

ੴ ਵਾਹਿਗੁਰੂ ਜੀ ਕੀ ਫ਼ਤਹ॥



# ਧਰਮ ਪੋਥੀ

## (੯-੧੦)



ਸ੍ਰੀ ਅਕਾਲ ਤਖ਼ਤ ਸਾਹਿਬ



ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ।

ੴ ਵਾਹਿਗੁਰੂ ਜੀ ਕੀ ਫਤਹ।।

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

ਵਲੋਂ

ਨੌਵੀਂ, ਦਸਵੀਂ ਤੇ ਹਾਇਰ ਸੈਕੰਡਰੀ ਤਕ ਦੇ ਵਿਦਿਆਰਥੀਆਂ ਲਈ ਨੀਅਤ ਕੀਤੀ ਗਈ ਧਾਰਮਿਕ ਪ੍ਰੀਖਿਆ ਦੇ

ਦੂਜੇ ਦਰਜੇ ਲਈ

# ਧਰਮ ਪੋਥੀ ਨੰ: ੯-੧੦



ਲੇਖਕ:

ਪ੍ਰੋ: ਕਰਤਾਰ ਸਿੰਘ ਐਮ. ਏ.

ਪ੍ਰਕਾਸ਼ਕ:

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,

ਸ੍ਰੀ ਅੰਮ੍ਰਿਤਸਰ।

# ਤ ਤ ਕ ਰਾ

## ਸਿੱਖ ਸ਼ਹੀਦ ਅਤੇ ਸਿੱਖ ਜੀਵਨੀਆਂ



## ਪਰਚਾ ਤੀਜਾ–ਗੁਰਮਤਿ ਤੇ ਰਹਿਤ ਮਰਯਾਦਾ



## ਇਸ ਪੋਥੀ ਵਿਚਲੀਆਂ ਤਸਵੀਰਾਂ ਦਾ ਵੇਰਵਾ

 ੴ ਵਾਹਿਗੁਰੂ ਜੀ ਕੀ ਫਤਹ।। 

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
ਦੀ
ਧਰਮ ਪ੍ਰਚਾਰ ਕਮੇਟੀ
ਵਲੋਂ

# ਧਾਰਮਿਕ ਪ੍ਰੀਖਿਆ ਲੈ ਕੇ ਵਜ਼ੀਫਾ ਦੇਣ ਬਾਰੇ ਨਿਯਮ

ਧਾਰਮਿਕ ਪ੍ਰੀਖਿਆ ਹਰ ਸਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਹੇਠ ਹੋਇਆ ਕਰੇਗੀ। ਇਸ ਪ੍ਰੀਖਿਆ ਦੇ ਤਿੰਨ ਦਰਜੇ ਹੋਣਗੇ:-

ਪਹਿਲਾ ਦਰਜਾ-ਅੱਠਵੀਂ ਤਕ,

ਦੂਜਾ ਦਰਜਾ-ਨਾਵੀਂ ਤੇ ਦਸਵੀਂ ਸ਼੍ਰੇਣੀ ਅਤੇ

ਤੀਜਾ ਦਰਜਾ-ਪ੍ਰੀ-ਯੂਨੀਵਰਸਿਟੀ, ਹਾਇਰ ਸੈਕੰਡਰੀ ਤੇ ਆਰਟਸ, ਸਾਇੰਸ, ਮੈਡੀਕਲ ਟਰੇਨਿੰਗ, ਇੰਜੀਨੀਅਰਿੰਗ, ਟੈਕਨੀਕਲ ਆਦਿ ਕਲਾਸਾਂ ਦੇ ਵਿਦਿਆਰਥੀ।

ਧਾਰਮਿਕ ਪ੍ਰੀਖਿਆ ਵਿਚ ਪ੍ਰਵੇਸ਼ ਕਰਨ ਵਾਲੇ ਵਿਦਿਆਰਥੀ ਪਾਸੋਂ ਹੇਠ ਲਿਖੇ ਅਨੁਸਾਰ ਦਾਖ਼ਲਾ ਫੀਸ ਲਈ ਜਾਵੇਗੀ:-

ਪਹਿਲਾ ਦਰਜਾ -੨), ਦੂਜਾ ਦਰਜਾ-੩),

ਤੀਜਾ ਦਰਜਾ-੧੦),

ਦਾਖਲਾ ਫਾਰਮ, ਦਫਤਰ ਧਰਮ ਪ੍ਰਚਾਰ ਕਮੇਟੀ ਪਾਸੋਂ ਮੁਫਤ ਮੰਗਵਾਇਆ ਜਾ ਸਕਦਾ ਹੈ।

## ਵਜ਼ੀਫੇ-

ਪ੍ਰੀਖਿਆ ਦੇ ਨਤੀਜੇ ਦੇ ਆਧਾਰ 'ਤੇ ਹਰ ਦਰਜੇ ਦੇ ਚੋਟੀ ਦੇ ਖਾਸ ਸਿੱਖ ਵਿਦਿਆਰਥੀਆਂ ਨੂੰ ਹੇਠ ਲਿਖੀ ਰਕਮ ਦੇ ਇਕ-ਸਾਲਾ ਵਜ਼ੀਫੇ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ) ਵਲੋਂ ਦਿੱਤੇ ਜਾਣਗੇ:-

| ਦਰਜਾ ਪ੍ਰੀਖਿਆ | ਰਕਮ ਵਜ਼ੀਫਾ | ਵਜ਼ੀਫਿਆਂ ਦੀ ਗਿਣਤੀ |
|---|---|---|
| ਪਹਿਲਾ | ੨੦) ਮਾਸਕ | ੧੦੦ |
| ਦੂਜਾ | ੪੫) ਮਾਸਕ | ੭੦ |
| ਤੀਜਾ | ੭੫) ਮਾਸਕ | ੫੦ |

*ਨੋਟ- ਇਸ ਤੋਂ ਇਲਾਵਾ ਹਰ ਦਰਜੇ ਵਿਚ ਪਹਿਲੇ ਦੂਜੇ ਅਤੇ ਤੀਜੇ ਸਥਾਨ 'ਪਰ ਆਉਣ ਵਾਲੇ ਵਿਦਿਆਰਥੀ ਨੂੰ ਉਚੇਚਾ ਵਜ਼ੀਫਾ ਦਿੱਤਾ ਜਾਵੇਗਾ।*

## ਸ਼ਰਤਾਂ-

ਪ੍ਰਵਾਨ ਹੋਇਆ ਵਜ਼ੀਫਾ ਹੇਠ ਲਿਖੀਆਂ ਸ਼ਰਤਾਂ 'ਤੇ ਜਾਰੀ ਰਹੇਗਾ:-

੧- ਵਿਦਿਆਰਥੀ ਆਪਣੀ ਪੜ੍ਹਾਈ ਮਨਜ਼ੂਰਸ਼ੁਦਾ ਆਸ਼ਰਮ ਵਿਚ ਜਾਰੀ ਰੱਖੇਗਾ।

੨- ਪੜ੍ਹਾਈ ਜਾਰੀ ਰੱਖਣ ਤੇ ਚਾਲ-ਚਲਨ ਸਬੰਧੀ ਸੰਬੰਧਤ ਆਸ਼ਰਮ ਦੇ ਮੁੱਖ-ਅਧਿਆਪਕ ਦੀ ਤਸਦੀਕ ਸਾਲ ਵਿਚ ਦੋ ਵਾਰੀ ਦਫਤਰ ਸ਼੍ਰੋਮਣੀ ਗੁ: ਪ੍ਰ: ਕਮੇਟੀ ਨੂੰ ਭੇਜਣਾ, ਵਜ਼ੀਫਾ-ਖਾਰ ਦਾ ਫਰਜ਼ ਹੋਵੇਗਾ। ਜਿਹੜਾ ਵਿਦਿਆਰਥੀ ਗੌਰਮਿੰਟ ਸਕੂਲ ਜਾਂ ਕਾਲਜ ਵਿਚ ਪੜ੍ਹਦਾ ਹੈ, ਉਸ ਦੀ ਤਸਦੀਕ ਸਕੂਲ ਜਾਂ ਕਾਲਜ ਦੇ ਮੁੱਖ ਅਧਿਆਪਕ ਵਲੋਂ ਨਾ ਹੋਣ ਦੀ ਸੂਰਤ ਵਿਚ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਵਲੋਂ ਹੋਣੀ ਜ਼ਰੂਰੀ ਹੈ।

੩- ਪੜ੍ਹਾਈ ਵਿਚ ਅਣਗਹਿਲੀ ਕਰਨ, ਸਾਲਾਨਾਂ ਇਮਤਿਹਾਨ ਵਿਚ ਫੇਹਲ ਹੋ ਜਾਣ ਜਾਂ ਮੰਦੇ ਆਚਰਨ ਕਾਰਨ ਵਜ਼ੀਫਾ ਮਨਸੂਖ ਕੀਤਾ ਜਾ ਸਕੇਗਾ। ਸਾਲਾਨਾ ਰਿਪੋਰਟ ਦਾ ਪ੍ਰੋਫਾਰਮਾਂ ਕਮੇਟੀ ਵਲੋਂ ਭੇਜਿਆ ਜਾਵੇਗਾ, ਜਿਸ ਦੇ ਆਧਾਰ ਉਤੇ ਹੀ ਵਜ਼ੀਫਾ ਦਿੱਤਾ ਜਾਵੇਗਾ।

੪- ਮਨਸੂਖ ਹੋਇਆ ਵਜ਼ੀਫਾ ਦੁਬਾਰਾ ਜਾਰੀ ਨਹੀਂ ਕੀਤਾ ਜਾਵੇਗਾ।

੫- ਵਜ਼ੀਫਾ ਲੈ ਰਿਹਾ ਵਿਦਿਆਰਥੀ ਜਿੰਨਾ ਚਿਰ ਵਜ਼ੀਫਾ-ਖਾਰ ਹੈ, ਉਨਾਂ ਚਿਰ ਇਸ ਪ੍ਰੀਖਿਆ ਵਿਚ ਮੁੜ ਨਹੀਂ ਬੈਠ ਸਕਦਾ।

੬- ਦੂਜੇ ਤੇ ਤੀਜੇ ਦਰਜੇ ਦੇ ਵਿਦਿਆਰਥੀਆਂ ਲਈ ਜ਼ਰੂਰੀ ਹੈ ਕਿ ਪ੍ਰੀਖਿਆ ਵਿਚ ਪ੍ਰਵੇਸ਼ ਕਰਨ ਦੀ ਜਾਚਨਾ ਕਰਨ ਤੋਂ ਪਹਿਲਾਂ ਅੰਮ੍ਰਿਤਧਾਰੀ ਹੋਣ ਅਤੇ ਉਹ ਪ੍ਰਾਰਥਨਾ ਪੱਤਰ ਨਾਲ "ਅੰਮ੍ਰਿਤ ਛਕਿਆ" ਦਾ ਸਰਟੀਫਿਕੇਟ ਸ਼ਾਮਲ ਕਰਨ।

੭- ਪਹਿਲੇ ਦਰਜੇ ਤੇ ਨੌਵੀਂ ਜਮਾਤ ਦੇ ਵਿਦਿਆਰਥੀ ਪੰਜ ਕੱਕੇ ਜ਼ਰੂਰ ਰੱਖਣ। ਉਕਤ ਸ਼ਰਤਾਂ (ਨੰਬਰ ੫ ਤੇ ੬) ਸਹਿਜਧਾਰੀ ਵਿਦਿਆਰਥੀਆਂ 'ਤੇ ਲਾਗੂ ਨਹੀਂ ਹੋਣਗੀਆਂ। ਸਹਿਜਧਾਰੀ ਤੋਂ ਭਾਵ ਉਹ ਵਿਦਿਆਰਥੀ ਹੈ, ਜਿਸ ਦੇ ਮਾਤਾ-ਪਿਤਾ ਵੀ ਸਹਿਜਧਾਰੀ ਹਨ ਤੇ ਸਹਿਜਧਾਰੀ ਸਿੱਖ ਸੰਪਰਦਾ ਨਾਲ ਸੰਬੰਧ ਰੱਖਦੇ ਹਨ। ਸਿੰਘ ਘਰਾਣੇ ਦੇ ਵਿਦਿਆਰਥੀ ਨੂੰ ਸਹਿਜਧਾਰੀ ਨਹੀਂ ਮੰਨਿਆ ਜਾਵੇਗਾ।

*ਨੋਟ- ਅਨਮਤੀ ਵਿਦਿਆਰਥੀ ਪ੍ਰੀਖਿਆ ਵਿਚ ਸ਼ਾਮਲ ਹੋ ਸਕਣਗੇ ਤੇ ਇਹਨਾਂ ਉਤੇ ਉਕਤ ਸ਼ਰਤਾਂ ਲਾਗੂ ਨਹੀਂ ਹੋਣਗੀਆਂ।*

੮- ਪ੍ਰੀਖਿਆ ਵਿਚ ਸ਼ਾਮਲ ਹੋਣ ਵਾਲੇ ਵਿਦਿਆਰਥੀਆਂ ਲਈ ਪਾਸ ਹੋਣ ਵਾਸਤੇ ਹਰ ਇਕ ਪਰਚੇ ਵਿਚੋਂ ਹੇਠ ਲਿਖੇ ਵੇਰਵੇ ਅਨੁਸਾਰ ਨੰਬਰ ਪ੍ਰਾਪਤ ਕਰਨੇ ਜ਼ਰੂਰੀ ਹਨ:-

## ਦੂਜਾ ਦਰਜਾ ੪੦ ਫੀ ਸਦੀ-

ਪਰ ਸਾਰੇ ਨੰਬਰਾਂ ਦਾ ਜੋੜ ੪੫ ਫੀ ਸਦੀ ਹੋਣ ਉਤੇ ਵੀ ਵਿਦਿਆਰਥੀ ਪਾਸ ਸਮਝਿਆ ਜਾਵੇਗਾ, ਬਸ਼ਰਤਿ ਕਿ ਉਸ ਦੇ ਨੰਬਰ ਕਿਸੇ ਪਰਚੇ ਵਿਚੋਂ ੩੫ ਫੀ ਸਦੀ ਤੋਂ ਘੱਟ ਨਾ ਹੋਣ। ਜੇ ਕਿਸੇ ਇਕ ਪਰਚੇ ਵਿਚੋਂ ਜਾਂ ਕੁੱਲ ਜੋੜ ਵਿਚੋਂ ਪਾਸ ਹੋਣ ਵਾਸਤੇ ਇਕ ਨੰਬਰ ਘੱਟ ਹੋਵੇ, ਤਾਂ ਉਹ ਨੰਬਰ ਪਾਸ ਹੋਣ ਲਈ ਦਿੱਤਾ ਜਾਵੇਗਾ।

## (ੲ) ਤੀਜਾ ਦਰਜਾ ੪੫ ਫੀ ਸਦੀ-

ਪਰ ਸਾਰੇ ਨੰਬਰਾਂ ਦਾ ਜੋੜ ੫੦ ਫੀ ਸਦੀ ਹੋਣ ਉਤੇ ਵੀ ਵਿਦਿਆਰਥੀ ਪਾਸ ਸਮਝਿਆ ਜਾਵੇਗਾ, ਬਸ਼ਰਤਿ ਕਿ ਉਸ ਦੇ ਨੰਬਰ ਕਿਸੇ ਪਰਚੇ ਵਿਚੋਂ ੪੦ ਫੀ ਸਦੀ ਤੋਂ ਘਟ ਨਾ ਹੋਣ। ਜੇ ਕਿਸੇ ਇਕ ਪਰਚੇ ਵਿਚੋਂ ਜਾਂ ਕੁਲ ਜੋੜ ਵਿਚੋਂ ਪਾਸ ਹੋਣ ਵਾਸਤੇ ਇਕ ਨੰਬਰ ਘਟ ਹੋਵੇ ਤਾਂ ਉਹ ਨੰਬਰ ਪਾਸ ਕਰਨ ਲਈ ਦਿੱਤਾ ਜਾਵੇਗਾ।

## ਸਿਲੇਬਸ

ਪ੍ਰੀਖਿਆ ਦੇ ਸਮੂਹ ਦਰਜਿਆਂ ਦਾ ਸਿਲੇਬਸ ਉਮੀਦਵਾਰਾਂ ਦੇ ਲਾਭ ਹਿਤ ਹੇਠ ਦਰਜ ਕੀਤਾ ਜਾਂਦਾ ਹੈ। ਪਹਿਲੇ ਅਤੇ ਦੂਜੇ ਦਰਜੇ ਦੇ ਵਿਦਿਆਰਥੀਆਂ ਲਈ ਸਿਲੇਬਸ ਅਨੁਸਾਰ ਧਰਮ ਪੋਥੀਆਂ ਛਾਪ ਦਿੱਤੀਆਂ ਗਈਆਂ ਹਨ, ਜੋ ਸ਼੍ਰੋ: ਕਮੇਟੀ ਦੇ ਦਫਤਰੋਂ ਮੰਗਵਾਈਆਂ ਜਾ ਸਕਦੀਆਂ ਹਨ। ਇਮਤਿਹਾਨ ਲਿਖਤੀ ਪਰਚਿਆਂ ਦੁਆਰਾ ਲਿਆ ਜਾਵੇਗਾ। ਜੇ ਵਿਦਿਆਰਥੀ ਦੀ ਜਾਤੀ ਰਹਿਤ - ਬਹਿਤ ਸੰਬੰਧੀ ਵਾਕਫੀਅਤ ਦੀ ਲੋੜ ਭਾਸੇ ਤਾਂ ਇਹ ਵਾਕਫੀਅਤ ਇਮਤਿਹਾਨ ਲੈਣ ਵਾਲੇ ਸੁਪਰਵਾਈਜ਼ਰ ਜਾਂ ਸੰਬੰਧਤ ਆਸ਼ਰਮ ਦੇ ਮੁੱਖ ਅਧਿਆਪਕ ਰਾਹੀਂ ਲਿਖਤੀ ਹਾਸਲ ਕੀਤੀ ਜਾਵੇਗੀ।

## ਦੂਜਾ ਦਰਜਾ

**ਆਮ ਕਰਕੇ (ਸ਼੍ਰੋਮਣੀ ਕਮੇਟੀ ਵਲੋਂ ਦੂਜੇ ਦਰਜੇ ਲਈ ਛਪੀ ਧਰਮ-ਪੋਥੀ ਅਨੁਸਾਰ):-**

### ਪਰਚਾ ਪਹਿਲਾ-ਗੁਰਬਾਣੀ

**ਨੰਬਰ ੧੦੦**

(ੳ) **ਕੰਠ-ਬਾਣੀ**- ਜਪੁ ਜੀ, ਜਾਪੁ ਸਾਹਿਬ, ਅਨੰਦ ਸਾਹਿਬ ਪੂਰਾ, ਸਵੱਈਏ। (ਸ੍ਰਾਵਗ ਸੁੱਧ ਪਾ: ੧੦) ਰਹਰਾਸਿ, ਸੋਹਿਲਾ। ੨੦

(ਅ) **ਅਰਥ ਬਾਣੀ**-ਜਪੁ ਜੀ, ਰਹਰਾਸਿ, ਸੋਹਿਲਾ, ਸਵੱਈਏ। (ਸ੍ਰਾਵਗ ਸੁੱਧ ਪਾ: ੧੦) ਅਨੰਦ ਸਾਹਿਬ ਪੂਰਾ। ੨੦

(ੲ) ਉਪਰੋਕਤ ਬਾਣੀਆਂ ਸਬੰਧੀ ਜਨਰਲ ਪ੍ਰਸ਼ਨ ੬੦

### ਪਰਜਾ ਦੂਜਾ-ਸਿੱਖ ਇਤਿਹਾਸ

**ਨੰਬਰ ੧੦੦**

(ੳ) ਦਸ ਗੁਰੂ ਸਾਹਿਬਾਨ ਦਾ ਸੰਖੇਪ ਜੀਵਨ (ਸ਼੍ਰੋਮਣੀ ਕਮੇਟੀ ਵਲੋਂ ਛਪੀਆਂ ਪਹਿਲੇ ਤੇ ਦੂਜੇ ਦਰਜੇ ਲਈ ਧਰਮ-ਪੋਥੀਆਂ ਅਨੁਸਾਰ)। ੫੦

(ਅ) ਸਿੱਖ ਸ਼ਹੀਦ ਤੇ ਸਿੱਖ ਜੀਵਨੀਆਂ-ਭਾਈ ਮਤੀ ਦਾਸ, ਭਾਈ ਦਿਆਲਾ, ਬਾਬਾ ਬੰਦਾ ਸਿੰਘ ਬਹਾਦਰ, ਬਾਬਾ ਬੋਤਾ ਸਿੰਘ, ਭਾਈ ਮਨੀ ਸਿੰਘ, ਭਾਈ ਸੁਬੇਗ ਸਿੰਘ, ਭਾਈ ਸ਼ਾਹਬਾਜ਼ ਸਿੰਘ, ਛੋਟਾ ਘੱਲੂਘਾਰਾ (੧੭੪੬), ਵੱਡਾ ਘੱਲੂਘਾਰਾ (੧੭੬੨), ਨਵਾਬ ਕਪੂਰ ਸਿੰਘ, ਸ੍ਰ: ਜੱਸਾ ਸਿੰਘ ਆਹਲੂਵਾਲੀਆ, ਜੀਵਨ ਅਕਾਲੀ ਫੂਲਾ ਸਿੰਘ, ਬਾਬਾ ਦੀਪ ਸਿੰਘ ਜੀ, ਭਾਈ ਮਹਿਤਾਬ ਸਿੰਘ। ੩੦

(ੲ) ਸਿੱਖ ਮਿਸਲਾਂ ਦੇ ਨਾਮ ਤੇ ਸੰਖੇਪ ਹਾਲ। ੨੦

## ਪਰਚਾ ਤੀਜਾ-ਗੁਰਮਤਿ ਤੇ ਰਹਿਤ ਮਰਿਯਾਦਾ

**ਨੰਬਰ ੧੦੦**

(ੳ) ਸਿੱਖ ਰਹਿਤ ਮਰਿਯਾਦਾ (ਪ੍ਰਕਾਸ਼ਤ ਸ਼੍ਰੋਮਣੀ ਕਮੇਟੀ) ੪੦

(ਅ) ਕਿਰਤ ਕਰਨੀ, ਨਾਮ ਜਪਣਾ, ਵੰਡ ਛਕਣਾ, ਸਾਧ, ਸੰਗਤ, ਸੰਤ ਸਾਧ, ਅਰਦਾਸ ਦੀ ਮਹੱਤਤਾ, ਸਿਮਰਨ, ਸੇਵਾ, ਕੀਰਤਨ, ਅਕ੍ਰਿਤਘਨ। ੪੦

(ੲ) ਸਿੰਘ ਸਭਾ ਤੇ ਗੁਰਦੁਆਰਾ ਸੁਧਾਰ ਲਹਿਰ। ੨੦

# ਤੀਜਾ ਦਰਜਾ

## ਪਰਚਾ ਪਹਿਲਾ-ਗੁਰਬਾਣੀ

**ਨੰਬਰ ੧੦੦**

(ੳ) **ਕੰਠ ਬਾਣੀਆਂ**- ਨਿਤਨੇਮ, ਜਪੁ ਜੀ ਸਾਹਿਬ, ਜਾਪੁ ਸਾਹਿਬ, ਸਵੱਈਏ ਦਸ (ਸ੍ਰਾਵਗ ਸੁਧ), ਸੋਹਿਲਾ, ਰਹਰਾਸਿ। ੩੫

(ਅ) ਅਰਥ ਬਾਣੀ-ਬਾਣੀਆਂ ਨਿੱਤਨੇਮ, ਬਾਰਹ ਮਾਹਾ, ਅਨੰਦ ਸਾਹਿਬ (ਪੂਰਾ); ਅਕਾਲ ਉਸਤਤਿ, ਆਸਾ ਦੀ ਵਾਰ (ਸਲੋਕ ਤੇ ਪਉੜੀਆਂ)। ੫੦

(ੲ) ਅੰਕ (ਅ) ਦੀਆਂ ਬਾਣੀਆਂ ਬਾਰੇ ਜਨਰਲ ਪ੍ਰਸ਼ਨ। ੧੫

**ਸਹਾਇਕ ਪੁਸਤਕ-**

**ਨਿਤਨੇਮ (ਸਟੀਕ)-ਰਚਿਤ ਪ੍ਰੋ: ਕਰਤਾਰ ਸਿੰਘ।**

## ਪਰਚਾ ਦੂਜਾ-ਸਿੱਖ ਇਤਿਹਾਸ

**ਨੰਬਰ ੧੦੦**

(ੳ) ਦਸ ਗੁਰੂ ਸਾਹਿਬਾਨ ਦਾ ਸੰਖੇਪ ਜੀਵਨ ਅਤੇ ਇਸ ਸਬੰਧੀ ਵਿਸ਼ੇਸ਼ ਪੜਚੋਲ। ੫੦

(ਅ) ਪ੍ਰਸਿੱਧ ਸਿੱਖ ਵਿਅਕਤੀਆਂ-ਭਾਈ ਮਰਦਾਨਾ, ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ, ਭਾਈ ਨੰਦ ਲਾਲ ਜੀ ਤੇ ਬਾਬਾ ਬੰਦਾ ਸਿੰਘ ਬਹਾਦਰ ਦੇ ਨਾਲ-ਨਾਲ ਦਰਜਾ ਦੂਜਾ ਤੇ ਪਰਚਾ ਦੂਜਾ ਦੇ ਅੰਕ (ਅ) ਵਿਚ ਅੰਕਤ ਸਿੱਖ ਸ਼ਹੀਦ ਤੇ ਸਿੱਖ ਜੀਵਨੀਆਂ। ੨੦

(ੲ) ਮ: ਰਣਜੀਤ ਸਿੰਘ ਜੀ, ਸਿੱਖਾਂ ਦੀ ਅੰਗਰੇਜ਼ਾਂ ਨਾਲ ਪਹਿਲੀ ਜੰਗ, ਸਿੱਖਾਂ ਦੀ ਅੰਗਰੇਜ਼ਾਂ ਨਾਲ ਦੂਜੀ ਜੰਗ। ੨੦

(ਸ) ਨਾਮਧਾਰੀ ਲਹਿਰ, ਸਿੰਘ ਸਭਾ ਲਹਿਰ, ਅਕਾਲੀ ਲਹਿਰ। ੧੦

(ਹ) ਸਹਾਇਕ ਪੁਸਤਕਾਂ-ਸਿੱਖ ਇਤਿਹਾਸ ਭਾਗ ਪਹਿਲਾ ਤੇ ਦੂਜਾ, ਰਚਿਤ ਪ੍ਰੋ: ਕਰਤਾਰ ਸਿੰਘ ਐਮ. ਏ. (ਪ੍ਰਕਾਸ਼ਤ ਸ਼੍ਰੋਮਣੀ ਕਮੇਟੀ)।

## ਪਰਚਾ ਤੀਜਾ-ਗੁਰਮਤਿ ਤੇ ਰਹਿਤ ਮਰਿਯਾਦਾ

**ਨੰਬਰ ੧੦੦**

(ੳ) ਸਿੱਖ ਰਹਿਤ ਮਰਯਾਦਾ (ਪ੍ਰਕਾਸ਼ਤ ਸ਼੍ਰੋਮਣੀ ਕਮੇਟੀ)। ੩੫

(ਅ) ਗੁਰਮਤਿ ਦਰਸ਼ਨ (ਪ੍ਰਕਾਸ਼ਤ ਸ਼੍ਰੋਮਣੀ ਕਮੇਟੀ)। ੨੦

(ੲ) ਅਕਾਲ ਪੁਰਖ, ਆਤਮਕ, ਆਵਾਗਵਣ, ਨਾਮ, ਗੁਰੂ, ਸੇਵਾ, ਸਿਮਰਨ, ਕੀਰਤਨ, ਅੰਮ੍ਰਿਤ, ਦਸਵੰਧ, ਖਾਲਸਾ ਤੇ ਅਰਦਾਸ ਬਾਰੇ ਵਿਸ਼ੇਸ਼ ਵਿਚਾਰ। ੩੦

(ਸ) ਸਿੱਖ ਧਰਮ ਨਾਲ ਵਾਕਫ਼ੀਅਤ ਰੱਖਣ ਵਾਲੇ ਵਰਤਮਾਨ ਹਾਲਾਤ ਬਾਰੇ ਜਨਰਲ ਵਾਕਫ਼ੀ। ੧੫

## ਸਹਾਇਕ ਪੁਸਤਕਾਂ

1 - *Quintessence of Sikhism*

**(Published by Shiromani Gurdwara Parbandhak Committee,)**

2 - *A Short History of the Sikhs**

***(By Teja Singh and Ganda Singh,)**

੩– 'ਗੁਰਮਤਿ ਮਾਰਤੰਡ' ਰਚਿਤ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ 'ਨਾਭਾ' (ਪ੍ਰਕਾਸ਼ਤ ਸ਼੍ਰੋਮਣੀ ਕਮੇਟੀ)।

੪– ਸਿੱਖ ਵਿਚਾਰਧਾਰਾ, ਰਚਿਤ ਪ੍ਰੋ: ਪ੍ਰੀਤਮ ਸਿੰਘ ਜੀ।

## ਫੁਟਕਲ ਨੋਟ–

੧. *ਸ਼੍ਰੋਮਣੀ ਕਮੇਟੀ ਦੀ ਇਹ ਪ੍ਰੀਖਿਆ ਹਰ ਸਾਲ ਅਕਤੂਬਰ ਦੇ ਅਖੀਰ ਜਾਂ ਨਵੰਬਰ ਦੇ ਪਹਿਲੇ ਹਫਤੇ ਵਿਚ ਹੋਇਆ ਕਰੇਗੀ। ਡੇਟ-ਸ਼ੀਟ ਅਤੇ ਸੈਂਟਰਾਂ ਦੀ ਸੂਚਨਾ 'ਗੁਰਮਤਿ ਪ੍ਰਕਾਸ਼' ਅਤੇ 'ਗੁਰਦੁਆਰਾ ਗਜ਼ਟ' ਤੇ ਹੋਰ ਪੰਜਾਬੀ ਅਖਬਾਰਾਂ ਵਿਚ ਦਿੱਤੀ ਜਾਏਗੀ।*

੨. *ਕਿਸੇ ਖਾਸ ਕਾਰਨ, ਪ੍ਰੀਖਿਆ ਦੀਆਂ ਤਾਰੀਖਾਂ ਵਿਚ ਤਬਦੀਲੀ ਹੋ ਸਕਦੀ ਹੈ।*



# ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ
## ਦੀ
# ਜਗਤ–ਫੇਰੀ ਦਾ ਸੰਖੇਪ

**ਜਨਮ**– ਹਾੜ ਵਦੀ ੭ (੨੧ ਹਾੜ) ਸੰ: ੧੬੫੨, ੧੯ ਜੂਨ ਸੰਨ ੧੫੯੫।

**ਜਨਮ–ਅਸਥਾਨ**– ਵਡਾਲੀ, ਜ਼ਿਲ੍ਹਾ ਅੰਮ੍ਰਿਤਸਰ।

**ਮਾਤਾ–ਪਿਤਾ**— ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ, ਮਾਤਾ ਗੰਗਾ ਜੀ।

**ਵਿਆਹ**– (੧) ਸ੍ਰੀ ਦਮੋਦਰੀ ਜੀ, (੨) ਸ੍ਰੀ ਨਾਨਕੀ ਜੀ। (੩) ਸ੍ਰੀ ਮਹਾਂਦੇਵੀ ਜੀ।

**ਗੁਰਿਆਈ**– ਅੰਮ੍ਰਿਤਸਰ, ਜੇਠ ਵਦੀ ੧੪ (੨੮ ਜੇਠ) ਸੰਮਤ ੧੬੬੩, ੨੫ ਮਈ ਸੰਨ ੧੬੦੬।

**ਸੰਤਾਨ**– ਪੰਜ ਪੁੱਤ੍ਰ (ਬਾਬਾ ਗੁਰਦਿੱਤਾ ਜੀ, ਸ੍ਰੀ ਅਣੀ ਰਾਇ ਜੀ, ਸ੍ਰੀ ਸੂਰਜ ਮੱਲ ਜੀ, ਬਾਬਾ ਅਟੱਲ ਰਾਇ ਜੀ, ਸ੍ਰੀ ਗੁਰੂ ਤੇਗ ਬਹਾਦਰ ਜੀ) ਤੇ ਇਕ ਧੀ-ਬੀਬੀ ਵੀਰੋ ਜੀ।

**ਬਣਾਏ ਅਸਥਾਨ ਤੇ ਵਸਾਏ ਨਗਰ**–

(੧) ਲੋਹਗੜ੍ਹ (੨) ਸ੍ਰੀ ਅਕਾਲ ਤਖ਼ਤ, (੩) ਡੇਹਰਾ ਸਾਹਿਬ ਲਾਹੌਰ, (੪) ਕੀਰਤਪੁਰ, (੫) ਮਹਿਰਾਜ (ਮਰਾਝ), (੬) ਕੌਲਸਰ, (੭) ਬਿਬੇਕਸਰ, (੮) ਸ੍ਰੀ ਹਰਿਗੋਬਿੰਦ ਪੁਰ, (੯) ਗੁਰੂ ਸਰ।

**ਵੱਡੇ ਜੰਗ**– (੧) ਅੰਮ੍ਰਿਤਸਰ, (੨) ਸ੍ਰੀ ਹਰਿਗੋਬਿੰਦ ਪੁਰ, (੩) ਗੁਰੂ ਸਰ ਮਹਿਰਾਜ (ਮਰਾਝ), (੪) ਕਰਤਾਰਪੁਰ।

**ਜੋਤੀ–ਜੋਤ ਸਮਾਏ**– ਚੇਤ ਸੁਦੀ ੫ (੬ ਚੇਤ) ਸੰਮਤ ੧੭੦੧, ੨ ਮਾਰਚ ਸੰਨ ੧੬੪੪, ਕੀਰਤਪੁਰ, ਜ਼ਿਲ੍ਹਾ ਰੋਪੜ।

# ਗੁਰਿਆਈ ਤੋਂ ਪਹਿਲਾਂ

***ਜਨਮ***–ਗੁਰੂ ਅਰਜਨ ਦੇਵ ਜੀ ਦੀ ਉਮਰ ਤੀਹ ਕੁ ਸਾਲ ਦੀ ਹੋ ਚੁੱਕੀ ਸੀ ਅਤੇ ਉਨ੍ਹਾਂ ਦੇ ਵਿਆਹ ਹੋਏ ਨੂੰ ਪੰਦਰਾਂ ਵਰ੍ਹੇ ਤੋਂ ਵੱਧ ਸਮਾਂ ਹੋ ਚੁੱਕਿਆ ਸੀ, ਪਰ ਆਪ ਦੇ ਘਰ ਔਲਾਦ ਨਹੀਂ ਸੀ ਹੋਈ। ਪ੍ਰਿਥੀ ਚੰਦ ਦੇ ਪੁੱਤਰ 'ਮਿਹਰਬਾਨ' ਨੂੰ ਗੁਰੂ ਜੀ ਪੁੱਤ ਵਾਂਗ ਜਾਣਦੇ ਤੇ ਪਾਲਦੇ ਸਨ। ਪ੍ਰਿਥੀ ਚੰਦ ਸਮਝਦਾ ਸੀ ਕਿ ਗੁਰੂ ਜੀ ਦੇ ਘਰ ਕੋਈ ਪੁੱਤ ਨਹੀਂ ਇਸ ਕਰਕੇ ਇਨ੍ਹਾਂ ਤੋਂ ਮਗਰੋਂ ਗੱਦੀ ਮੇਰੇ ਪੁੱਤ ਨੂੰ ਹੀ ਮਿਲੇਗੀ। ਇਕ ਦਿਨ ਉਸ ਦੀ ਵਹੁਟੀ ਨੇ ਮਾਤਾ ਗੰਗਾ ਜੀ ਨੂੰ ਮਿਹਣਾ ਮਾਰਿਆ, ਕਿ ਕੀ ਹੋਇਆ ਜੇ ਧੱਕੇ ਨਾਲ ਗੱਦੀ ਸੰਭਾਲ ਲਈ ਜੇ ਤਾਂ, ਇਹ ਆਉਣੀ ਤਾਂ ਸਾਡੇ ਹੀ ਪੁੱਤ ਪਾਸ ਹੈ ਨਾ!

ਮਾਤਾ ਗੰਗਾ ਜੀ ਨੇ ਇਹ ਗੱਲ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਦੱਸੀ ਤੇ ਬੇਨਤੀ ਕੀਤੀ, ਕਿ ਆਪ ਸੰਸਾਰ ਨੂੰ ਬਖਸ਼ਿਸ਼ਾਂ ਕਰਦੇ ਤੇ ਸਭ ਦੀਆਂ ਮੁਰਾਦਾਂ ਪੂਰੀਆਂ ਕਰਦੇ ਹੋ, ਮੈਨੂੰ ਵੀ ਇਕ ਪੁੱਤਰ ਦੀ ਦਾਤ ਬਖਸ਼ੋ। ਗੁਰੂ ਜੀ ਨੇ ਉੱਤਰ ਦਿੱਤਾ, 'ਗੁਰੂ ਨਾਨਕ ਦੇ ਘਰ ਕਿਸੇ ਗੱਲ ਦਾ ਘਾਟਾ ਨਹੀਂ। ਤੁਸੀਂ ਇਉਂ ਕਰੋ, ਬਾਬਾ ਬੁੱਢਾ ਜੀ ਗੁਰੂ ਨਾਨਕ ਦੇਵ ਜੀ ਦੇ ਪੁਰਾਤਨ ਤੇ ਪੂਰੇ ਸਿੱਖ ਹਨ, ਉਹ ਬੜੇ ਕਰਨੀ ਵਾਲੇ ਮਹਾਂ ਪੁਰਸ਼ ਹਨ। ਜੇ ਉਹ ਅਰਦਾਸ ਕਰਨ ਤਾਂ ਮੁਰਾਦ ਪੂਰੀ ਹੋਵੇਗੀ। ਉਹ ਬੀੜ ਵਿਚ ਰਹਿੰਦੇ ਹਨ, ਪ੍ਰਸ਼ਾਦਾ ਲੰਗਰੋਂ ਜਾਂਦਾ ਹੈ। ਤੁਸੀਂ ਉਨ੍ਹਾਂ ਦੀ ਸੇਵਾ ਕਰੋ, ਉਹ ਪਰਸੰਨ ਹੋ ਕੇ ਬਖਸ਼ਿਸ਼ ਕਰਨਗੇ।'

ਮਾਤਾ ਗੰਗਾ ਜੀ ਚੰਗੇ ਭੋਜਨ ਤਿਆਰ ਕਰਵਾ ਕੇ, ਦਾਸੀ ਨੂੰ ਨਾਲ ਲੈ ਕੇ ਰੱਥ ਵਿਚ ਬੈਠ ਕੇ ਬੀੜ ਵਿਚ ਜਾ ਪੁੱਜੇ। ਗਰਦ ਉੱਡਦੀ ਆਉਂਦੀ ਵੇਖ ਕੇ ਬਾਬਾ ਜੀ ਨੇ ਸੇਵਕ ਪਾਸੋਂ ਪੁੱਛਿਆ ਕਿ ਕੌਣ ਆ ਰਿਹਾ ਹੈ ? ਸੇਵਕ ਨੇ ਕਿਹਾ, 'ਜੀ, ਗੁਰੂ ਕੇ ਮਹਿਲ ਆ ਰਹੇ ਹਨ।'

ਬਾਬਾ ਜੀ ਕਹਿਣ ਲੱਗੇ, 'ਉਹਨਾਂ ਨੂੰ ਕੀ ਭਾਜੜ ਪੈ ਗਈ?'

ਇੰਨੇ ਨੂੰ ਮਾਤਾ ਜੀ ਪਹੁੰਚ ਗਏ। ਬਾਬਾ ਜੀ ਨੇ ਪ੍ਰਸ਼ਾਦ ਤਾਂ ਛਕ ਲਿਆ

ਪਰ ਖਾਸ ਪ੍ਰਸੰਨ ਨਾ ਹੋਏ। ਦਾਸੀ ਨੇ ਆਉਣ ਦਾ ਮਨੋਰਥ ਦੱਸਿਆ। ਤਾਂ ਕਹਿਣ ਲੱਗੇ, 'ਮੈਂ ਤਾਂ ਗੁਰੂ ਜੀ ਦਾ ਘਾਹੀ ਹਾਂ, ਇਹ ਸਮਰੱਥਾ ਗੁਰੂ ਜੀ ਵਿਚ ਹੀ ਹੈ। ਉਹਨਾਂ ਅੱਗੇ ਬੇਨਤੀ ਕਰੋ।' ਮਾਤਾ ਜੀ ਨਿਰਾਸ ਹੋ ਕੇ ਮੁੜ ਆਏ।

ਜਦ ਮਾਤਾ ਜੀ ਨੇ ਸਾਰੀ ਗੱਲ ਗੁਰੂ ਜੀ ਨੂੰ ਦੱਸੀ ਤਾਂ ਉਹ ਕਹਿਣ ਲੱਗੇ, 'ਮਹਾਂ ਪੁਰਖਾਂ ਦੀ ਸੇਵਾ ਨਿਰਮਾਣ ਹੋ ਕੇ ਆਪਣੇ ਹੱਥੀਂ ਕਰੀਦੀ ਹੈ ਤਾਂ ਫਲ ਮਿਲਦਾ ਹੈ। ਤੁਸੀਂ ਆਪ ਆਟਾ ਪੀਹੋ ਤੇ ਪ੍ਰਸ਼ਾਦੇ ਸਜਾਓ, ਆਪ ਦੁੱਧ ਰਿੜਕੋ ਤੇ ਮੱਖਣ ਲੱਸੀ ਤਿਆਰ ਕਰੋ! ਫਿਰ ਮਿੱਸੀਆਂ ਰੋਟੀਆਂ, ਗੰਢੇ, ਲੱਸੀ ਤੇ ਮੱਖਣ ਸਿਰ 'ਤੇ ਚੁੱਕ ਕੇ ਪੈਦਲ ਜਾਓ ਤੇ ਉਹਨਾਂ ਨੂੰ ਛਕਾਓ!' ਮਾਤਾ ਜੀ ਨੇ ਇਸ ਤਰ੍ਹਾਂ ਕੀਤਾ। ਬਾਬਾ ਜੀ ਨੇ ਬੜੇ ਖੁਸ਼ ਹੋ ਕੇ ਇਹ ਭੋਜਨ ਛਕਿਆ। ਜਿਉਂ-ਜਿਉਂ ਉਹ ਪ੍ਰਸ਼ਾਦ ਛਕਣ ਤੇ ਗੰਢੇ ਭੰਨਣ, ਨਾਲ-ਨਾਲ ਹੀ ਕਹਿਣ: 'ਆਪ ਦੇ ਘਰ ਪ੍ਰਮਾਤਮਾ ਅਜੇਹਾ ਮਹਾਂ ਪੁਰਖ ਬਲੀ ਭੇਜੇਗਾ ਜੋ ਦੁਸ਼ਟਾਂ ਦੇ ਸਿਰ ਇਉਂ ਭੰਨੇਗਾ, ਜਿਵੇਂ ਅਸੀਂ ਗੰਢੇ ਭੰਨਦੇ ਹਾਂ।'

ਮਾਤਾ ਜੀ ਪ੍ਰਸੰਨ ਹੋ ਕੇ ਘਰ ਆਏ। ਸੱਚੇ ਪਿਤਾ ਨੇ ਮਿਹਰ ਕੀਤੀ। ਬਾਬਾ ਬੁੱਢਾ ਜੀ ਦੀ ਅਰਦਾਸ ਪੂਰੀ ਹੋਈ। ਹਾੜ੍ਹ ਵਦੀ ੭ (੨੧ ਹਾੜ) ਸੰਮਤ ੧੬੫੨ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਅਵਤਾਰ ਵਡਾਲੀ ਵਿਚ ਹੋਇਆ। ਉਸ ਦਿਨ ੧੫੯੫ ਦੇ ਜੂਨ ਦੀ ੧੯ ਤਾਰੀਖ ਸੀ ਤੇ ਵੀਰਵਾਰ ਸੀ।

## ਬਾਲ ਅਵਸਥਾ

***ਪ੍ਰਿਥੀਏ ਦੇ ਵਾਰ***–ਆਪ ਜੀ ਦੀ ਬਾਲ-ਅਵਸਥਾ ਕਾਫੀ ਕਸ਼ਟਾਂ ਵਿਚ ਗੁਜ਼ਰੀ ਸੀ। ਆਪ ਦਾ ਤਾਇਆ, ਪ੍ਰਿਥੀ ਚੰਦ ਆਪ ਨੂੰ ਮਾਰ ਕੇ ਗੁਰਗੱਦੀ 'ਤੇ ਸਾਰੀ ਜਾਇਦਾਦ ਦਾ ਮਾਲਕ ਆਪਣੇ ਪੁੱਤ ਨੂੰ ਬਣਾਉਣਾ ਚਾਹੁੰਦਾ ਸੀ। ਉਸ ਨੇ ਕਈ ਵਾਰ ਕੀਤੇ। ਪਹਿਲਾਂ ਦਾਈ ਨੂੰ ਲਾਲਚ ਦੇ ਕੇ ਉਸ ਦੇ ਦੁਧੀਆਂ ਉੱਤੇ ਜ਼ਹਿਰ ਲਵਾ ਕੇ ਭੇਜਿਆ। ਉਸ ਨੇ ਆਪ ਨੂੰ ਦੁੱਧ ਚੁੰਘਾਉਣਾ ਚਾਹਿਆ,

ਪਰ ਆਪ ਨੇ ਨਾ ਚੁੰਘਿਆ। ਉਹ ਆਪ ਹੀ ਜ਼ਹਿਰ ਦੇ ਅਸਰ ਨਾਲ ਮਰ ਗਈ। ਫਿਰ ਇਕ ਸਪੇਰੇ ਜੋਗੀ ਪਾਸੋਂ ਸ੍ਰੀ ਹਰਿਗੋਬਿੰਦ ਜੀ ਦੇ ਸੌਣ ਵਾਲੇ ਕਮਰੇ ਵਿਚ ਜ਼ਹਿਰੀ ਸੱਪ ਛਡਵਾ ਦਿੱਤਾ, ਪਰ ਸੇਵਾਦਾਰਾਂ ਨੂੰ ਵੇਲੇ ਸਿਰ ਪਤਾ ਲੱਗ ਗਿਆ ਤੇ ਉਨ੍ਹਾਂ ਨੇ ਸੱਪ ਨੂੰ ਮਾਰ ਦਿੱਤਾ।

ਫਿਰ ਉਸ ਨੇ ਆਪ ਦੇ ਖਿਡਾਵੇ ਬ੍ਰਾਹਮਣ ਨੂੰ ਬਹੁਤ ਸਾਰਾ ਲਾਲਚ ਦੇ ਕੇ ਕਿਹਾ ਕਿ ਬੱਚੇ ਨੂੰ ਦਹੀਂ ਵਿਚ ਜ਼ਹਿਰ ਪਾ ਕੇ ਦੇ ਦੇ! ਜਦੋਂ ਉਹ ਦਹੀਂ ਪਿਆਉਣ ਲੱਗਾ, ਤਾਂ ਬਾਲ (ਗੁਰੂ) ਸ੍ਰੀ ਹਰਿਗੋਬਿੰਦ ਜੀ ਰੋਣ ਲੱਗ ਪਏ ਤੇ ਉਹ ਦਹੀਂ ਨੂੰ ਮੂੰਹ ਨਾ ਲਾਉਣ। ਫਿਰ ਗੁਰੂ ਜੀ ਨੇ ਆਪ ਦਹੀਂ ਪਿਆਉਣਾ ਚਾਹਿਆ, ਪਰ ਆਪ ਜੀ ਨੇ ਨਾ ਪੀਤਾ। ਗੁਰੂ ਜੀ ਨੇ ਉਹੋ ਦਹੀਂ ਕੁੱਤੇ ਨੂੰ ਪਾ ਦਿੱਤਾ। ਥੋੜ੍ਹੇ ਚਿਰ ਵਿਚ ਕੁੱਤਾ ਮਰ ਗਿਆ। ਇਸ ਤਰ੍ਹਾਂ ਸਾਰਾ ਭੇਤ ਖੁੱਲ੍ਹ ਗਿਆ। ਬ੍ਰਾਹਮਣ ਨੇ ਸਭ ਕੁਝ ਸੱਚ ਸੱਚ ਕਹਿ ਦਿੱਤਾ। ਪ੍ਰਿਥੀ ਚੰਦ ਦੀ ਸਾਰੇ ਸ਼ਹਿਰ ਵਿਚ ਸਖ਼ਤ ਬਦਨਾਮੀ ਹੋਈ। ਦੂਜੇ ਦਿਨ ਬ੍ਰਾਹਮਣ ਵੀ ਸੂਲ ਹੋ ਕੇ ਮਰ ਗਿਆ। ਸ੍ਰੀ ਗੁਰੂ ਜੀ ਨੇ ਇਸ ਮੌਕਿਆ 'ਤੇ ਇਕ ਸ਼ਬਦ ਉਚਾਰਿਆ, ਜਿਸ ਦੀਆਂ ਪਹਿਲੀਆਂ ਤੁਕਾਂ ਇਹ ਹਨ-

ਲੇਪੁ ਨ ਲਾਗੋ ਤਿਲ ਕਾ ਮੂਲਿ।।
ਦੁਸਟੁ ਬ੍ਰਾਹਮਣੁ ਮੂਆ ਹੋਇ ਕੈ ਸੂਲ।। ੧ ।।
ਹਰਿ ਜਨ ਰਾਖੇ ਪਾਰਬ੍ਰਹਮਿ ਆਪਿ।।
ਪਾਪੀ ਮੂਆ ਗੁਰ ਪਰਤਾਪਿ ।। ੧ ।। ਰਹਾਉ ।।

(ਰਾਗੁ ਭੈਰਉ ਮ: ੫)

ਇਸ ਮਗਰੋਂ ਸ੍ਰੀ ਹਰਿਗੋਬਿੰਦ ਜੀ ਨੂੰ ਸਖ਼ਤ ਕਿਸਮ ਦੀ ਚੀਚਕ (ਮਾਤਾ) ਨਿਕਲੀ, ਪਰ ਵਾਹਿਗੁਰੂ ਦੀ ਮਿਹਰ ਹੋਈ ਤੇ ਆਪ ਜੀ ਰਾਜ਼ੀ ਹੋ ਗਏ।

***ਸਿਖਲਾਈ ਪੜ੍ਹਾਈ***- ਜਦ ਸ੍ਰੀ ਹਰਿਗੋਬਿੰਦ ਜੀ ਜ਼ਰਾ ਵੱਡੇ ਹੋਏ ਤਾਂ ਆਪ ਬਾਬਾ ਬੁੱਢਾ ਜੀ ਪਾਸ ਸਿਖਿਆ ਪੜ੍ਹਾਈ ਲਈ ਬਿਠਾਏ ਗਏ। ਉਹਨਾਂ

ਨੇ ਆਪ ਨੂੰ ਗੁਰੂ-ਘਰ ਦੀ ਵਿਦਿਆ ਦਿੱਤੀ ਅਤੇ ਸ਼ਸਤਰਾਂ ਦੀ ਵਰਤੋਂ, ਘੋੜੇ ਦੀ ਸਵਾਰੀ, ਸ਼ਿਕਾਰ, ਕੁਸ਼ਤੀ, ਆਦਿ ਦੀ ਸਿਖਲਾਈ ਕਰਾਈ। ਗੁਰੂ ਅਰਜਨ ਦੇਵ ਜੀ ਸਮਝਦੇ ਸਨ ਕਿ ਸਮਾਂ ਅਜਿਹਾ ਆ ਰਿਹਾ ਹੈ ਕਿ ਜ਼ੁਲਮ ਦੇ ਟਾਕਰੇ ਲਈ ਸਿੱਖਾਂ ਨੂੰ ਸੰਤ-ਸਿਪਾਹੀ ਬਣਨਾ ਪਵੇਗਾ। ਅਜਿਹੇ ਸਮੇਂ ਵਿਚ ਗੁਰ-ਗੱਦੀ ਲਈ ਜਿਹੋ ਜਿਹੀ ਯੋਗਤਾ ਤੇ ਗੁਣਾਂ ਦੀ ਲੋੜ ਸੀ ਉਹੋ ਜਿਹੀ ਸਿਖਿਆ ਸਿਖਲਾਈ ਸ੍ਰੀ ਪੰਚਮ ਪਾਤਸ਼ਾਹ ਜੀ ਨੇ ਸ੍ਰੀ ਹਰਿਗੋਬਿੰਦ ਸਾਹਿਬ ਜੀ ਨੂੰ ਦਿਵਾਈ। ਨਤੀਜਾ ਇਹ ਹੋਇਆ ਕਿ ਸ੍ਰੀ ਹਰਿਗੋਬਿੰਦ ਜੀ ਹਰ ਪਾਸਿਓਂ ਮੁਕੰਮਲ ਯੋਗਤਾ ਵਾਲੇ ਮਰਦ ਬਣ ਗਏ। ਆਪ ਨਰੋਏ ਤੇ ਬਲਵਾਨ ਵੀ ਸਨ ਅਤੇ ਬ੍ਰਹਮ ਗਿਆਨੀ ਤੇ ਪੂਰਨ ਸੰਤ ਵੀ। ਆਪ ਬਾਰੇ ਭਾਈ ਗੁਰਦਾਸ ਜੀ ਕਹਿੰਦੇ ਹਨ:-

'ਦਲਿ ਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ।' (੧-੪੮)

# ਗੁਰਿਆਈ ਦਾ ਸਮਾਂ

***ਗੁਰਿਆਈ***– ਜਹਾਂਗੀਰ ਦੇ ਹੁਕਮ ਨਾਲ ਗ੍ਰਿਫਤਾਰ ਹੋ ਕੇ ਲਾਹੌਰ ਜਾਣ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਗੁਰ-ਗੱਦੀ ਲਈ ਸ੍ਰੀ ਹਰਿਗੋਬਿੰਦ ਸਾਹਿਬ ਜੀ ਨੂੰ ਨੀਯਤ ਕਰ ਗਏ। ਆਪ ਨੇ ਆਗਿਆ ਕੀਤੀ ਕਿ ਗੁਰਿਆਈ ਦੀ ਰਸਮ ਸਾਡੇ ਜਾਣ ਮਗਰੋਂ ਅਦਾ ਕਰ ਦਿੱਤੀ ਜਾਵੇ। ਆਪ ਨੂੰ ਪਤਾ ਸੀ ਕਿ ਸਾਡੀ ਸ਼ਹੀਦੀ ਤੇ ਸੱਚ-ਖੰਡ ਵਾਪਸੀ ਦਾ ਸਮਾਂ ਆ ਰਿਹਾ ਹੈ।

ਇਸ ਆਗਿਆ ਅਨੁਸਾਰ ਜੇਠ ਵਦੀ ੧੪ (੨੮ ਜੇਠ) ਸੰਮਤ ੧੬੬੩, ਮੁਤਾਬਕ ੨੫ ਮਈ, ਸੰਨ ੧੬੦੬ ਨੂੰ ਬਾਬਾ ਬੁੱਢਾ ਜੀ ਨੇ ਆਪ ਨੂੰ ਗੁਰਿਆਈ ਦਾ ਤਿਲਕ ਲਾਇਆ। ਆਪ ਦੀ ਉਮਰ ਉਸ ਵੇਲੇ ਮਸਾਂ ਗਿਆਰਾਂ ਸਾਲ ਦੀ ਸੀ।

***ਮੀਰੀ-ਪੀਰੀ ਦੇ ਮਾਲਕ***– ਜਦ ਗੁਰਿਆਈ ਦਾ ਤਿਲਕ ਲਾ ਕੇ ਬਾਬਾ

ਬੁੱਢਾ ਜੀ ਨੇ ਸੇਲ੍ਹੀ ਟੋਪੀ* ਪੇਸ਼ ਕੀਤੀ, ਤਾਂ ਆਪ ਨੇ ਆਗਿਆ ਕੀਤੀ, 'ਇਹ ਸ਼ੈਆਂ ਹੁਣ ਤੋਸ਼ੇਖਾਨੇ ਵਿਚ ਰੱਖ ਦਿਓ ਤੇ ਸਾਨੂੰ ਦਸਤਾਰ, ਕਲਗੀ ਤੇ ਤਲਵਾਰ ਦਿਓ!' ਗੁਰੂ ਜੀ ਨੇ ਦੋ ਤਲਵਾਰਾਂ ਪਹਿਨੀਆਂ—ਇਕ ਮੀਰੀ ਦੀ ਤੇ ਇਕ ਪੀਰੀ ਦੀ। ਇਕ ਆਤਮਕ-ਮੰਡਲ ਦੀ ਅਗਵਾਈ ਦੀ ਤੇ ਦੂਜੀ ਸੰਸਾਰਕ ਮਾਮਲਿਆਂ ਬਾਰੇ ਅਗਵਾਈ ਦੀ। ਫਿਰ ਆਪ ਨੇ ਮਸੰਦਾਂ ਨੂੰ ਤੇ ਉਨ੍ਹਾਂ ਰਾਹੀਂ ਸੰਗਤਾਂ ਨੂੰ ਹੁਕਮਨਾਮੇ ਭੇਜੇ ਕਿ ਅਗਾਂਹ ਨੂੰ ਹੋਰ ਭੇਟਾ ਦੇ ਨਾਲ ਚੰਗੇ ਘੋੜੇ ਤੇ ਸ਼ਸਤਰ ਵੀ ਲਿਆਇਆ ਕਰੋ ਅਤੇ ਆਪ ਵੀ ਘੋੜ-ਸਵਾਰੀ ਤੇ ਸ਼ਸਤਰ ਵਰਤਣ ਦੀ ਜਾਚ ਸਿੱਖੋ! ਇਹ ਦੱਸਣ ਦੀ ਲੋੜ ਨਹੀਂ ਕਿ ਸੰਗਤਾਂ ਨੇ ਇਹ ਹੁਕਮ ਪੂਰੇ ਉਤਸ਼ਾਹ ਨਾਲ ਮੰਨੇ।

ਅੰਮ੍ਰਿਤਸਰ ਨੂੰ ਮਜ਼ਬੂਤ ਕਰਨ ਲਈ ਆਪ ਨੇ ਉਥੇ ਇਕ ਕਿਲ੍ਹਾ ਬਣਾਇਆ, ਜਿਸ ਦਾ ਨਾਂ ਲੋਹਗੜ੍ਹ ਰੱਖਿਆ ਗਿਆ। ਸੰਮਤ ੧੬੬੬ (ਸੰਨ ੧੬੦੯) ਵਿਚ ਦੇਸ਼ ਪਿਆਰ, ਸੂਰਬੀਰਤਾ ਤੇ ਕੌਮੀ ਭਾਵਾਂ ਦੇ ਪ੍ਰਚਾਰ ਲਈ ਸ੍ਰੀ ਹਰਿਮੰਦਰ ਸਾਹਿਬ ਦੇ ਸਾਹਮਣੇ ਸ੍ਰੀ ਅਕਾਲ ਤਖ਼ਤ ਸਾਹਿਬ ਬਣਵਾਇਆ। ਸਵੇਰੇ ਵੇਲੇ ਤਾਂ ਸਦਾ ਵਾਕਰ ਸੰਗਤਾਂ ਸ੍ਰੀ ਦਰਬਾਰ ਸਾਹਿਬ ਜੁੜਦੀਆਂ, ਜਿਥੇ ਗੁਰਬਾਣੀ ਦਾ ਕੀਰਤਨ ਹੁੰਦਾ। ਇਥੇ ਗੁਰੂ ਜੀ ਸੰਗਤਾਂ ਨੂੰ ਧਾਰਮਿਕ ਸਿਖਿਆ ਅਥਵਾ ਉਪਦੇਸ਼ ਦੇਂਦੇ ਅਤੇ ਉਨ੍ਹਾਂ ਦੀਆਂ ਆਤਮਕ ਔਕੜਾਂ ਤੇ ਧਾਰਮਿਕ ਮਸਲਿਆਂ ਨੂੰ ਹੱਲ ਕਰਦੇ। ਦੁਪਹਿਰ ਮਗਰੋਂ ਸੰਗਤਾਂ ਸ੍ਰੀ ਅਕਾਲ ਤਖ਼ਤ ਸਾਹਿਬ ਇਕੱਤਰ ਹੁੰਦੀਆਂ। ਇਥੇ ਸਰੀਰਕ ਕਸਰਤਾਂ ਹੁੰਦੀਆਂ, ਸਰੀਰਕ ਬਲ ਦੇ ਵਿਖਾਵੇ ਹੁੰਦੇ ਅਤੇ ਸੂਰਮਿਆਂ ਦੀਆਂ ਵਾਰਾਂ ਲਗਦੀਆਂ। ਇਨ੍ਹਾਂ ਨਾਲ ਸਿੱਖਾਂ ਦੇ ਮਨਾਂ ਵਿਚ ਸੂਰਬੀਰਤਾ ਜਾਗਦੀ ਤੇ ਠਾਠਾਂ ਮਾਰਦੀ। ਇਥੇ ਹੀ ਗੁਰੂ ਜੀ ਬਾਹਰੋਂ ਆਇਆਂ ਨੂੰ ਮਿਲਦੇ, ਲੋਕਾਂ ਦੀਆਂ

---

*ਉੱਨ ਜਾਂ ਰੇਸ਼ਮ ਦੀ ਗੁੰਦਵੀਂ ਰੱਸੀ, ਜੋ ਸੰਤ ਫਕੀਰ ਟੋਪੀ ਜਾਂ ਸਾਫੇ 'ਤੇ ਬੰਨ੍ਹਦੇ ਹਨ। ਗੁਰੂ ਨਾਨਕ ਦੇਵ ਜੀ ਦੀ ਸੰਪਰਦਾ ਵਿਚ ਸੇਲ੍ਹੀ ਪਹਿਨਣ ਦੀ ਰੀਤ ਗੁਰੂ ਅਰਜਨ ਦੇਵ ਜੀ ਤੀਕ ਰਹੀ।

ਸ਼ਿਕਾਇਤਾਂ ਸੁਣਦੇ ਅਤੇ ਉਨ੍ਹਾਂ ਦੇ ਝਗੜਿਆਂ ਦੇ ਫੈਸਲੇ ਕਰਦੇ। ਸਿੱਖਾਂ ਨੂੰ ਇਹ ਪ੍ਰੇਰਨਾ ਕੀਤੀ ਜਾਂਦੀ ਕਿ ਉਹ ਆਪੋ ਵਿਚਲੇ ਝਗੜਿਆਂ ਨੂੰ ਸਰਕਾਰੇ-ਦਰਬਾਰੇ ਲਿਜਾਣ ਦੇ ਥਾਂ ਆਪਸ ਵਿਚ ਘਰੇ ਨਜਿੱਠ ਲਿਆ ਕਰਨ।

ਆਪ ਨੇ ਆਪਣੇ ਲਈ ੫੨ ਬਲਵਾਨ ਜਵਾਨਾਂ ਦੀ ਗਾਰਦ ਤਿਆਰ ਕੀਤੀ। ਇਹ ਆਪ ਦੀ ਫੌਜ ਦਾ ਮੁੱਢ ਸੀ। ਮਾਝੇ, ਮਾਲਵੇ ਤੇ ਦੁਆਬੇ ਵਿਚੋਂ ਪੰਜ ਸੌ ਗੱਭਰੂ ਗੁਰੂ ਜੀ ਦੇ ਦਰਬਾਰ ਵਿਚ ਹਾਜ਼ਰ ਹੋਏ। ਉਹਨਾਂ ਨੇ ਸਿੱਖ ਧਰਮ ਦੀ ਖਾਤਰ ਹਰ ਪ੍ਰਕਾਰ ਦੇ ਖ਼ਤਰੇ ਝੱਲਣ ਅਤੇ ਮਰ-ਮਿਟਣ ਲਈ ਆਪਣੀ ਸੇਵਾ ਗੁਰੂ ਜੀ ਦੇ ਪੇਸ਼ ਕੀਤੀ। ਉਨ੍ਹਾਂ ਨੇ ਕਿਹਾ, "ਅਸਾਂ ਤਨਖਾਹ ਨਹੀਂ ਲੈਣੀ, ਅਸਾਂ ਤਾਂ ਆਪਣੇ ਆਪ ਨੂੰ ਪੂਰੇ ਤੌਰ 'ਤੇ ਗੁਰੂ ਜੀ ਦੇ ਹਵਾਲੇ ਕਰ ਦਿੱਤਾ ਹੈ।" ਗੁਰੂ ਜੀ ਨੇ ਉਹਨਾਂ ਨੂੰ ਘੋੜੇ ਤੇ ਸ਼ਸਤਰ ਦਿੱਤੇ। ਇਸ ਤਰ੍ਹਾਂ ਇਕ ਛੋਟੀ ਜਿਹੀ ਫੌਜ ਬਣ ਗਈ। ਗੁਰੂ ਜੀ ਨੇ ਨਗਾਰਾ ਵੀ ਤਿਆਰ ਕਰਵਾ ਲਿਆ ਤੇ ਨਿਸ਼ਾਨ (ਝੰਡਾ) ਵੀ ਝੁਲਾਇਆ। ਲੌਢੇ ਪਹਿਰ ਆਪ ਜਵਾਨਾਂ ਸਮੇਤ ਸ਼ਿਕਾਰ ਚੜ੍ਹਦੇ, ਸਰੀਰਕ ਬਲ ਵਾਲੀਆਂ ਖੇਡਾਂ ਵੀ ਕਰਾਉਂਦੇ ਅਤੇ ਘੋਲਾਂ ਦੇ ਅਖਾੜੇ ਵੀ ਲਵਾਉਂਦੇ।

ਇਸ ਤਰ੍ਹਾਂ ਸਿੱਖਾਂ ਦੇ ਮਨਾਂ ਵਿਚ ਨਵਾਂ ਜੋਸ਼ ਤੇ ਨਵੀਂ ਜਿੰਦ ਭਰੀ ਜਾਣ ਲੱਗ ਪਈ ਤੇ ਉਹ ਸੰਤ-ਸਿਪਾਹੀ ਬਣ ਗਏ।

***ਗੁਰੂ ਜੀ ਤੇ ਜਹਾਂਗੀਰ***– ਗੁਰੂ-ਘਰ ਦੇ ਪੁਰਾਣੇ ਦੋਖੀਆਂ ਨੇ ਗੁਰੂ ਜੀ ਦੀਆਂ ਇਨ੍ਹਾਂ ਤਿਆਰੀਆਂ ਬਾਰੇ ਵਧਾ-ਚੜ੍ਹਾ ਕੇ ਖ਼ਬਰਾਂ ਜਹਾਂਗੀਰ ਬਾਦਸ਼ਾਹ ਨੂੰ ਪੁਚਾਈਆਂ ਤੇ ਕਿਹਾ; "ਗੁਰੂ ਜੀ ਨੇ ਫੌਜ ਰੱਖ ਲਈ ਹੈ, ਨਗਾਰਾ ਵਜਾਉਂਦੇ ਤੇ ਨਿਸ਼ਾਨ ਝੁਲਾਉਂਦੇ ਹਨ, ਸ਼ਿਕਾਰ ਚੜ੍ਹਦੇ ਹਨ, ਆਪਣੇ ਲਈ ਤਖ਼ਤ ਬਣਾ ਲਿਆ ਨੇ, 'ਸੱਚਾ ਪਾਤਸ਼ਾਹ ਅਖਵਾਉਂਦੇ ਹਨ, ਲੋਕਾਂ ਦੇ ਝਗੜੇ ਮੁਕਾਉਂਦੇ ਤੇ ਨਿਆਂ ਚੁਕਾਉਂਦੇ ਹਨ। ਇਸ ਤਰ੍ਹਾਂ ਇਹ ਰਾਜਸੀ ਤਾਕਤ ਪ੍ਰਾਪਤ ਕਰ ਰਹੇ ਹਨ ਅਤੇ ਕਿਸੇ ਦਿਨ ਹਕੂਮਤ ਲਈ ਖ਼ਤਰਨਾਕ ਸਾਬਤ ਹੋਣਗੇ।"

ਇਹ ਗੱਲਾਂ ਸੁਣ ਕੇ ਕੰਨਾਂ ਦੇ ਕੱਚੇ ਜਹਾਂਗੀਰ ਨੇ ਸੰਮਤ ੧੬੬੯ (ਸੰਨ

੧੬੧੨) ਵਿਚ ਵਜ਼ੀਰ ਖਾਂ ਤੇ ਗੁੰਚਾ ਬੇਗ ਨੂੰ ਅੰਮ੍ਰਿਤਸਰ ਭੇਜਿਆ ਕਿ ਉਹ ਗੁਰੂ ਜੀ ਨੂੰ ਦਿੱਲੀ ਲਿਆਉਣ। ਆਪ ਜੀ ਤਿੰਨ ਕੁ ਸੌ ਸੂਰਮੇਂ ਨਾਲ ਲੈ ਕੇ ਤਰਨ ਤਾਰਨ, ਗੋਇੰਦਵਾਲ, ਦੁਆਬੇ ਤੇ ਮਾਲਵੇ ਵਿਚ ਦੀ ਹੁੰਦੇ ਹੋਏ ਦਿੱਲੀ ਪੁੱਜੇ। ਕੁਝ ਚਿਰ ਬਾਦਸ਼ਾਹ ਨੇ ਉਨ੍ਹਾਂ ਦਾ ਆਦਰ-ਭਾ ਕੀਤਾ ਅਤੇ ਉਨ੍ਹਾਂ ਨੂੰ ਪ੍ਰੇਰ ਕੇ ਆਪਣੇ ਮਿੱਤਰ ਬਣਾਉਣ ਦਾ ਯਤਨ ਕੀਤਾ। ਉਸ ਨੂੰ ਯਕੀਨ ਹੋ ਗਿਆ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਨੇ ਸਿੱਖਾਂ ਨੂੰ ਤੇ ਉਨ੍ਹਾਂ ਦੇ ਗੁਰੂ ਜੀ ਨੂੰ ਭੈ-ਭੀਤ ਕਰਨ ਦੀ ਥਾਂ ਦਲੇਰ ਤੇ ਨਿਰਭੈ ਕਰ ਦਿੱਤਾ ਹੈ। ਉਸ ਨੇ ਫੈਸਲਾ ਕੀਤਾ ਕਿ ਉਨ੍ਹਾਂ ਨੂੰ ਦਬਾਉਣਾ ਚਾਹੀਦਾ ਹੈ। ਇਸ ਖਿਆਲ ਨਾਲ ਉਸ ਨੇ ਗੁਰੂ ਜੀ ਨੂੰ ੧੨ ਸਾਲ ਦੀ ਕੈਦ ਦਾ ਹੁਕਮ ਦੇ ਕੇ ਗਵਾਲੀਅਰ ਦੇ ਕਿਲ੍ਹੇ ਵਿਚ ਭੇਜ ਦਿੱਤਾ, ਜਿੱਥੇ ਅੱਗੇ ਵੀ ੫੨ ਰਾਜੇ ਕੈਦ ਸਨ।

ਗੁਰੂ ਜੀ ਦੇ ਗਵਾਲੀਅਰ ਦੇ ਕਿਲ੍ਹੇ ਵਿਚ ਜਾਣ ਨਾਲ ਉਥੇ ਜਿਹੜੇ ਰਾਜੇ ਕੈਦ ਸਨ, ਉਹਨਾਂ ਦੀ ਖੁਰਾਕ ਤੇ ਪੁਸ਼ਾਕ ਅੱਗੇ ਨਾਲੋਂ ਚੰਗੀ ਹੋ ਗਈ। ਗੁਰੂ ਜੀ ਦੇ ਖਰਚ ਲਈ ਜੋ ਰਕਮ ਆਉਂਦੀ, ਉਹ ਸਾਰੀ ਆਪ ਜੀ ਰਾਜਿਆਂ ਦੇ ਖਰਚ ਲਈ ਦੇ ਦਿੰਦੇ। ਉਹ ਆਪ ਕੇਵਲ ਉਹੋ ਸਾਦੀ ਖੁਰਾਕ ਖਾਂਦੇ ਸਨ, ਜੋ ਉਨ੍ਹਾਂ ਦੇ ਸਿੱਖ ਦਸਾਂ ਨਹੁੰਆਂ ਦੀ ਕਮਾਈ ਕਰ ਕੇ ਲਿਆ ਦੇਂਦੇ ਸਨ।

ਗੁਰੂ ਜੀ ਦੀ ਕੈਦ ਦੀ ਖ਼ਬਰ ਨੇ ਸਿੱਖਾਂ ਵਿਚ ਬੇਚੈਨੀ ਪੈਦਾ ਕਰ ਦਿੱਤੀ। ਥਾਂ ਥਾਂ ਤੋਂ ਜਥੇ ਬਣਾ ਕੇ ਸਿੱਖ ਗਵਾਲੀਅਰ ਪਹੁੰਚਦੇ। ਮੁਲਾਕਾਤ ਦੀ ਆਗਿਆ ਨਹੀਂ ਸੀ। ਇਸ ਕਰਕੇ ਉਹ ਕਿਲ੍ਹੇ ਦੀ ਕੰਧ ਨੂੰ ਚੁੰਮ ਕੇ ਤੇ ਮੱਥਾ ਟੇਕ ਕੇ ਮੁੜ ਆਉਂਦੇ। ਮਾਤਾ ਗੰਗਾ ਜੀ ਨੇ ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਨੂੰ ਮੁਲਾਕਾਤ ਲਈ ਭੇਜਿਆ। ਗੁਰੂ ਜੀ ਨੇ ਉਨ੍ਹਾਂ ਦੋਹਾਂ ਨੂੰ ਧੀਰਜ ਦਿੱਤੀ ਅਤੇ ਸਭ ਸਿੱਖ ਸੰਗਤ ਨੂੰ ਚੜ੍ਹਦੀਆਂ ਕਲਾਂ ਵਿਚ ਰਹਿਣ ਦਾ ਉਪਦੇਸ਼ ਦਿੱਤਾ।

ਚੰਦੂ ਨੇ ਕਿਲ੍ਹੇ ਦੇ ਦਰੋਗੇ, ਹਰਦਾਸ ਨੂੰ ਗੁਰੂ ਜੀ ਨੂੰ ਜ਼ਹਿਰ ਨਾਲ ਮਾਰਨ ਲਈ ਪ੍ਰੇਰਨਾ ਚਾਹਿਆ, ਪਰ ਉਸ ਨੇ ਇਨਕਾਰ ਕਰ ਦਿੱਤਾ।

ਸਤਿਗੁਰੂ ਜੀ ਦੀ ਕੈਦ ਦੇ ਵਿਰੁੱਧ ਸਿੱਖਾਂ ਤੇ ਗੁਰੂ-ਘਰ ਦੇ ਪ੍ਰੇਮੀਆਂ ਤੋਂ ਇਲਾਵਾ ਕਈ ਨੇਕ-ਦਿਲ ਮੁਸਲਮਾਨਾਂ ਨੇ ਵੀ ਆਵਾਜ਼ ਉਠਾਈ। ਨਤੀਜਾ ਇਹ ਹੋਇਆ ਕਿ ਬਾਦਸ਼ਾਹ ਨੇ ਦੋ ਕੁ ਸਾਲ ਦੀ ਕੈਦ ਮਗਰੋਂ ਆਪ ਦੀ ਰਿਹਾਈ ਦਾ ਹੁਕਮ ਦੇ ਦਿੱਤਾ। ਪਰ, ਗੁਰੂ ਜੀ ਨੇ ਕਿਹਾ ਕਿ ਅਸੀਂ ਇਕੱਲੇ ਨਹੀਂ ਜਾਵਾਂਗੇ, ਸਗੋਂ ਆਪਣੇ ੫੨ ਸਾਥੀ ਕੈਦੀਆਂ ਨੂੰ ਨਾਲ ਲੈ ਕੇ ਜਾਵਾਂਗੇ। ਬਾਦਸ਼ਾਹ ਨੇ ਕਹਿ ਭੇਜਿਆ ਕਿ ਜਿੰਨੇ ਰਾਜੇ ਗੁਰੂ ਜੀ ਦਾ ਪੱਲਾ ਫੜ ਕੇ ਆ ਸਕਣ, ਉਹ ਛੱਡ ਦਿੱਤੇ ਜਾਣ। ੫੨ ਕੈਦੀ ਰਾਜਿਆਂ ਨੂੰ ਨਿਰਾਸਤਾ ਜਿਹੀ ਹੋ ਗਈ ਕਿ ਗੁਰੂ ਜੀ ਦਾ ਪੱਲਾ ਕਿੰਨੇ ਕੁ ਜਣੇ ਫੜ ਸਕਣਗੇ। ਪਰ, ਗੁਰੂ ਜੀ ਨੇ ਸਭ ਨੂੰ ਹੌਸਲਾ ਦਿੱਤਾ। ਆਪ ਜੀ ਨੇ ੫੦ ਕਲੀਆਂ ਵਾਲਾ ਜਾਮਾ ਪਹਿਨਿਆਂ, ਪੰਜਾਹ ਰਾਜਿਆਂ ਨੂੰ ਇੱਕ ਇੱਕ ਕਲੀ ਫੜਾਈ ਅਤੇ ਦੋਂਹ ਨੂੰ ਹੱਥ ਫੜਾ ਕੇ ਕਿਲ੍ਹੇ ਤੋਂ ਬਾਹਰ ਆ ਗਏ। ਉਸ ਦਿਨ ਤੋਂ ਆਪ ਦਾ ਨਾਂ 'ਬੰਦੀ-ਛੋੜ' ਪੈ ਗਿਆ। ਉਸ ਕਿਲ੍ਹੇ ਵਿਚ ਇਕ ਤਲਾ ਦੇ ਕੰਢੇ ਇਕ ਅਸਥਾਨ ਬਣਿਆ ਹੋਇਆ ਕਾਇਮ ਹੈ। ਇਥੇ ਲੋਹੇ ਦੀ ਫੱਟੀ ਉੱਤੇ 'ਬੰਦੀ-ਛੋੜ ਦਾਤਾ' ਸ਼ਬਦ ਲਿਖੇ ਹੋਏ ਹਨ।

ਗਵਾਲੀਅਰ ਤੋਂ ਗੁਰੂ ਜੀ ਦਿੱਲੀ ਆਏ। ਜਹਾਂਗੀਰ ਨੂੰ ਯਕੀਨ ਹੋ ਗਿਆ ਕਿ ਉਸ ਨੂੰ ਗੁਰੂ ਅਰਜਨ ਦੇਵ ਜੀ ਦੇ ਮਾਮਲੇ ਬਾਰੇ ਗਲਤ ਰਾਹੇ ਪਾਇਆ ਗਿਆ ਸੀ। ਉਸ ਨੇ ਸਾਰਾ ਦੋਸ਼ ਚੰਦੂ ਦੇ ਸਿਰ ਥੱਪਿਆ ਅਤੇ ਉਸ ਨੂੰ ਗੁਰੂ ਹਰਿਗੋਬਿੰਦ ਜੀ ਦੇ ਹਵਾਲੇ ਕਰ ਦਿੱਤਾ। ਚੰਦੂ ਸ਼ਾਹ ਨੂੰ ਲਾਹੌਰ ਦੇ ਬਜ਼ਾਰਾਂ ਵਿਚ ਫਿਰਾਇਆ ਗਿਆ। ਗੁਰਦਿੱਤੇ ਭੜਭੂੰਜੇ ਨੇ, ਜਿਸ ਨੇ 'ਚੰਦੂ' ਦੇ ਆਖੇ ਲੱਗ ਕੇ ਗੁਰੂ ਅਰਜਨ ਦੇਵ ਜੀ ਉਤੇ ਤੱਤੀ ਰੇਤ ਪਾਈ ਸੀ, ਇਸ ਪਾਪੀ ਨੂੰ ਕੜਛਾ ਮਾਰ ਕੇ ਮਾਰ ਘੱਤਿਆ।

ਇਸ ਤੋਂ ਮਗਰੋਂ ਜਹਾਂਗੀਰ ਦੇ ਸਬੰਧ ਗੁਰੂ ਜੀ ਨਾਲ ਚੰਗੇ ਰਹੇ। ਗਵਾਲੀਅਰ ਤੋਂ ਆਇਆਂ ਨੂੰ ਉਸ ਨੇ ਚੋਖਾ ਚਿਰ ਆਪਣੇ ਪਾਸ ਰੱਖਿਆ, ਉਨ੍ਹਾਂ ਨਾਲ ਸ਼ਿਕਾਰ ਖੇਡਣ ਜਾਂਦਾ ਰਿਹਾ ਅਤੇ ਉਨ੍ਹਾਂ ਦੀ ਬੜੀ ਕਦਰ ਕਰਦਾ

ਰਿਹਾ। ਮਗਰੋਂ ਕਸ਼ਮੀਰ ਜਾਂਦਾ ਹੋਇਆ, ਉਹ ਅੰਮ੍ਰਿਤਸਰ ਵੀ ਆਇਆ। ਉਸ ਨੇ ਗੁਰੂ ਜੀ ਨੂੰ ਕਿਹਾ,

"ਜੇ ਆਗਿਆ ਕਰੋ, ਤਾਂ ਸ੍ਰੀ ਅਕਾਲ ਤਖ਼ਤ ਦੀ ਇਮਾਰਤ ਸ਼ਾਹੀ ਖਰਚ 'ਤੇ ਬਣਵਾ ਦਿਆਂ।"

ਗੁਰੂ ਜੀ ਨੇ ਉੱਤਰ ਦਿੱਤਾ,

*"ਇਹ ਧਰਮ ਤੇ ਨਿਆਂ ਦਾ ਤਖ਼ਤ ਹੈ। ਇਸ ਦੀ ਇਮਾਰਤ ਸਿੱਖਾਂ ਦੀ ਮਿਹਨਤ ਤੇ ਧਰਮ-ਕਿਰਤ ਨਾਲ ਬਣਨੀ ਹੀ ਠੀਕ ਹੈ।"*

ਇਸ ਤੋਂ ਮਗਰੋਂ ਜਹਾਂਗੀਰ ਦੇ ਸਮੇਂ ਸਿੱਖੀ ਦੇ ਪਰਚਾਰ ਵਿਚ ਕੋਈ ਰੋਕ ਨਾ ਪਾਈ ਗਈ ਅਤੇ ਗੁਰੂ ਜੀ ਸਾਰਾ ਧਿਆਨ ਉਸ ਪਾਸੇ ਲਾ ਸਕੇ।

***ਵਿਆਹ ਤੇ ਸੰਤਾਨ***- ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਤਿੰਨ ਵਿਆਹ ਹੋਏ—

(੧) ਡੱਲਾ ਨਿਵਾਸੀ ਸ੍ਰੀ ਨਰਾਇਨ ਦਾਸ ਜੀ ਦੀ ਸਪੁੱਤਰੀ, ਸ੍ਰੀ ਮਾਤਾ ਦਮੋਦਰੀ ਜੀ ਨਾਲ ੧੨ ਭਾਦੋਂ ਸੰਮਤ ੧੬੬੧ ਨੂੰ। ਇਨ੍ਹਾਂ ਦੀ ਕੁੱਖੋਂ ਬਾਬਾ ਗੁਰਦਿੱਤਾ ਜੀ ਸੰ: ੧੬੭੦ (ਸੰਨ ੧੬੧੩) ਵਿਚ, ਬੀਬੀ ਵੀਰੋ ਜੀ ਸੰਮਤ ੧੬੭੨ (ਸੰਨ ੧੬੧੫) ਵਿਚ ਤੇ ਸ੍ਰੀ ਅਣੀ ਰਾਏ ਜੀ ਸੰਮਤ ੧੬੭੫ (ਸੰਨ ੧੬੧੮) ਵਿਚ ਪੈਦਾ ਹੋਏ।

(੨) ਬਕਾਲਾ ਨਿਵਾਸੀ ਸ੍ਰੀ ਹਰੀ ਚੰਦ ਜੀ ਦੀ ਸਪੁੱਤਰੀ, ਸ੍ਰੀ ਮਾਤਾ ਨਾਨਕੀ ਜੀ ਨਾਲ ੮ ਵਿਸਾਖ ਸੰਮਤ ੧੬੭੦ ਨੂੰ ਇਨ੍ਹਾਂ ਦੀ ਕੁੱਖ ਤੋਂ ਬਾਬਾ ਅਟੱਲ ਰਾਇ ਜੀ ਸੰ: ੧੬੭੬ (ਸੰਨ ੧੬੧੯) ਵਿਚ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸੰਮਤ ੧੬੭੮ (ਸੰਨ ੧੬੨੧) ਵਿਚ ਪੈਦਾ ਹੋਏ।

(੩) ਮੰਡਿਆਲੀ ਨਿਵਾਸੀ ਸ੍ਰੀ ਦਇਆ ਰਾਮ ਜੀ ਦੀ ਸਪੁੱਤਰੀ, ਸ੍ਰੀ ਮਾਤਾ ਮਹਾਂ ਦੇਵੀ ਜੀ ਨਾਲ ੧੧ ਸਾਵਣ ਸੰਮਤ ੧੬੭੨ ਨੂੰ। ਇਨ੍ਹਾਂ ਦੀ ਕੁੱਖ ਤੋਂ ਸੰਮਤ ੧੬੭੪ (ਸੰਨ ੧੬੧੭) ਵਿਚ ਸ੍ਰੀ ਸੂਰਜ ਮੱਲ ਜੀ ਪੈਦਾ ਹੋਏ।

# ਗੁਰਸਿੱਖੀ ਦਾ ਪ੍ਰਚਾਰ-

ਗਵਾਲੀਅਰ ਤੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਸੰਮਤ ੧੬੭੧ (ਸੰਨ ੧੬੧੪) ਵਿਚ ਵਾਪਸ ਆਏ। ਉਸ ਤੋਂ ਮਗਰੋਂ ਜਹਾਂਗੀਰ ਵੱਲੋਂ ਆਪ ਦੇ ਕੰਮ ਵਿਚ ਕੋਈ ਦਖਲ ਨਾ ਦਿੱਤਾ ਗਿਆ। ਇਸ ਕਰਕੇ ਗੁਰੂ ਜੀ ਨੇ ਇਹ ਸਮਾਂ ਸਿੱਖੀ ਦਾ ਪ੍ਰਚਾਰ ਕਰਨ ਅਤੇ ਸਿੱਖੀ ਦੇ ਟਿਕਾਣੇ ਜਾਂ ਅਸਥਾਨ ਕਾਇਮ ਕਰਨ ਵਿਚ ਖਰਚ ਕੀਤਾ। ਗੁਰੂ ਨਾਨਕ ਦੇਵ ਜੀ ਤੋਂ ਮਗਰੋਂ ਆਪ ਪਹਿਲੇ ਸਤਿਗੁਰੂ ਸਨ, ਜਿਨ੍ਹਾਂ ਨੇ ਸਿੱਖੀ ਦੇ ਪ੍ਰਚਾਰ ਲਈ ਪੰਜਾਬ ਤੋਂ ਬਾਹਰ ਦੌਰਾ ਕੀਤਾ। ਗੁਰੂ ਜੀ ਥਾਂ-ਥਾਂ ਜਾਂਦੇ ਤੇ ਸਤਿਨਾਮੁ ਦੇ ਅੰਮ੍ਰਿਤ ਦੇ ਗੱਫੇ ਵਰਤਾਉਂਦੇ। ਹਰ ਥਾਂ ਅਨੇਕਾਂ ਹਿੰਦੂ ਤੇ ਮੁਸਲਮਾਨ ਸਿੱਖੀ ਧਾਰਨ ਕਰਦੇ। ਆਪ ਅੰਮ੍ਰਿਤਸਰੋਂ ਚੱਲ ਕੇ ਲਾਹੌਰ, ਗੁਜਰਾਂਵਾਲਾ, ਵਜ਼ੀਰਾਬਾਦ, ਭਿੰਬਰ ਆਦਿ ਤੋਂ ਹੁੰਦੇ ਹੋਏ ਕਸ਼ਮੀਰ ਪੁੱਜੇ। ਉਥੇ ਹਕੂਮਤ ਦੇ ਰੁਹਬ ਤੇ ਦਬਾਅ ਦੇ ਕਾਰਨ ਬਹੁਤ ਸਾਰੇ ਹਿੰਦੂ ਮੁਸਲਮਾਨ ਹੁੰਦੇ ਜਾ ਰਹੇ ਸਨ। ਗੁਰੂ ਜੀ ਦੇ ਪ੍ਰਚਾਰ ਨੇ ਇਸ ਲਹਿਰ ਨੂੰ ਕੇਵਲ ਠੱਲ੍ਹ ਹੀ ਨਾ ਪਾਈ, ਸਗੋਂ ਇਸ ਦਾ ਰੌਂ ਹੀ ਬਦਲ ਦਿੱਤਾ। ਹਜ਼ਾਰਾਂ ਹੀ ਹਿੰਦੂ ਤੇ ਮੁਸਲਮਾਨ ਸਿੱਖ ਬਣ ਗਏ। ਉਥੋਂ ਦੇ ਵਧੇਰੇ ਸ਼ਰਧਾਲੂ ਸਿੱਖਾਂ ਨੂੰ ਥਾਂ-ਥਾਂ ਪ੍ਰਚਾਰ ਦਾ ਕੰਮ ਸੌਂਪ ਕੇ ਆਪ ਨੇ ਸਿੱਖੀ-ਪ੍ਰਚਾਰ ਦੇ ਕੇਂਦਰ ਕਾਇਮ ਕੀਤੇ।

ਕੁਝ ਚਿਰ ਕਸ਼ਮੀਰ ਰਹਿ ਕੇ ਆਪ ਵਾਪਸ ਮੁੜੇ। ਸਿੱਖੀ ਦਾ ਪ੍ਰਚਾਰ ਕਰਦੇ-ਕਰਦੇ ਆਪ ਬਾਰਾਂਮੂਲੇ ਦੇ ਰਾਹੇ ਪੰਜਾਬ ਵਿਚ ਆਏ। ਗੁਜਰਾਤ ਪਹੁੰਚ ਕੇ ਆਪ ਕੁਝ ਚਿਰ ਉਥੇ ਠਹਿਰੇ ਤੇ ਸਿੱਖੀ ਪ੍ਰਚਾਰ ਕਰਦੇ ਰਹੇ। ਸੈਂਕੜੇ ਹਿੰਦੂ ਤੇ ਮੁਸਲਮਾਨ ਸਿੱਖ ਬਣੇ। ਇਥੇ ਹੀ ਸ਼ਾਹ ਦੌਲਾ ਆਪ ਨੂੰ ਮਿਲਿਆ। ਉਸ ਨੇ ਗੁਰੂ ਜੀ 'ਤੇ ਚਾਰ ਪ੍ਰਸ਼ਨ ਕੀਤੇ:-

(੧) ਹਿੰਦੂ ਕੀ ਤੇ ਫਕੀਰੀ ਕੀ?

(੨) ਔਰਤ ਕੀ ਤੇ ਪੀਰੀ ਕੀ?

(੩) ਪੁੱਤਰ ਕੀ ਤੇ ਵੈਰਾਗ ਕੀ?

(੪) ਦੌਲਤ ਕੀ ਤੇ ਤਿਆਗ ਕੀ?

ਉਸ ਦਾ ਮਤਲਬ ਗੁਰੂ ਜੀ ਨੂੰ ਇਹ ਜਿਤਲਾਉਣ ਦਾ ਸੀ, ਆਪ ਨੂੰ ਫਕੀਰੀ, ਪੀਰੀ, ਵੈਰਾਗ ਤੇ ਤਿਆਗ ਦਾ ਮਾਲਕ ਕਿਹਾ ਜਾਂਦਾ ਹੈ, ਪਰ ਹਿੰਦੂ ਫਕੀਰ ਨਹੀਂ ਹੋ ਸਕਦਾ, ਕਿਉਂਕਿ ਫਕੀਰ ਤਾਂ ਮੁਸਲਮਾਨ ਹੀ ਹੋ ਸਕਦਾ ਹੈ, ਵਿਆਹੇ ਹੋਏ ਹੋਣ ਕਰਕੇ ਤੁਸੀਂ ਪੀਰੀ ਦੇ ਹੱਕਦਾਰ ਨਹੀਂ, ਤੁਹਾਡਾ ਬਾਲ-ਬੱਚਾ ਹੈ, ਤੁਹਾਡੇ ਵਿਚ ਵੈਰਾਗ ਕਿਥੇ? ਤੁਸੀਂ ਧਨ-ਦੌਲਤ ਵਾਲੇ ਹੋ, ਤਾਂ ਫਿਰ ਤਿਆਗੀ ਕਿਵੇਂ ਅਖਵਾ ਸਕਦੇ ਹੋ?'

ਗੁਰੂ ਜੀ ਨੇ ਕਿਹਾ:-

(੧) ਔਰਤ ਈਮਾਨ।

(੨) ਪੁੱਤਰ ਨਿਸ਼ਾਨ।

(੩) ਦੌਲਤ ਗੁਜ਼ਰਾਨ।

(੪) ਫ਼ਕੀਰ ਨਾ ਹਿੰਦੂ ਨਾ ਮੁਸਲਮਾਨ।

ਗੁਰੂ ਜੀ ਦਾ ਭਾਵ ਇਹ ਸੀ ਕਿ ਇਨਸਾਨ ਦੀ ਇਸਤ੍ਰੀ ਉਸ ਦਾ ਆਚਰਣ ਕਾਇਮ ਰੱਖਣ ਵਿਚ ਸਹਾਈ ਹੁੰਦੀ ਹੈ। ਪੁੱਤ ਉਸ ਦੀ ਯਾਦਗਾਰ ਕਾਇਮ ਰੱਖਦੇ ਹਨ। ਧਨ-ਦੌਲਤ ਉਸ ਦੇ ਗੁਜ਼ਾਰੇ ਵਾਸਤੇ ਜ਼ਰੂਰੀ ਹੈ ਅਤੇ ਫ਼ਕੀਰ ਰੱਬ ਦਾ ਪਿਆਰਾ ਹੁੰਦਾ ਹੈ, ਉਹ ਨਾ ਹਿੰਦੂ ਹੈ ਨਾ ਮੁਸਲਮਾਨ, ਉਹ ਸਭ ਧਰਮਾਂ ਤੇ ਧਰਮਾਂ ਵਾਲਿਆਂ ਨੂੰ ਇਕੋ ਜਿਹਾ ਜਾਣਦਾ, ਗਿਣਦਾ ਹੈ।

ਗੁਜਰਾਤੋਂ ਤੁਰ ਕੇ ਵਜ਼ੀਰਾਬਾਦ, ਭਾਈਕੇ ਮੱਟੂ, ਹਾਫਜ਼ਾਬਾਦ, ਸ਼ਕਰਪੁਰ, ਸ੍ਰੀ ਨਨਕਾਣਾ ਸਾਹਿਬ ਹੁੰਦੇ ਹੋਏ ਆਪ ਅੰਮ੍ਰਿਤਸਰ ਪਹੁੰਚੇ। ਕੁਝ ਚਿਰ ਮਗਰੋਂ ਆਪ ਨੇ ਨਾਲਾਗੜ੍ਹ, ਦੂਨ ਤੇ ਪਹਾੜੀ ਇਲਾਕੇ ਦਾ ਦੌਰਾ ਕੀਤਾ ਤੇ ਸਭ ਥਾਈਂ ਗੁਰਸਿੱਖੀ ਦਾ ਪ੍ਰਚਾਰ ਕੀਤਾ।

ਕੁਝ ਸਮੇਂ ਮਗਰੋਂ ਗੁਰੂ ਜੀ ਨੇ ਪ੍ਰਚਾਰ ਦੀ ਖ਼ਾਤਰ ਮਾਲਵੇ ਦਾ ਦੌਰਾ ਕੀਤਾ। ਕਾਫੀ ਸਮਾਂ ਡਰੋਲੀ ਠਹਿਰੇ। ਉਥੇ ਅਨੇਕਾਂ ਨੇ ਸਿੱਖੀ ਧਾਰਨ ਕੀਤੀ। ਉਹਨਾਂ ਵਿੱਚ ਸਖੀ ਸਰਵਰ ਦੇ ਉਪਾਸ਼ਕ, ਸਾਧੂ ਤੇ ਰੂਪਾ ਵੀ ਸਨ। ਇਕ ਦਿਨ

ਡਰੋਲੀ ਤੋਂ ਗੁਰੂ ਜੀ ਸ਼ਿਕਾਰ ਕਰਨ ਗਏ। ਸਾਧੂ ਤੇ ਰੂਪਾ ਖੇਤ ਵਿਚ ਕੰਮ ਕਰ ਰਹੇ ਸਨ। ਇਨ੍ਹਾਂ ਨੂੰ ਤੇਹ ਲੱਗੀ। ਰੁੱਖ ਨਾਲ ਟੰਗੀ ਹੋਈ ਟਿੰਡ ਵਿਚੋਂ ਪਾਣੀ ਪੀਣ ਲੱਗੇ, ਤਾਂ ਵੇਖਿਆ ਕਿ ਪਾਣੀ ਬੜਾ ਠੰਡਾ ਹੈ। ਉਹਨਾਂ ਨੇ ਸੋਚਿਆ, ਕਿ ਇਹ ਤਾਂ ਗੁਰੂ ਜੀ ਦੇ ਪੀਣ ਦੇ ਲਾਇਕ ਹੈ। ਫਿਰ ਉਹਨਾਂ ਦੋਹਾਂ ਨੇ ਅਰਦਾਸ ਕੀਤੀ, ਕਿ ਗੁਰੂ ਜੀ! ਇਹ ਠੰਡਾ ਜਲ ਛਕੋ! ਗੁਰੂ ਜੀ ਝੱਟ ਘੋੜਾ ਭਜਾਈ ਆ ਗਏ। ਖੁਸ਼ ਹੋ ਕੇ ਆਪ ਜੀ ਨੇ ਉਸ ਪ੍ਰਵਾਰ ਨੂੰ ਦੇਗ-ਤੇਗ ਚਲਾਉਣ ਲਈ ਕੜਛਾ ਤੇ ਖੰਡਾ ਬਖਸ਼ਿਆ। ਸੰਮਤ ੧੬੮੮ ਵਿਚ ਉਹਨਾਂ ਦੋਹਾਂ ਨੇ ਗੁਰੂ ਜੀ ਦੀ ਆਗਿਆ ਅਨੁਸਾਰ ਰੂਪਾ ਪਿੰਡ ਬੱਧਾ। ਭਾਈ ਸਾਹਿਬ ਬਾਗੜੀਆਂ ਇਸ ਘਰਾਣੇ ਵਿਚੋਂ ਹਨ।

# ਅਸਥਾਨ ਬਣਾਏ ਤੇ ਨਗਰ ਵਸਾਏ

*(੧) ਸ੍ਰੀ ਅੰਮ੍ਰਿਤਸਰ ਵਿਚ ਲੋਹਗੜ੍ਹ* ਜਿਸ ਦਾ ਜ਼ਿਕਰ ਅੱਗੇ ਆ ਚੁੱਕਿਆ ਹੈ।

*(੨) ਸ੍ਰੀ ਅੰਮ੍ਰਿਤਸਰ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ*, ਜਿਸ ਦਾ ਹਾਲ ਅੱਗੇ ਦੱਸਿਆ ਗਿਆ ਹੈ।

***(੩) ਡੇਹਰਾ ਸਾਹਿਬ ਲਾਹੌਰ***– ਲਾਹੌਰ ਦੇ ਕਿਲ੍ਹੇ ਦੇ ਪਾਸ, ਜਿਸ ਥਾਂ 'ਤੇ ਗੁਰੂ ਅਰਜਨ ਦੇਵ ਜੀ ਜੋਤੀ-ਜੋਤ ਸਮਾਏ ਸਨ, ਉਸ ਦਾ ਪਤਾ ਗੁਰੂ ਜੀ ਦੇ ਨਾਲ ਗਏ ਸਿੱਖ ਬਾਬਾ ਲੰਗਾਹ ਤੋਂ ਲੈ ਕੇ ਛੇਵੀਂ ਪਾਤਸ਼ਾਹੀ ਨੇ ਯਾਦਗਾਰੀ ਗੁਰ-ਅਸਥਾਨ ਸੰਮਤ ੧੬੬੯ ਵਿਚ ਕਾਇਮ ਕੀਤਾ।

***(੪) ਕੀਰਤਪੁਰ***–ਜ਼ਿ: ਰੋਪੜ, ਤਹਿਸੀਲ ਅਨੰਦਪੁਰ ਸਾਹਿਬ ਪਹਾੜੀ ਇਲਾਕੇ ਵਿਚ ਸਤਲੁਜ ਦੇ ਕੰਢੇ ਵਾਕਿਆ ਹੈ, ਇਹ ਨਗਰ ਗੁਰੂ ਹਰਿਗੋਬਿੰਦ ਜੀ ਨੇ ਸੰਮਤ ੧੬੮੩ ਵਿਚ ਵਸਾਇਆ। ਇਸ ਖਾਤਰ ਕਹਿਲੂਰ ਦੇ ਰਾਜਾ ਤਾਰਾ ਚੰਦ ਪਾਸੋਂ ਭੋਂ ਖਰੀਦੀ ਗਈ। ਸੰਮਤ ੧੬੯੧ ਵਿਚ ਗੁਰੂ ਜੀ ਇਥੇ

ਆ ਗਏ ਤੇ ਅੰਤ ਤੀਕ ਇਥੇ ਹੀ ਰਹੇ। ਇਥੇ ਹੀ ਗੁਰੂ ਹਰਿ ਰਾਇ ਤੇ ਗੁਰੂ ਹਰਿ ਕ੍ਰਿਸ਼ਨ ਜੀ ਦਾ ਜਨਮ ਹੋਇਆ। ਇਥੇ ਹੀ ਇਨ੍ਹਾਂ ਦੋਹਾਂ ਗੁਰੂ ਸਾਹਿਬਾਂ ਨੂੰ ਗੁਰਿਆਈ ਦੇ ਤਿਲਕ ਲਾਏ ਗਏ। ਇਥੇ ਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਤੇ ਗੁਰੂ ਹਰਿ ਰਾਇ ਸਾਹਿਬ ਦੇ ਜੋਤੀ-ਜੋਤ ਸਮਾਉਣ ਦਾ ਅਸਥਾਨ ਹੈ, ਜਿਸ ਨੂੰ 'ਪਾਤਾਲਪੁਰੀ' ਕਹਿੰਦੇ ਹਨ। ਗੁਰੂ ਹਰਿ ਕ੍ਰਿਸ਼ਨ ਜੀ ਦੇ ਫੁੱਲ ਵੀ ਦਿੱਲੀ ਤੋਂ ਲਿਆ ਕੇ ਇਥੇ ਟਿਕਾਏ ਗਏ।

*(੫) ਮਹਿਰਾਜ (ਮਰਾਝ)*– ਇਹ ਨਗਰ ਗੁਰੂ ਜੀ ਨੇ ਸੰਮਤ ੧੬੮੪ (ਸੰਨ ੧੬੨੭) ਵਿਚ ਵਸਾਇਆ। ਮਾਲਵੇ ਵਿਚ ਪ੍ਰਚਾਰ ਕਰਦੇ ਕਰਦੇ ਗੁਰੂ ਹਰਿਗੋਬਿੰਦ ਸਾਹਿਬ ਪਿੰਡ ਮਾੜੀ ਪੁੱਜੇ। ਇਥੇ ਕੌੜੇ ਭੁੱਲਰਾਂ ਦੇ ਵਡੱਕੇ ਦਾ ਮੇਲਾ ਲੱਗਦਾ ਸੀ। ਗੁਰੂ ਜੀ ਨੇ ਮੇਲੇ 'ਤੇ ਜੁੜੇ ਲੋਕਾਂ ਵਿਚ ਸਿੱਖੀ ਦਾ ਪ੍ਰਚਾਰ ਕੀਤਾ। ਬਹੁਤ ਸਾਰੇ ਲੋਕ ਸਿੱਖ ਬਣੇ। ਸਿੱਖ ਬਣਨ ਵਾਲਿਆਂ ਵਿਚ ਮਹਿਰਾਜ (ਮਰਾਝ) ਦੀ ਔਲਾਦ ਵਿਚੋਂ ਮੋਹਣ ਤੇ ਉਸ ਦੇ ਪੁੱਤਰ, ਰੂਪ ਚੰਦ ਤੇ ਕਾਲਾ ਵੀ ਸਨ। ਇਨ੍ਹਾਂ ਦੀ ਬਰਾਦਰੀ, ਅਰਥਾਤ ਮਹਿਰਾਜ ਦੀ ਔਲਾਦ, ਸਿੱਧੂ ਜੱਟ ਸਨ, ਜਿਨ੍ਹਾਂ ਨੂੰ ਪਚਾਧਿਆਂ ਤੇ ਭੱਟੀਆਂ ਨੇ ਘਰਾਂ-ਘਾਟਾਂ ਤੋਂ ਉਜਾੜਿਆ ਹੋਇਆ ਸੀ। ਉਹ ਇਸ ਇਲਾਕੇ ਵਿਚ ਟੱਪਰੀ-ਵਾਸ ਬਣੀ ਪਏ ਫਿਰਿਆ ਕਰਦੇ ਸਨ। ਮੋਹਨ ਤੇ ਉਸ ਦੇ ਪੁੱਤਰਾਂ ਨੇ ਬੇਨਤੀ ਕੀਤੀ–"ਮਹਾਰਾਜ, ਸਾਡਾ ਕੋਈ ਥਾਂ ਟਿਕਾਣਾ ਨਹੀਂ। ਕੌੜੇ ਭੁੱਲਰਾਂ ਪਾਸੋਂ ਪਿੰਡ ਬੰਨ੍ਹਣ ਲਈ ਸਾਨੂੰ ਥੋੜ੍ਹੀ ਜਿਹੀ ਭੋਂ ਲੈ ਦਿਓ!" ਗੁਰੂ ਜੀ ਨੇ ਭੁੱਲਰਾਂ ਦੇ ਮੁਖੀਆਂ, ਲਾਲ ਤੇ ਬਘੇਲੇ, ਨੂੰ ਕਿਹਾ, ਕਿ ਇਹਨਾਂ ਗਰੀਬ ਭਰਾਵਾਂ ਨੂੰ ਪਿੰਡ ਬੰਨ੍ਹਣ ਜੋਗੀ ਥਾਂ ਦੇ ਦਿਓ, ਪਰ ਉਹ ਨਾ ਮੰਨੇ। ਗੁਰੂ ਜੀ ਨੇ ਕਾਲੇ ਦੇ ਪੁਤ੍ਰਾਂ ਨੂੰ ਕਿਹਾ, "ਜਾਓ, ਜਿਥੇ ਰਾਤ ਪੈ ਜਾਵੇ, ਉਥੇ ਪਿੰਡ ਬੰਨ੍ਹ ਲੈਣਾ।" ਉਹ ਤੁਰ ਪਏ ਤੇ ਜਿਸ ਥਾਂ ਉਹਨਾਂ ਨੂੰ ਰਾਤ ਪਈ, ਉਥੇ ਪਿੰਡ ਦੀ ਮੋੜ੍ਹੀ ਗੱਡੀ ਗਈ। ਪਿੰਡ ਦਾ ਨਾਂ ਮਹਿਰਾਜ (ਮਰਾਝ) ਰੱਖਿਆ ਗਿਆ। ਇਸ 'ਤੇ ਗੁੱਸਾ ਖਾ ਕੇ ਕੌੜੇ ਭੁੱਲਰਾਂ ਨੇ ਜੈਦ ਪਰਾਣੇ ਨੂੰ ਨਾਲ ਲੈ ਕੇ ਮਹਿਰਾਜ ਕਿਆਂ ਉੱਤੇ ਹੱਲਾ ਕਰ ਦਿੱਤਾ। ਗੁਰੂ ਹਰਿਗੋਬਿੰਦ ਸਾਹਿਬ

ਨੇ ਇਹਨਾਂ (ਮਹਿਰਾਜ ਕਿਆਂ) ਦੀ ਸਹਾਇਤਾ ਕੀਤੀ। ਭੁੱਲਰਾਂ ਨੂੰ ਹਾਰ ਹੋਈ ਤੇ ਜੈਦ ਮਾਰਿਆ ਗਿਆ।

ਮਹਿਰਾਜ (ਮਰਾਝ) ਜ਼ਿਲ੍ਹਾ ਫਿਰੋਜ਼ਪੁਰ ਵਿਚ ਬਾਹੀਏ ਦਾ ਵੱਡਾ ਨਗਰ ਹੈ। ਇਸ ਤੋਂ ਹੀ ਸ੍ਰੀ ਹਰਿਗੋਬਿੰਦ ਸਾਹਿਬ ਦੇ ਵਰ ਦਾ ਸਦਕਾ ਬਾਹੀਆ ਬਣਿਆ ਤੇ ਫੂਲ ਬੰਸ ਦਾ ਆਰੰਭ ਹੋਇਆ। ਉਸ ਵਰ ਦਾ ਹਾਲ ਅੱਗੇ ਆਵੇਗਾ।

*(੬) ਕੌਲਸਰ*– ਜਦ ਸਿੱਖੀ-ਪ੍ਰਚਾਰ ਕਰਦੇ ਗੁਰੂ ਹਰਿਗੋਬਿੰਦ ਸਾਹਿਬ ਲਾਹੌਰ ਪੁੱਜੇ ਅਤੇ ਮੁੰਜਗੀਂ ਜਾ ਟਿਕੇ, ਤਾਂ ਉਥੇ ਸਾਈਂ ਮੀਆਂ ਮੀਰ ਆਪ ਦੇ ਦਰਸ਼ਨਾਂ ਲਈ ਆਇਆ। ਉਸ ਨੇ ਕਿਹਾ, "ਕਾਜ਼ੀ ਰੁਸਤਮ ਖਾਂ ਦੀ ਧੀ, ਕੌਲਾਂ ਸਾਡੀ ਮੁਰੀਦ ਹੈ ਤੇ ਖ਼ੁਦਾ ਦੀ ਬੰਦਗੀ ਕਰਦੀ ਹੈ। ਉਹ ਆਪ ਦੇ ਸਤਿਸੰਗ ਵਿਚ ਜਾਂਦੀ ਰਹੀ ਹੈ ਤੇ ਸਿੱਖ ਬਣ ਗਈ ਹੈ। ਉਸ ਦਾ ਪਿਓ ਉਸ ਨੂੰ ਕਾਫਰ ਹੋ ਗਈ ਸਮਝ ਕੇ ਕਤਲ ਕਰਨਾ ਚਾਹੁੰਦਾ ਹੈ, ਜੇ ਤੁਸੀਂ ਉਸ ਨੂੰ ਓਟ-ਪਨਾਹ ਦਿਓ ਤਾਂ ਉਹ ਬਚ ਜਾਵੇਗੀ ਤੇ ਰੱਬ ਦੀ ਭਗਤੀ ਵਿਚ ਉਮਰ ਗੁਜ਼ਾਰੇਗੀ।" ਸਾਈਂ ਜੀ ਦਾ ਬਚਨ ਮੰਨ ਕੇ ਗੁਰੂ ਜੀ ਨੇ ਕੌਲਾਂ ਨੂੰ ਪਨਾਹ-ਆਸਰਾ ਦੇਣ ਦਾ ਇਕਰਾਰ ਕੀਤਾ। ਸਾਈਂ ਜੀ ਦੀ ਸਲਾਹ ਮੁਜਬ ਕੌਲਾਂ ਇਕ ਸਹੇਲੀ ਸਮੇਤ ਅੰਮ੍ਰਿਤਸਰ ਜਾ ਪੁੱਜੀ। ਗੁਰੂ ਜੀ ਨੇ ਉਸ ਨੂੰ ਵੱਖਰਾ ਮਕਾਨ ਦਿੱਤਾ; ਜਿਥੇ ਉਹ ਭਜਨ-ਬੰਦਗੀ ਕਰਦੀ ਰਹੀ। ਇਕ ਦਿਨ ਉਸ ਨੂੰ ਖਿਆਲ ਆਇਆ, "ਮੇਰੀ ਕੋਈ ਸੰਤਾਨ ਤਾਂ ਹੈ ਨਹੀਂ ਪਰ ਕੋਈ ਯਾਦਗਾਰ ਤਾਂ ਹੋਣੀ ਚਾਹੀਦੀ ਹੈ।" ਇਹ ਖ਼ਿਆਲ ਉਸ ਨੇ ਗੁਰੂ ਜੀ ਪਾਸ ਪ੍ਰਗਟ ਕੀਤਾ। ਉਹਨਾਂ ਨੇ ਕਿਹਾ, "ਪੁਤ੍ਰੀ ! ਤੇਰੀ ਅਜੇਹੀ ਯਾਦਗਾਰ ਬਣਾਵਾਂਗੇ ਜੋ ਸਦਾ ਕਾਇਮ ਰਹੇ।" ਆਪ ਨੇ ਬਾਬਾ ਬੁੱਢਾ ਜੀ ਨੂੰ ਆਗਿਆ ਦੇ ਕੇ ਸੰ: ੧੬੮੧ ਵਿਚ ਇਕ ਤਾਲ ਬਣਵਾਉਣਾ ਅਰੰਭ ਕਰਾਇਆ। ਇਹ ਸੰ: ੧੬੮੪ ਵਿਚ ਸੰਪੂਰਨ ਹੋਇਆ। ਇਸ ਦਾ ਨਾਂ ਆਪ ਨੇ ਕੌਲਸਰ ਰੱਖਿਆ। ਕੁਝ ਚਿਰ ਮਗਰੋਂ ਕੌਲਾਂ ਕਰਤਾਰਪੁਰ ਜਾ ਰਹੀ ਤੇ ਉਥੇ ਹੀ ਉਸ ਦਾ ਦੇਹਾਂਤ ਹੋਇਆ।

*(੭) ਸ੍ਰੀ ਬਿਬੇਕਸਰ*– ਇਹ ਸਰੋਵਰ ਰਾਮਸਰ, ਅੰਮ੍ਰਿਤਸਰ ਪਾਸ ਹੀ ਹੈ। ਇਹ ਛੇਵੀਂ ਪਾਤਸ਼ਾਹੀ ਨੇ ਬਿਬੇਕੀ ਬਿਹੰਗਮਾਂ ਦੇ ਟਿਕਣ ਲਈ ਸੰਮਤ ੧੬੮੫ ਵਿਚ ਤਿਆਰ ਕਰਵਾਇਆ।

*(੮) ਸ੍ਰੀ ਹਰਿਗੋਬਿੰਦਪੁਰ*– ਜ਼ਿਲ੍ਹਾ ਗੁਰਦਾਸਪੁਰ, ਤਹਿਸੀਲ ਬਟਾਲਾ ਦਾ ਇਹ ਨਗਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਮਤ ੧੬੫੪ ਦੇ ਕਰੀਬ ਵਸਾਇਆ ਸੀ।ਆਪ ਨੇ ਇਸ ਦਾ ਨਾਮ ਸ੍ਰੀ ਗੋਬਿੰਦਪੁਰ ਰੱਖਿਆ ਸੀ। ਮਗਰੋਂ ਚੰਦੂ ਦੀ ਸ਼ਰਾਰਤ ਨਾਲ ਇਹ ਪਿੰਡ ਭਗਵਾਨ ਦਾਸ ਘੇਰੜ ਨੂੰ ਮਿਲ ਗਿਆ। ਗੁਰੂ ਹਰਿਗੋਬਿੰਦ ਸਾਹਿਬ ਸੰਮਤ ੧੬੮੭ ਵਿਚ ਇਥੇ ਆਏ ਤਾਂ ਭਗਵਾਨ ਦਾਸ ਨੇ ਬੜਾ ਵਿਰੋਧ ਕੀਤਾ, ਜਿਸ ਦਾ ਫਲ ਉਸ ਨੇ ਤੇ ਉਸ ਦੇ ਸਾਥੀਆਂ ਨੇ ਸ੍ਰੀ ਹਰਿਗੋਬਿੰਦਪੁਰ ਦੇ ਯੁੱਧ ਵਿਚ ਭੁਗਤਿਆ। ਛੇਵੀਂ ਪਾਤਸ਼ਾਹੀ ਨੇ ਇਸ ਨਗਰ ਨੂੰ ਵਧੇਰੇ ਰੌਣਕ ਦਿੱਤੀ। ਇਸ ਕਰਕੇ ਇਸ ਦਾ ਨਾਂ ਸ੍ਰੀ ਹਰਿਗੋਬਿੰਦਪੁਰਾ ਪੈ ਗਿਆ ਤੇ ਪ੍ਰਚੱਲਤ ਹੋ ਗਿਆ। ਇਥੇ ਆਪ ਨੇ ਮੁਸਲਮਾਨਾਂ ਲਈ ਇਕ ਮਸੀਤ ਬਣਵਾਈ।

# ਬਾਬਾ ਸਿਰੀ ਚੰਦ ਮਿਲਾਪ

ਗੁਰੂ ਨਾਨਕ ਦੇਵ ਜੀ ਵੱਡੇ ਸਪੁੱਤਰ, ਬਾਬਾ ਸ੍ਰੀ ਚੰਦ ਜੀ, ਪਿੰਡ ਬਾਠ ਵਿਚ ਰਹਿੰਦੇ ਸਨ, ਜੋ ਡੇਹਰਾ ਬਾਬਾ ਨਾਨਕ ਤੋਂ ੧੯ ਮੀਲ ਉੱਤਰ-ਪੂਰਬ ਨੂੰ ਹੈ। ਇਕ ਵੇਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਉਹਨਾਂ ਨੂੰ ਮਿਲਣ ਗਏ। ਬਾਬਾ ਜੀ ਬੜੇ ਪਿਆਰ-ਸਤਿਕਾਰ ਨਾਲ ਮਿਲੇ। ਫਿਰ ਉਹਨਾਂ ਨੇ ਪੁੱਛਿਆ, "ਆਪ ਦੇ ਕਿੰਨੇ ਸਾਹਿਬਜ਼ਾਦੇ ਹਨ?"

ਗੁਰੂ ਜੀ-"ਅਕਾਲ ਪੁਰਖ ਨੇ ਪੰਜ ਪੁੱਤ ਬਖਸ਼ੇ ਹਨ।"

ਬਾਬਾ ਜੀ-"ਸਾਰੇ ਆਪਣੇ ਪਾਸ ਹੀ ਰੱਖਣੇ ਜੇ ਕਿ ਕੋਈ ਸਾਨੂੰ ਵੀ ਦਿਓਗੇ?"

ਗੁਰੂ ਜੀ-"ਇਹ ਸਾਡਾ ਪੁੱਤ, ਗੁਰਦਿੱਤਾ ਸਾਡੇ ਨਾਲ ਹੈ। ਇਹ ਆਪ ਦੀ ਸੇਵਾ ਲਈ ਹਾਜ਼ਰ ਹੈ।"

ਇਹ ਸੁਣ ਕੇ ਬਾਬਾ ਜੀ ਨੇ ਸੇਲ੍ਹੀ-ਟੋਪੀ ਬਾਬਾ ਗੁਰਦਿੱਤਾ ਜੀ ਨੂੰ ਦਿੱਤੀ ਤੇ ਕਿਹਾ,-"ਗੁਰ-ਗੱਦੀ ਤਾਂ ਅੱਗੇ ਹੀ ਤੁਹਾਡੇ ਪਾਸ ਸੀ, ਸਾਡੇ ਪਾਸ ਥੋੜ੍ਹਾ ਜਿਹਾ ਤਪ ਤੇ ਫ਼ਕੀਰੀ ਸੀ, ਇਹ ਵੀ ਲੈ ਲਵੋ!" ਬਾਬਾ ਗੁਰਦਿੱਤਾ ਜੀ ਬਾਬਾ ਸਿਰੀ ਚੰਦ ਜੀ ਦੇ ਚੇਲੇ ਬਣ ਗਏ ਤੇ ਉਦਾਸੀ ਭੇਖ ਦੇ ਮੋਢੀ ਬਣ ਕੇ ਸਿੱਖੀ ਦਾ ਪ੍ਰਚਾਰ ਕਰਦੇ ਕਰਾਉਂਦੇ ਰਹੇ।

## ਫੂਲ-ਬੰਸ ਨੂੰ ਵਰ

ਉੱਪਰ ਦੱਸਿਆ ਗਿਆ ਹੈ ਕਿ ਸੰ: ੧੬੮੪ (ਸੰਨ ੧੬੨੭) ਵਿਚ ਗੁਰੂ ਹਰਿਗੋਬਿੰਦ ਸਾਹਿਬ ਨੇ ਭਾਈ ਕਾਲੇ ਤੇ ਰੂਪ ਚੰਦ ਸਿੱਧੂ ਜੱਟਾਂ ਨੂੰ ਟਿਕਾਣਾ ਦੇਣ ਦੀ ਖਾਤਰ ਮਹਿਰਾਜ (ਮਰਾੜ) ਪਿੰਡ ਵਸਾਇਆ। ਇਥੇ ਹੀ ਸੰਮਤ ੧੬੮੮ ਵਿਚ ਸ਼ਾਹੀ ਫੌਜਾਂ ਨਾਲ ਗੁਰੂ ਜੀ ਦਾ ਯੁੱਧ ਹੋਇਆ (ਜੁੱਧ ਦਾ ਹਾਲ ਅਗਾਂਹ ਆਵੇਗਾ)।

ਜੁੱਧ ਤੋਂ ਮਗਰੋਂ ਉਥੇ ਦੀਵਾਨ ਸਜਦਾ 'ਤੇ ਨਾਮ-ਅੰਮ੍ਰਿਤ ਦੀ ਵਰਖਾ ਹੁੰਦੀ ਰਹੀ। ਇਕ ਦਿਨ ਭਾਈ ਕਾਲਾ ਆਪਣੇ ਦੋਂਹ ਭਤੀਜਿਆਂ (ਫੂਲ ਤੇ ਸੰਦਲੀ) ਨੂੰ ਗੁਰੂ ਜੀ ਦੇ ਦੀਵਾਨ ਵਿਚ ਲਿਆਇਆ। ਫੂਲ ਉਸ ਦੇ ਮੋਢੇ ਉੱਤੇ ਸੀ ਅਤੇ ਸੰਦਲੀ ਨੇ ਉਂਗਲ ਫੜੀ ਹੋਈ ਸੀ। ਗੁਰੂ ਜੀ ਦੇ ਸਾਹਮਣੇ ਪਹੁੰਚ ਕੇ ਫੂਲ ਢਿੱਡ ਵਜਾਉਣ ਲੱਗ ਪਿਆ।

ਗੁਰੂ ਜੀ ਨੇ ਪੁੱਛਿਆ ਕਿ "ਇਹ ਬੱਚਾ ਢਿੱਡ ਕਿਉਂ ਵਜਾ ਰਿਹਾ ਹੈ?"

ਭਾਈ ਕਾਲੇ ਨੇ ਉੱਤਰ ਦਿੱਤਾ, "ਦੀਨ ਦਿਆਲ ਸੱਚੇ ਪਾਤਸ਼ਾਹ! ਇਹ ਯਤੀਮ ਹੈ, ਭੁੱਖਾ ਹੈ, ਬੋਲਣ ਨਹੀਂ ਜਾਣਦਾ। ਇਸ ਕਰਕੇ ਭੁੱਖ ਦਾ ਦੁੱਖ ਢਿੱਡ ਵਜਾ ਕੇ ਦੱਸ ਰਿਹਾ ਹੈ। ਇਹ ਆਪ ਪਾਸੋਂ ਖਾਣ-ਪੀਣ ਤੇ ਢਿੱਡ ਭਰਨ ਲਈ ਕੁਝ ਮੰਗਦਾ ਹੈ। ਕਰੋ ਮਿਹਰ ਯਤੀਮ ਉਪਰ!"

ਗੁਰੂ ਜੀ ਨੇ ਫੁਰਮਾਇਆ, "ਇਹ ਬੜਾ ਵੱਡਾ, ਉੱਘਾ ਤੇ ਮਾਲਦਾਰ

ਹੋਵੇਗਾ। ਇਸ ਦੀ ਔਲਾਦ ਇਸ ਇਲਾਕੇ ਉੱਤੇ ਰਾਜ ਕਰੇਗੀ, ਇਸ ਦੇ ਘੋੜੇ ਜਮਨਾ ਤੀਕ ਪਾਣੀ ਪੀਣਗੇ।"

ਅਗਲੇ ਦਿਨ ਵਹੁਟੀ ਦੇ ਮਜਬੂਰ ਕਰਨ 'ਤੇ ਭਾਈ ਕਾਲਾ ਆਪਣੇ ਪੁੱਤਰਾਂ ਨੂੰ ਲੈ ਕੇ ਹਾਜ਼ਰ ਹੋਇਆ। ਜਿਵੇਂ ਕਿ ਉਨ੍ਹਾਂ ਨੂੰ ਸਿਖਾਇਆ ਗਿਆ ਸੀ, ਉਹ ਵੀ ਢਿੱਡ ਵਜਾ ਰਹੇ ਸਨ। ਗੁਰੂ ਜੀ ਨੇ ਕਿਹਾ, "ਇਹ ਯਤੀਮ ਨਹੀਂ। ਉਹ ਸਮਾਂ ਵੀ ਲੰਘ ਗਿਆ ਹੈ। ਪਰ, ਇਹ ਵੀ ਜ਼ਮੀਨਾਂ ਦੇ ਮਾਲਕ ਹੋਣਗੇ ਤੇ ਟਕੇ ਨਹੀਂ ਭਰਨਗੇ।"

ਫੂਲ ਦੇ ਪੁੱਤਾਂ ਵਿਚੋਂ ਇਕ ਭਾਈ ਤਿਲੋਕ ਸਿੰਘ ਜੀ, ਨਾਭੇ ਤੇ ਜੀਂਦ ਦੇ ਬਜ਼ੁਰਗ ਹੋਏ, ਰਾਮ ਸਿੰਘ ਜੀ ਪਟਿਆਲੇ, ਤੇ ਰਘੂ ਜਿਊਂਦ ਦੇ ਵੱਡੇ ਹੋਏ। ਬਾਹੀਆ ਤੇ ਫੂਲਕੀਆਂ ਰਿਆਸਤਾਂ ਗੁਰੂ ਜੀ ਦੇ ਵਰ ਦਾ ਸਦਕਾ ਹੋਂਦ ਵਿਚ ਆਈਆਂ।

## ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜੰਗ–

ਛੇਵੀਂ ਪਾਤਸ਼ਾਹੀ ਨੇ ਵੱਡੇ ਚਾਰ ਜੰਗ ਕੀਤੇ ਸਨ–ਅੰਮ੍ਰਿਤਸਰ ਪਿੱਪਲੀ ਸਾਹਿਬ ਦਾ, ਸ੍ਰੀ ਹਰਿਗੋਬਿੰਦਪੁਰ ਦਾ, ਗੁਰੂ ਸਰ ਮਹਿਰਾਜ ਦਾ ਤੇ ਕਰਤਾਰਪੁਰ ਦਾ।

### (੧) ਸ੍ਰੀ ਅੰਮ੍ਰਿਤਸਰ ਪਿੱਪਲੀ ਸਾਹਿਬ ਦਾ ਜੰਗ
### ਸੰਮਤ ੧੬੮੫ (ਸੰਨ ੧੬੨੮)

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤਾਂ ਚਾਹੁੰਦੇ ਸਨ, ਕਿ ਅਮਨ ਸਹਿਤ ਰਹਿ ਕੇ ਦੁਨੀਆਂ ਵਿਚ ਪਿਆਰ, ਸੇਵਾ ਤੇ ਭਗਤੀ ਦਾ ਪ੍ਰਚਾਰ ਕੀਤਾ ਜਾਵੇ ਅਤੇ ਲੋਕਾਂ ਨੂੰ ਦੀਨ ਧਰਮ ਦੇ ਵਿਤਕਰੇ ਵਿਰੋਧ ਛੱਡ ਕੇ ਭਰਾਵਾਂ ਵਾਕਰ ਰਲ-ਮਿਲ ਕੇ ਰਹਿਣ ਤੇ ਰਹਿਣ ਦੇਣ ਦੀ ਜਾਚ ਸਿਖਾਈ ਜਾਵੇ, ਪਰ ਕੁਦਰਤ ਨੂੰ ਕੁਝ ਹੋਰ ਹੀ ਮਨਜ਼ੂਰ ਸੀ। ਗੁਰੂ ਜੀ ਨੂੰ ਬਹੁਤਾ ਚਿਰ ਅਮਨ ਸਹਿਤ ਰਹਿਣ ਨਾ ਦਿੱਤਾ ਗਿਆ।

ਜਹਾਂਗੀਰ ਸੰਮਤ ੧੬੨੭ (ਸੰਨ ੧੬੮੪) ਵਿਚ ਮਰ ਗਿਆ। ਉਸ

ਦੇ ਥਾਂ ਉਸ ਦਾ ਪੁੱਤ, ਸ਼ਾਹ ਜਹਾਨ ਤਖ਼ਤ 'ਤੇ ਬੈਠਾ। ਇਸ ਬਾਦਸ਼ਾਹ ਨੇ ਗੈਰ-ਮੁਸਲਮਾਨਾਂ ਸੰਬੰਧੀ ਸ਼ਾਹੀ ਨੀਤੀ-ਰਵੱਈਏ ਨੂੰ ਬਿਲਕੁਲ ਬਦਲ ਦਿੱਤਾ। ਉਸ ਨੇ ਮੁਸਲਮਾਨਾਂ ਨੂੰ ਹੋਰ ਧਰਮ ਵਿਚ ਜਾਣ ਲਈ ਪ੍ਰੇਰਨ ਦੀ ਮਨਾਹੀ ਕਰ ਦਿੱਤੀ। ਇਸ ਦਾ ਕਾਰਨ ਇਹ ਸੀ ਕਿ ਗੁਰੂ ਜੀ ਦੇ ਉਪਦੇਸ਼ ਸੁਣ ਕੇ ਹਜ਼ਾਰਾਂ ਹੀ ਮੁਸਲਮਾਨ ਸਿੱਖ ਬਣ ਚੁਕੇ ਸਨ ਅਤੇ ਹੋਰ ਬਣ ਰਹੇ ਸਨ। ਇਹ ਗੱਲ ਸ਼ਰੱਈ ਮੁਸਲਮਾਨ ਬਾਦਸ਼ਾਹ, ਉਸ ਦੇ ਸਲਾਹਕਾਰ ਕਾਜ਼ੀ ਤੇ ਮੁੱਲਾਂ ਅਤੇ ਆਮ ਕੱਟੜ ਮੁਸਲਮਾਨ ਕਦ ਜਰ ਸਕਦੇ ਸਨ? ਜਿਹੜੀ ਗੱਲ ਮੁਸਲਮਾਨਾਂ ਨੂੰ ਸਭ ਤੋਂ ਵੱਧ ਦੁਖਦਾਈ ਤੇ ਭੜਕਾਊ ਭਾਸੀ, ਉਹ ਸੀ ਲਾਹੌਰ ਦੇ ਕਾਜ਼ੀ ਦੀ ਧੀ ਕੌਲਾਂ ਦਾ ਸਿੱਖ ਧਰਮ ਨੂੰ ਅਪਨਾ ਲੈਣਾ। ਬਾਦਸ਼ਾਹ ਨੇ ਅਜੇਹੀ ਧਰਮ-ਤਬਦੀਲੀ ਦੀ ਹੁਕਮ ਰਾਹੀਂ ਮਨਾਹੀ ਕਰ ਦਿੱਤੀ। ਬਹੁਤ ਸਾਰੇ ਮੰਦਰ ਢਾਹ ਕੇ ਉਨ੍ਹਾਂ ਦੀ ਥਾਂ ਮਸੀਤਾਂ ਬਣਵਾਈਆਂ ਗਈਆਂ। ਸ਼ਾਹ ਜਹਾਨ ਨੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੀ ਲਾਹੌਰ ਡੱਬੀ ਬਜ਼ਾਰ ਵਿਚ ਬਣਾਈ ਬਾਉਲੀ ਪੁਟਵਾ ਕੇ ਲੰਗਰ ਦੇ ਥਾਂ ਮਸੀਤ ਬਣਵਾ ਦਿੱਤੀ।

ਇਨ੍ਹਾਂ ਗੱਲਾਂ ਕਰਕੇ ਸਿੱਖਾਂ ਦੇ ਦਿਲਾਂ ਵਿਚ ਜੋਸ਼ ਭੜਕ ਉੱਠਣਾ ਕੁਦਰਤੀ ਗੱਲ ਸੀ। ਉਧਰੋਂ ਮੁਸਲਮਾਨ ਵੀ ਹਕੂਮਤ ਦੇ ਨਸ਼ੇ ਵਿਚ ਆ ਕੇ ਭੂਤਰੇ ਹੋਏ ਸਨ।

ਸੰਮਤ ੧੬੮੫ (ਸੰਨ ੧੬੨੮) ਵਿਚ ਇਕ ਦਿਨ ਸ਼ਾਹ ਜਹਾਨ ਅੰਮ੍ਰਿਤਸਰ ਦੇ ਨੇੜੇ ਸ਼ਿਕਾਰ ਖੇਡਣ ਆਇਆ। ਅੱਗੇ ਸਿੱਖਾਂ ਦਾ ਇਕ ਸ਼ਿਕਾਰੀ ਜਥਾ ਵੀ ਨੇੜੇ ਹੀ ਸ਼ਿਕਾਰ ਖੇਡ ਰਿਹਾ ਸੀ। ਸ਼ਾਹ ਜਹਾਨ ਦਾ ਇਕ ਬਾਜ ਸਿੱਖਾਂ ਦੇ ਹੱਥ ਆ ਗਿਆ। ਸ਼ਾਹ ਜਹਾਨ ਦੇ ਆਦਮੀ ਵਾਪਸ ਮੰਗਣ ਲਈ ਆਏ। ਸ਼ਿਕਾਰੀਆਂ ਦਾ ਦਸਤੂਰ ਹੈ ਕਿ ਜੋ ਕਿਸੇ ਦਾ ਬਾਜ ਉੱਡ ਕੇ ਕਿਸੇ ਹੋਰ ਦੇ ਬਾਜਾਂ ਵਿਚ ਆ ਰਲੇ, ਤਾਂ ਉਹ ਉਸੇ ਦੂਜੇ ਧਿਰ ਦੀ ਮਾਲਕੀ ਸਮਝਿਆ ਜਾਂਦਾ ਹੈ। ਨਾਲੇ ਸਿੱਖਾਂ ਨੂੰ ਬਾਜ ਮੰਗਣ ਆਇਆਂ ਦੀ ਜਾਣ-ਪਛਾਣ ਵੀ ਨਹੀਂ ਸੀ। ਨਾਲੇ ਉਹ ਰੁਹਬ ਨਾਲ ਈਨ ਮਨਾਉਣੀ ਚਾਹੁੰਦੇ ਸਨ।

ਸਿੱਖਾਂ ਨੇ ਬਾਜ ਨਾ ਦਿੱਤਾ।

ਬਾਦਸ਼ਾਹ ਦੇ ਸਾਥੀਆਂ ਨੇ ਉਸ ਨੂੰ ਕਿਹਾ, "ਅੱਜ ਸਿੱਖਾਂ ਨੇ ਤੁਹਾਡੇ ਬਾਜ ਨੂੰ ਹੱਥ ਪਾਇਆ ਹੈ, ਭਲਕੇ ਤਾਜ ਨੂੰ ਹੱਥ ਪਾਉਣਗੇ। ਇਨ੍ਹਾਂ ਨੂੰ ਵੇਲੇ ਸਿਰ ਸੋਧਣਾ ਚਾਹੀਦਾ ਹੈ।" ਇਹ ਦਲੀਲ ਮੰਨ ਕੇ ਸ਼ਾਹ ਜਹਾਨ ਨੇ ਗੁਰੂ ਜੀ ਨੂੰ ਗ੍ਰਿਫਤਾਰ ਕਰ ਕੇ ਲਾਹੌਰ ਲਿਆਉਣ ਲਈ ਮੁਖਲਿਸ ਖਾਂ ਦੀ ਕਮਾਨ ਹੇਠ ਸੱਤ ਹਜ਼ਾਰ ਫੌਜ ਭੇਜੀ।

ਗੁਰੂ ਜੀ ਬੀਬੀ ਵੀਰੋ ਦੇ ਵਿਆਹ ਦੇ ਆਹਰ-ਪਾਹਰ ਕਰ ਰਹੇ ਸਨ। ਉਹਨਾਂ ਨੂੰ ਚਿੱਤ ਚੇਤਾ ਵੀ ਨਹੀਂ ਸੀ, ਕਿ ਜੰਗ ਛਿੜ ਪਵੇਗੀ, ਇਸ ਲਈ ਉਨ੍ਹਾਂ ਦੀ ਜੰਗ ਲਈ ਕੋਈ ਤਿਆਰੀ ਨਹੀਂ ਸੀ। ਗੁਰੂ ਜੀ ਪਾਸ ਨਾ ਕੋਈ ਤੋਪ ਸੀ ਤੇ ਨਾ ਹੀ ਕੋਈ ਚੋਖਾ ਦਾਰੂ ਸਿੱਕਾ ਹੀ। ਤੋਪ ਦੀ ਲੋੜ ਭਾਸੀ ਤਾਂ ਰੁੱਖ ਦੇ ਤਣੇ ਤੋਂ ਲੱਕੜ ਦੀ ਤੋਪ ਬਣਾ ਕੇ ਚਲਾਈ ਗਈ।

੨੩ ਜੇਠ ਸੰਮਤ ੧੬੮੫ ਨੂੰ ਸਿੱਖਾਂ ਤੇ ਮੁਗ਼ਲਾਂ ਵਿਚਕਾਰ ਲੜਾਈ ਸ਼ੁਰੂ ਹੋਈ। ਸਿੱਖਾਂ ਦੀ ਕਮਾਨ ਗੁਰੂ ਜੀ ਆਪ ਅਤੇ ਉਨ੍ਹਾਂ ਦੇ ਸੂਰਬੀਰ ਯੋਧੇ -ਭਾਈ ਬਿਧੀ ਚੰਦ, ਜੇਠਾ ਤੇ ਪੈਂਦੇ ਖਾਂ ਆਦਿ ਕਰ ਰਹੇ ਸਨ। ਪਹਿਲੇ ਦਿਨ ਦੀ ਲੜਾਈ ਵਿਚ ਸਿੱਖਾਂ ਨੇ ਵੈਰੀਆਂ ਨੂੰ ਭਜਾ ਦਿੱਤਾ। ਦੂਜੇ ਦਿਨ ਹੋਰ ਸਖ਼ਤ ਲੜਾਈ ਹੋਈ। ਤੀਜੇ ਦਿਨ ਫਿਰ ਹੋਰ ਵੀ ਸਖ਼ਤ ਕੱਟ-ਵੱਢ ਹੋਈ। ਗੁਰੂ ਜੀ ਨੇ ਲੱਕੜ ਦੀ ਤੋਪ ਚਲਾਈ। ਮੁਗ਼ਲ ਫੌਜ ਨੇ ਸ਼ਹਿਰ ਲੁੱਟਿਆ। ਅਖ਼ੀਰ ਨੂੰ ਮੁਗ਼ਲਾਂ ਦੇ ਪੈਰ ਉੱਖੜ ਗਏ। ਗੁਰੂ ਜੀ ਦੇ ਖੰਡੇ ਨੇ ਮੁਖਲਿਸ ਖਾਂ ਨੂੰ ਟੋਟੇ ਕਰ ਕੇ ਰੱਖ ਦਿੱਤਾ। ਉਸੇ ਦੇ ਮਰਨ ਦੀ ਦੇਰ ਸੀ ਕਿ ਮੁਗ਼ਲ ਫੌਜ ਸਿਰ 'ਤੇ ਪੈਰ ਰੱਖ ਕੇ ਹਰਨ ਹੋ ਗਈ। ਗੁਰੂ ਜੀ ਨੇ ਆਪਣਾ ਪਰਿਵਾਰ ਝਬਾਲ ਘੱਲ ਦਿੱਤਾ ਹੋਇਆ ਸੀ। ਜੰਗ ਮਗਰੋਂ ਗੁਰੂ ਜੀ ਝਬਾਲ ਗਏ ਅਤੇ ੨੬ ਜੇਠ ਸੰਮਤ ੧੬੮੫ ਨੂੰ ਉਥੇ ਹੀ ਚੌਧਰੀ ਭਾਈ ਲੰਗਾਹ ਦੇ ਘਰ ਬੀਬੀ ਵੀਰੋ ਦਾ ਵਿਆਹ ਕੀਤਾ ਗਿਆ।

ਮੇਕਾਲਿਫ ਦੀ ਲਿਖਤ ਅਨੁਸਾਰ, ਜੁੱਧ ਅੰਮ੍ਰਿਤਸਰੋਂ ਚਾਰ ਮੀਲ ਤਕ

ਦੱਖਣ ਵੱਲ ਵੀ ਹੁੰਦਾ ਰਿਹਾ। ਉਥੇ ਗੁਰੂ ਜੀ ਦੀ ਜਿੱਤ ਦੀ ਯਾਦ ਵਿਚ ਗੁਰਦੁਆਰਾ ਸੰਗਰਾਣਾ ਸਾਹਿਬ ਹੈ।

**(੨) ਸ੍ਰੀ ਹਰਿਗੋਬਿੰਦਪੁਰ ਦਾ ਜੰਗ**

**ਸੰਮਤ ੧੬੮੭ (ਸੰਨ ੧੬੩੦)**

ਅਮਨ ਦੇ ਚਾਹਵਾਨ ਗੁਰੂ ਜੀ ਹੋਰ ਝਗੜੇ ਤੋਂ ਦੂਰ ਰਹਿਣ ਦੀ ਖਾਤਰ ਸ੍ਰੀ ਅੰਮ੍ਰਿਤਸਰ ਛੱਡ ਕੇ ਜਲੰਧਰ ਦੁਆਬ ਵਿਚਲੇ ਕਰਤਾਰਪੁਰ ਵਿਚ ਜਾ ਟਿਕੇ। ਫਿਰ ਉਥੋਂ ਆਪ ਸ੍ਰੀ ਗੋਬਿੰਦਪੁਰ ਗਏ, ਜੋ ਪੰਜਵੀਂ ਪਾਤਸ਼ਾਹੀ ਦਾ ਵਸਾਇਆ ਹੋਇਆ ਨਗਰ ਸੀ। ਉਨ੍ਹਾਂ ਨੇ ਇਸ ਨਗਰੀ ਨੂੰ ਵਧਾਇਆ ਤੇ ਸੁਧਾਰਿਆ। ਇਸ ਤੋਂ ਉਸ ਦਾ ਨਾਂ ਸ੍ਰੀ ਹਰਿਗੋਬਿੰਦਪੁਰ ਪੈ ਗਿਆ। ਬਰਸਾਤ ਦੇ ਦਿਨਾਂ ਵਿਚ ਗੁਰੂ ਜੀ ਨੇ ਇਥੇ ਨਿਵਾਸ ਕੀਤਾ। ਇਸ ਇਲਾਕੇ ਦਾ ਸ਼ਾਹੀ ਮਾਲ-ਗੁਜ਼ਾਰ (ਸਰਕਾਰੀ ਮਾਮਲਾ ਉਗਰਾਹ ਕੇ ਤਾਰਨ ਦਾ ਠੇਕੇਦਾਰ) ਭਗਵਾਨ ਦਾਸ ਘੇਰੜ ਸੀ, ਜੋ ਸਿੱਖਾਂ ਨਾਲ ਵੈਰ ਰੱਖਦਾ ਸੀ। ਉਸ ਨੇ ਸੰਮਤ ੧੬੮੭ ਵਿਚ ਖਾਹ ਮਖਾਹ ਗੁਰੂ ਜੀ ਨਾਲ ਝਗੜਾ ਛੇੜਿਆ, ਲੜਾਈ ਹੋ ਪਈ। ਭਗਵਾਨ ਦਾਸ ਮਾਰਿਆ ਗਿਆ। ਉਸ ਦੇ ਪੁੱਤਰ ਰਤਨ ਚੰਦ ਨੇ ਜਲੰਧਰ ਦੇ ਫੌਜਦਾਰ ਅਬਦੁੱਲਾ ਖਾਂ ਪਾਸੋਂ ਮੱਦਦ ਮੰਗੀ। ਉਹ ਅੱਗੇ ਹੀ ਗੁਰੂ ਜੀ ਦਾ ਵਿਰੋਧੀ ਸੀ। ਉਸ ਨੇ ਚੜ੍ਹਾਈ ਕਰ ਦਿੱਤੀ। ਤਿੰਨ ਦਿਨ ਸਖਤ ਲੜਾਈ ਹੋਈ। ਅਬਦੁੱਲਾ ਖਾਂ ਤੇ ਰਤਨ ਚੰਦ ਨੂੰ ਗੁਰੂ ਜੀ ਨੇ ਝਟਕਾ ਦਿੱਤਾ। ਜਲੰਧਰ ਦੀ ਫੌਜ ਮੈਦਾਨ ਛੱਡ ਕੇ ਤਿੱਤਰ ਹੋ ਗਈ।

ਅਗਲੇ ਦਿਨ ਗੁਰੂ ਜੀ ਨੇ ਸ਼ਹੀਦ ਸਿੱਖਾਂ ਦਾ ਸਸਕਾਰ ਕੀਤਾ। ਮੁਗ਼ਲ ਫੌਜੀਆਂ ਦੀਆਂ ਲੋਥਾਂ ਦਫਨਾਈਆਂ ਗਈਆਂ। ਇਸ ਥਾਂ ਗੁਰੂ ਜੀ ਨੇ ਦਮਦਮਾ ਬਣਵਾਇਆ।

**(੩) ਗੁਰੂਸਰ ਮਹਿਰਾਜ (ਮਰਾਝ) ਦਾ ਜੰਗ,**

**ਸੰਮਤ ੧੬੮੮ (ਸੰਨ ੧੬੩੧)—**

ਸ੍ਰੀ ਹਰਿਗੋਬਿੰਦਪੁਰ ਦੇ ਜੰਗ ਮਗਰੋਂ ਗੁਰੂ ਜੀ ਫਿਰ ਸਿੱਖੀ ਪ੍ਰਚਾਰ

ਵਿਚ ਰੁਝ ਗਏ ਪਰ ਉਨ੍ਹਾਂ ਨੂੰ ਲੋਕ-ਭਲਾਈ ਤੇ ਜਗਤ-ਸੁਧਾਰ ਦਾ ਇਹ ਕੰਮ ਕਰਨ ਦਾ ਬਹੁਤਾ ਚਿਰ ਮੌਕਿਆ ਨਾ ਮਿਲਿਆ ਅਗਲੇ ਸਾਲ-ਸੰਮਤ ੧੬੮੮ ਵਿਚ-ਆਪ ਨੂੰ ਸ਼ਾਹੀ ਫੌਜਾਂ ਨਾਲ ਜੰਗ ਕਰਨਾ ਪਿਆ। ਇਸ ਜੰਗ ਦਾ ਪਰਤੱਖ ਕਾਰਨ ਦੋ ਘੋੜੇ ਬਣੇ।

ਕਾਬਲ ਦਾ ਇਕ ਮਸੰਦ ਗੁਰੂ ਜੀ ਲਈ ਦੋ ਸੁੰਦਰ ਘੋੜੇ ਲਈ ਆਉਂਦਾ ਸੀ। ਉਹ ਘੋੜੇ ਲਾਹੌਰ ਦੇ ਸੂਬੇ ਨੇ ਖੋਹ ਲਏ। ਗੁਰੂ ਜੀ ਨੇ ਭਾਈ ਬਿਧੀ ਚੰਦ ਨੂੰ ਭੇਜਿਆ। ਉਹ ਚਲਾਕੀ ਨਾਲ ਦੋਵੇਂ ਘੋੜੇ ਲੈ ਆਇਆ, ਪਹਿਲਾ ਘੋੜਾ ਘਾਹੀ ਬਣ ਕੇ ਤੇ ਦੂਜਾ ਜੋਤਸ਼ੀ ਬਣ ਕੇ। ਇਸ ਤੇ ਜੰਗ ਹੋ ਪਿਆ।

ਲਲਾ ਬੇਗ ਤੇ ਕਮਰ ਬੇਗ ਦੀ ਕਮਾਨ ਹੇਠ ਵੀਹ ਕੁ ਹਜ਼ਾਰ ਸ਼ਾਹੀ ਫੌਜ ਗੁਰੂ ਜੀ ਦੇ ਵਿਰੁੱਧ ਭੇਜੀ ਗਈ। ਗੁਰੂ ਜੀ ਉਸ ਵੇਲੇ ਮਾਲਵੇ ਵਿਚ ਪਰਚਾਰ ਕਰ ਰਹੇ ਸਨ। ਸ਼ਾਹੀ ਫੌਜ ਮਾਘ ਸੰਮਤ ੧੬੮੮ ਵਿਚ ਸਤਲੁਜੋਂ ਪਾਰ ਹੋਈ। ਗੁਰੂ ਜੀ ਵੀ ਤਿਆਰ ਸਨ। ਆਪ ਨੇ ਮਹਿਰਾਜ (ਮਰਾਝ) ਦੇ ਪਾਸ ਨਥਾਣੇ ਦੀ ਢਾਬ ਲਾਗੇ ਮੋਰਚਾ ਕਾਇਮ ਕੀਤਾ। ਮਾਘ ਸੁਦੀ ਪੰਚਮੀ ਨੂੰ ਜੁੱਧ ਸ਼ੁਰੂ ਹੋਇਆ। ਦੋ ਦਿਨ ਸਖਤ ਲੜਾਈ ਹੋਈ। ਦੂਜੇ ਦਿਨ ਲਲਾ ਬੇਗ ਘੋੜਾ ਛੋੜ ਕੇ ਗੁਰੂ ਜੀ ਪਾਸ ਆ ਪੁੱਜਾ ਤੇ ਕਹਿਣ ਲੱਗਾ, "ਖਲਕਤ ਨੂੰ ਕਾਹਨੂੰ ਮਰਵਾਉਂਦੇ ਹੋ, ਆਓ! ਆਪਾਂ ਦੋਵੇਂ ਲੜ ਕੇ ਫੈਸਲਾ ਕਰ ਲਈਏ।"

ਗੁਰੂ ਜੀ ਨੇ ਕਿਹਾ, "ਬੜੀ ਸੋਹਣੀ ਗੱਲ ਹੈ, ਆਉ।"

ਦੁੰਦ-ਜੁਧ ਹੋਇਆ। ਪਹਿਲਾਂ ਤੀਰਾਂ ਨਾਲ ਲੜਾਈ ਹੋਈ, ਫਿਰ ਤਲਵਾਰਾਂ ਨਾਲ। ਲਲਾ ਬੇਗ ਮਾਰਿਆ ਗਿਆ। ਉਸ ਦੇ ਡਿੱਗਣ ਦੀ ਦੇਰ ਸੀ ਕਿ ਸ਼ਾਹੀ ਫੌਜ ਮੈਦਾਨ ਛੱਡ ਕੇ ਤਿੱਤਰ ਹੋ ਗਈ। ਇਸ ਲੜਾਈ ਵਿਚ ੧੨੦੦ ਤੋਂ ਵੱਧ ਸਿੱਖ ਸ਼ਹੀਦ ਹੋਏ। ਸ਼ਾਹੀ ਫੌਜ ਦਾ ਇਸ ਤੋਂ ਕਿਤੇ ਵਧੇਰੇ ਨੁਕਸਾਨ ਹੋਇਆ। ਗੁਰੂ ਜੀ ਨੇ ਸ਼ਹੀਦ ਸਿੱਖਾਂ ਦਾ ਸਸਕਾਰ ਕੀਤਾ। ਮੁਸਲਮਾਨਾਂ ਦੀਆਂ ਲੋਥਾਂ ਨੂੰ ਦਫਨਾਇਆ ਗਿਆ। ਜਿਸ ਥਾਂ ਇਹ ਜੰਗ

ਹੋਇਆ, ਉਥੇ ਇਸ ਦੀ ਯਾਦਗਾਰ ਵਜੋਂ ਗੁਰੂ ਜੀ ਨੇ ਇਕ ਸਰੋਵਰ ਬਣਵਾਇਆ, ਜਿਸ ਦਾ ਨਾਂ 'ਗੁਰੂਸਰ' ਹੈ।

**(੪) ਕਰਤਾਰਪੁਰ ਦਾ ਜੰਗ, ਸੰ: ੧੬੯੧ (ਸੰਨ ੧੬੩੪)**

ਗੁਰੂ-ਸਰ ਦੇ ਯੁੱਧ ਮਗਰੋਂ ਸੰਮਤ ੧੬੮੯ (ਸੰਨ ੧੬੩੨) ਵਿਚ ਗੁਰੂ ਹਰਿਗੋਬਿੰਦ ਸਾਹਿਬ ਕਰਤਾਰਪੁਰ ਚਲੇ ਗਏ। ਚੋਖੇ ਸਾਲ ਪਹਿਲਾਂ ਗੁਰੂ ਜੀ ਨੇ ਕਰਤਾਰਪੁਰ ਪਾਸਲੇ ਪਿੰਡ, ਵੱਡੇ-ਮੀਰ ਦੇ ਕੁਝ ਮੁਸਲਮਾਨ ਨੌਕਰ ਰੱਖੇ ਸਨ। ਇਹਨਾਂ ਵਿਚ ਪੈਂਦੇ ਖਾਂ ਵੀ ਸੀ; ਜਿਸ ਦੇ ਦਾਦਕੇ ਆਲਮਪੁਰ ਤੇ ਨਾਨਕੇ ਵੱਡੇ-ਮੀਰ ਸਨ। ਇਹ ਬੜਾ ਕੱਦਾਵਰ ਤੇ ਬਲਵਾਨ ਗੱਭਰੂ ਸੀ। ਇਸ ਦੀ ਪਾਲਣਾ ਤੇ ਸਿਖਲਾਈ ਗੁਰੂ ਜੀ ਨੇ ਪੁੱਤਾ ਵਾਂਙ ਕੀਤੀ ਤੇ ਇਸ ਨੂੰ ਆਪਣੀ ਫੌਜ ਦਾ ਇੱਕ ਸਰਦਾਰ ਥਾਪਿਆ। ਪਿੱਪਲੀ ਸਾਹਿਬ ਅੰਮ੍ਰਿਤਸਰ ਦੇ ਜੰਗ ਵਿਚ ਇਸ ਨੇ ਬੜੇ ਹੱਥ ਵਿਖਾਏ ਸਨ। ਗੁਰੂ ਜੀ ਇਸ 'ਤੇ ਬੜੇ ਖੁਸ਼ ਸਨ, ਪਰ ਇਸ ਨੂੰ ਹੰਕਾਰ ਹੋ ਗਿਆ। ਫਿਰ ਇਸ ਦੇ ਜਵਾਈ ਆਸਮਾਨ ਖਾਂ ਨੇ ਇਸ ਨੂੰ ਭੜਕਾ ਕੇ ਗੁਰੂ ਜੀ ਦੇ ਵਿਰੁੱਧ ਕਰ ਦਿੱਤਾ। ਗੁਰੂ ਜੀ ਨੇ ਉਸ ਨੂੰ ਆਪਣੀ ਨੌਕਰੀਓਂ ਕੱਢ ਦਿੱਤਾ। ਉਹ ਬਾਦਸ਼ਾਹ ਪਾਸ ਜਾ ਨੌਕਰ ਹੋਇਆ। ਉਸ ਨੇ ਬਾਦਸ਼ਾਹ ਨੂੰ ਗੁਰੂ ਜੀ ਵਿਰੁੱਧ ਤਕੜੀ ਫੌਜ ਭੇਜਣ ਲਈ ਪ੍ਰੇਰ ਲਿਆ। ਇਹ ਫੌਜ ਕਾਲੇ ਖਾਂ ਦੀ ਕਮਾਨ ਹੇਠ ਸੀ। ਇਹ ਅੰਮ੍ਰਿਤਸਰ ਦੀ ਲੜਾਈ ਵਿਚ ਮਾਰੇ ਗਏ ਮੁਖਲਿਸ ਖਾਂ ਦਾ ਭਰਾ ਸੀ। ਪੈਂਦੇ ਖਾਂ ਅਤੇ ਜਲੰਧਰ ਦਾ ਫੌਜਦਾਰ ਕੁਤਬ ਖਾਂ, ਉਸ ਦੇ ਸਹਾਇਕ ਸਨ।

ਹਾੜ ਵਦੀ ੭ ਸੰਮਤ ੧੬੯੧ ਨੂੰ ਕਰਤਾਰਪੁਰ ਦੀ ਲੜਾਈ ਸ਼ੁਰੂ ਹੋਈ। ਸ਼ਾਹੀ ਫੌਜ ਨੇ ਸ਼ਹਿਰ ਉਦਾਲੇ ਘੇਰਾ ਘੱਤ ਲਿਆ। ਸਿੱਖਾਂ ਨੇ ਕਮਾਲ ਦੀ ਬਹਾਦਰੀ ਵਿਖਾਈ। ਉਹ ਆਪਣੇ ਧਰਮ ਵਾਸਤੇ ਲੜ ਰਹੇ ਸਨ। ਸ਼ਾਹੀ ਫੌਜ ਦੇ ਸਿਪਾਹੀ ਕੇਵਲ ਤਨਖ਼ਾਹ ਤੇ ਲੁੱਟ ਲਈ ਲੜ ਰਹੇ ਸਨ। ਸਿੱਖਾਂ ਨੇ ਸ਼ਾਹੀ ਸੈਨਾ ਦੀਆਂ ਚਕਰੀਆਂ ਭਵਾਂ ਦਿੱਤੀਆਂ। ਸਿੱਖਾਂ ਦੀ ਅਗਵਾਈ ਬਾਬਾ ਗੁਰਦਿੱਤਾ ਜੀ ਤੇ ਭਾਈ ਬਿਧੀ ਚੰਦ ਜੀ ਕਰ ਰਹੇ ਸਨ। ਸ੍ਰੀ ਤੇਗ ਬਹਾਦਰ

ਜੀ ਵੀ, ਜੋ ਉਸ ਵੇਲੇ ੧੪ ਸਾਲ ਦੇ ਸਨ, ਬੜੀ ਬਹਾਦਰੀ ਨਾਲ ਲੜੇ। ਪਰ ਬਾਬਾ ਗੁਰਦਿੱਤਾ ਜੀ ਦੇ ਪੁਤ ਧੀਰਮੱਲ ਨੇ ਗਦਾਰੀ ਕੀਤੀ।* ਉਸ ਨੇ ਜਲੰਧਰ ਦੇ ਫੌਜਦਾਰ ਨੂੰ ਚਿੱਠੀ ਲਿਖੀ ਕਿ ਮੈਂ ਤੁਹਾਡੇ ਨਾਲ ਹਾਂ। ਗੁਰੂ ਜੀ ਨੂੰ ਇਸ ਗੱਲ ਦਾ ਵੇਲੇ ਸਿਰ ਪਤਾ ਲੱਗ ਗਿਆ, ਜਿਸ ਕਰਕੇ ਧੀਰਮਲ ਦੀ ਕੋਈ ਪੇਸ਼ ਨਾ ਗਈ।

ਲੜਾਈ ਹੁੰਦੀ ਰਹੀ। ਕਾਲੇ ਖਾਂ, ਆਸਮਾਨ ਖਾਂ, ਆਦਿ ਪਠਾਣ ਮਾਰੇ ਗਏ। ਪੈਂਦੇ ਖਾਂ ਨੇ ਗੁਰੂ ਜੀ ਨਾਲ ਹੱਥੋ-ਹੱਥ ਲੜਾਈ ਕੀਤੀ, ਪਰ ਗੁਰੂ ਜੀ ਦੀ ਤਲਵਾਰ ਦੀ ਸੱਟ ਨਾਲ ਭੋਂ ਉੱਤੇ ਗੁਰੂ ਜੀ ਦੇ ਚਰਨਾਂ 'ਤੇ ਡਿੱਗ ਪਿਆ। ਗੁਰੂ ਜੀ ਨੇ ਕਿਹਾ, "ਤੂੰ ਮੁਸਲਮਾਨ ਹੈਂ! ਹੁਣ ਕਲਮਾਂ ਪੜ੍ਹਨ ਦਾ ਵੇਲਾ ਹੈ।" ਅੱਗੋਂ ਪੈਂਦੇ ਖਾਂ ਬੋਲਿਆ, "ਗੁਰੂ ਜੀ! ਤੁਹਾਡੀ ਤਲਵਾਰ ਹੀ ਮੇਰਾ ਕਲਮਾ ਤੇ ਮੁਕਤੀ-ਦਾਤਾ ਹੈ।" ਉਹ ਅਖੀਰਲੇ ਸਾਹਾਂ 'ਤੇ ਸੀ। ਗੁਰੂ ਜੀ ਨੇ ਉਸ ਨੂੰ ਧੁੱਪ ਤੋਂ ਬਚਾਉਣ ਲਈ ਆਪਣੀ ਢਾਲ ਨਾਲ ਉਸ ਦੇ ਮੂੰਹ 'ਤੇ ਛਾਂ ਕਰ ਦਿੱਤੀ।

ਸ਼ਾਹੀ ਫੌਜ ਨੂੰ ਭਾਂਜ ਪੈ ਗਈ ਤੇ ਉਹ ਜਲੰਧਰ ਵੱਲ ਨੱਸ ਗਈ। ਗੁਰੂ ਜੀ ਦੀ ਜਿੱਤ ਹੋਈ। ਗੁਰੂ ਜੀ ਨੇ ਸ਼ਹੀਦ ਸਿੱਖਾਂ ਦਾ ਸਸਕਾਰ ਕੀਤਾ ਤੇ ਮੁਸਲਮਾਨ ਫੌਜੀਆਂ ਦੀਆਂ ਲੋਥਾਂ ਨੂੰ ਦਫਨਾਇਆ। ਉਸ ਤੋਂ ਮਗਰੋਂ ਗੁਰੂ ਜੀ ਪਰਿਵਾਰ ਸਹਿਤ ਕੀਰਤਪੁਰ ਨੂੰ ਤੁਰ ਪਏ। ਹਾਰ ਖਾ ਕੇ ਭੱਜ ਆਏ ਪਠਾਣਾਂ ਨੇ ਇਕੱਠੇ ਹੋ ਕੇ ਫਗਵਾੜੇ ਲਾਗੇ ਫਿਰ ਟਾਕਰਾ ਕੀਤਾ, ਪਰ ਉਹਨਾਂ ਨੂੰ ਫਿਰ ਵੀ ਮੂੰਹ ਦੀ ਖਾਣੀ ਪਈ। ਫਗਵਾੜੇ ਪਾਸ ਜਿਸ ਥਾਂ ਇਹ ਟੱਕਰ ਹੋਈ ਉਥੇ ਇਸ ਦੀ ਯਾਦ ਵਿਚ ਗੁਰਦੁਆਰਾ ਪਲਾਹੀ ਸਾਹਿਬ ਹੈ।

ਇਸ ਜੰਗ ਤੋਂ ਮਗਰੋਂ ਵੀ ਧੀਰਮੱਲ ਨੇ ਬਾਦਸ਼ਾਹ ਸ਼ਾਹ ਜਹਾਨ ਨੂੰ ਚਿੱਠੀ ਲਿਖੀ ਕਿ ਮੈਂ ਆਪ ਦਾ ਤਾਬੇਦਾਰ ਤੇ ਵਫਾਦਾਰ ਹਾਂ। ਉਸ ਸਮੇਂ ਤੋਂ ਹੀ ਧੀਰਮੱਲੀਏ ਗੁਰੂ ਘਰ ਦੇ ਵਿਰੋਧੀ ਗਿਣੇ ਜਾਂਦੇ ਹਨ, ਅਤੇ ਗੁਰਸਿੱਖਾਂ

*ਜਦ ਮਾਤਾ ਨਿਹਾਲ ਕੌਰ ਜੀ ਨੇ ਧੀਰਮੱਲ ਨੂੰ ਪਹਿਲੀ ਵੇਰ ਗੁਰੂ ਜੀ ਦੇ ਪੇਸ਼ ਕੀਤਾ ਤਾਂ ਆਪ ਜੀ ਨੇ ਕਿਹਾ, ਇਹ ਦੂਜਾ ਪ੍ਰਿਥੀਆ ਹੋਵੇਗਾ। ਧੀਰਮਲ ਨੇ ਗੁਰੂ ਜੀ ਦਾ ਇਹ ਬਚਨ ੧੬ ਆਨੇ ਸੱਚਾ ਕਰ ਦਿਖਾਇਆ।

ਨੂੰ ਉਨ੍ਹਾਂ ਨਾਲ ਰੋਟੀ-ਬੇਟੀ ਦੀ ਸਾਂਝ ਕਰਨ ਦੀ ਮਨਾਹੀ ਹੈ।

ਗੁਰੂ ਜੀ ਨੇ ਚਾਰ ਯੁੱਧ ਜਿੱਤੇ ਸਨ, ਪਰ ਇਹਨਾਂ ਜਿੱਤਾਂ ਮਗਰੋਂ ਆਪ ਨੇ ਇੰਚ ਭਰ ਵੀ ਇਲਾਕਾ ਨਾ ਮੱਲਿਆ। ਆਪ ਰਾਜ ਨਹੀਂ ਸਨ ਕਾਇਮ ਕਰਨਾ ਚਾਹੁੰਦੇ। ਚਹੁੰਆਂ ਹੀ ਮੌਕਿਆਂ 'ਤੇ ਆਪ ਨੂੰ ਆਪਣੀ ਰੱਖਿਆ ਲਈ ਲੜਨਾ ਪਿਆ। ਆਪ ਨੇ ਪਹਿਲ ਕਿਤੇ ਨਹੀਂ ਸੀ ਕੀਤੀ। ਉੱਤੋਂ-ਉੱਤੋਂ ਤਾਂ ਇਉਂ ਜਾਪਦਾ ਹੈ, ਕਿ ਇਹ ਜੰਗ, ਬਾਜ ਜਾਂ ਘੋੜਿਆਂ ਦੀ ਮਾਲਕੀ ਲਈ ਜਾਂ ਹੋਰ ਮਾਮੂਲੀ ਜਿਹੇ ਕਾਰਨਾਂ ਕਰਕੇ ਹੋਏ, ਪਰ ਅਸਲ ਕਾਰਨ ਡੂੰਘਾ ਸੀ। ਗੁਰੂ ਜੀ ਹਿੰਦੀਆਂ ਦੇ ਮਨਾਂ ਵਿਚ ਬੀਰ-ਰਸ ਭਰ ਕੇ ਉਨ੍ਹਾਂ ਨੂੰ ਜ਼ਬਰ ਤੇ ਜ਼ੁਲਮ ਵਿਰੁੱਧ ਡਟ ਕੇ ਲੜਨ ਅਤੇ ਪਰਦੇਸੀ ਹਕੂਮਤ ਦੀ ਮਹਾਨ ਤਾਕਤ ਨੂੰ ਨਾਸ ਕਰ ਕੇ ਦੇਸ਼ ਨੂੰ ਆਜ਼ਾਦ ਕਰਾਉਣ ਵਾਸਤੇ ਮੈਦਾਨ ਵਿਚ ਨਿੱਤਰਨ ਲਈ ਤਿਆਰ ਕਰ ਰਹੇ ਸਨ। ਮੁਗਲ ਸਰਕਾਰ ਅਜਿਹੀ ਤਿਆਰੀ ਨੂੰ ਰੋਕਣਾ ਚਾਹੁੰਦੀ ਸੀ।

## ਅਮਨ ਦੇ ਦਿਨ ਤੇ ਸਿੱਖੀ ਪ੍ਰਚਾਰ

ਅਮਨ ਦੇ ਚਾਹਵਾਨ ਗੁਰੂ ਜੀ ਕਰਤਾਰਪੁਰ ਦੇ ਜੰਗ ਮਗਰੋਂ ਕੀਰਤਪੁਰ ਚਲੇ ਗਏ, ਤਾਂ ਜੁ ਝਗੜੇ ਬਖੇੜੇ ਤੋਂ ਲਗਦੀ-ਵਾਹ ਦੂਰ ਰਹਿ ਸਕਣ। ਉਥੇ ਆਪ ਫਿਰ ਆਪਣੇ ਮਨ-ਭਾਉਂਦੇ ਤੇ ਕਰਤਾਰ ਵਲੋਂ ਸੌਂਪੇ ਸਿੱਖੀ ਪ੍ਰਚਾਰ ਦੇ ਕੰਮ ਵਿਚ ਲਗ ਪਏ। ਜੰਗਾਂ ਵਿਚ ਸ਼ਾਮਲ ਹੋਣ ਤੋਂ ਪਹਿਲਾਂ ਆਪ ਨੇ ਸਿੱਖੀ ਪ੍ਰਚਾਰ ਦਾ ਕੰਮ ਬਾਬਾ ਗੁਰਦਿੱਤਾ ਜੀ ਨੂੰ ਸੌਂਪਿਆ ਸੀ। ਤਾਂ ਜੁ ਇਹ ਲਗਾਤਾਰ ਚਲਦਾ ਰਹੇ। ਬਾਬਾ ਗੁਰਦਿੱਤਾ ਜੀ ਗ੍ਰਿਹਸਤੀ ਤੇ ਜੋਧੇ ਵੀ ਸਨ ਪਰ ਨਾਲ ਹੀ ਪੂਰਨ ਸੰਤ ਵੀ ਸਨ। ਆਪ ਦੀ ਸ਼ਕਲ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਮਿਲਦੀ ਸੀ। ਬਾਬਾ ਸ੍ਰੀ ਚੰਦ ਜੀ ਨੇ ਆਪ ਨੂੰ ਆਪਣਾ ਚੇਲਾ ਨੀਯਤ ਕੀਤਾ ਸੀ। ਜਦ ਸੰ: ੧੬੮੬ ਵਿਚ ਬਾਬਾ ਸ੍ਰੀ ਚੰਦ ਜੀ ਅਕਾਲ ਚਲਾਣਾ ਕਰ ਗਏ, ਤਾਂ ਬਾਬਾ ਗੁਰਦਿੱਤਾ ਜੀ ਉਦਾਸੀ ਭੇਖ ਦੇ ਮੁਖੀ ਬਣੇ। ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਸੰਮਤ ੧੬੯੩ (ਸੰਨ ੧੬੩੬) ਵਿਚ

ਬਾਬਾ ਗੁਰਦਿੱਤਾ ਜੀ ਨੂੰ ਆਗਿਆ ਕੀਤੀ, ਕਿ ਸਿੱਖੀ ਪ੍ਰਚਾਰ ਦੇ ਚਾਰ ਮੁਖੀਏ ਨੀਯਤ ਕਰੋ। ਬਾਬਾ ਜੀ ਨੇ ਆਗਿਆ ਮੰਨ ਕੇ ਅਲਮਸਤ ਜੀ, ਬਾਲੂ ਹਸਨਾ ਜੀ, ਫੂਲਸ਼ਾਹ ਜੀ ਅਤੇ ਗੋਂਦਾ ਜੀ ਨੂੰ ਇਸ ਕੰਮ ਲਈ ਚੁਣਿਆ। ਉਨ੍ਹਾਂ ਨੇ ਚਾਰ ਧੂਣੀਆਂ ਜਾਂ ਧੂੰਏ ਕਾਇਮ ਕੀਤੇ ਜੋ ਸਿੱਖੀ ਪ੍ਰਚਾਰ ਦੇ ਸੋਮੇ ਬਣੇ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਸਿੱਖੀ ਪ੍ਰਚਾਰ ਦੇ ਹੋਰ ਵੀ ਪ੍ਰਬੰਧ ਕੀਤੇ, ਜਿਵੇਂ ਭਾਈ ਬਿਧੀ ਚੰਦ ਜੀ ਨੂੰ ਬੰਗਾਲ ਵਿਚ ਇਸ ਕੰਮ ਲਈ ਭੇਜਿਆ।

ਬਾਬਾ ਗੁਰਦਿੱਤਾ ਜੀ ਸੰਮਤ ੧੬੯੫ ਵਿਚ ਅਕਾਲ ਚਲਾਣਾ ਕਰ ਗਏ। ਆਪ ਜੀ ਦੇ ਸਮਾਉਣ ਦਾ ਯਾਦਗਾਰੀ ਅਸਥਾਨ ਸ੍ਰੀ ਕੀਰਤਪੁਰ ਵਿਚ ਹੈ।

## ਗੁਰਗੱਦੀ ਲਈ ਚੋਣ

ਜਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਜਾਣਿਆ ਕਿ ਸਾਡਾ ਜੋਤੀ ਜੋਤ ਸਮਾਉਣ ਦਾ ਸਮਾਂ ਨੇੜੇ ਆ ਰਿਹਾ ਹੈ, ਤਾਂ ਆਪ ਨੇ ਆਪਣੇ ਮਗਰੋਂ ਗੁਰ-ਗੱਦੀ ਦੀਆਂ ਜ਼ੁੰਮੇਵਾਰੀਆਂ ਸੰਭਾਲਣ ਵਾਲੇ ਦੀ ਚੋਣ ਕੀਤੀ। ਆਪ ਦੇ ਪੰਜ ਸਾਹਿਬਜ਼ਾਦੇ ਸਨ-ਬਾਬਾ ਗੁਰਦਿੱਤਾ ਜੀ, ਸ੍ਰੀ ਸੂਰਜ ਮੱਲ ਜੀ, ਸ੍ਰੀ ਅਣੀ ਰਾਇ ਜੀ, ਬਾਬਾ ਅਟੱਲ ਜੀ ਤੇ ਸ੍ਰੀ ਤੇਗ ਬਹਾਦਰ ਜੀ। ਇਨ੍ਹਾਂ ਵਿਚੋਂ ਬਾਬਾ ਗੁਰਦਿੱਤਾ ਜੀ, ਬਾਬਾ ਅਟੱਲ ਜੀ ਤੇ ਸ੍ਰੀ ਅਣੀ ਰਾਇ ਜੀ ਚਲਾਣਾ ਕਰ ਚੁੱਕੇ ਸਨ। ਸ੍ਰੀ ਸੂਰਜ ਮੱਲ ਜੀ ਦਾ ਝੁਕਾਅ ਬਹੁਤਾ ਦੁਨੀਆਂਦਾਰੀ ਵੱਲ ਸੀ। ਸ੍ਰੀ ਤੇਗ ਬਹਾਦਰ ਜੀ ਬਹੁਤ ਵਧੇਰੇ ਤਿਆਗੀ ਸੁਭਾ ਵਾਲੇ ਸਨ। ਸਮੇਂ ਦੀ ਮੰਗ ਅਜੇ ਕੁਝ ਹੋਰ ਸੀ। ਬਾਬਾ ਗੁਰਦਿੱਤਾ ਜੀ ਦੇ ਦੋ ਪੁੱਤਰ ਸਨ-ਧੀਰ ਮੱਲ ਤੇ ਸ੍ਰੀ ਹਰਿ ਰਾਇ ਜੀ। ਧੀਰ ਮੱਲ ਗੁਰੂ-ਘਰ ਦਾ ਧਰੋਹੀ ਸੀ ਤੇ ਵੈਰੀਆਂ ਨਾਲ ਗੰਢ-ਤੁਪ ਕਰਦਾ ਹੁੰਦਾ ਸੀ। ਇਸ ਕਰਕੇ ਉਹ ਤਾਂ ਮੂਲੋਂ ਹੀ ਗੁਰ-ਗੱਦੀ ਦੇ ਯੋਗ ਨਹੀਂ ਸੀ। ਬਾਬਾ ਗੁਰਦਿੱਤਾ ਜੀ ਦੇ ਛੋਟੇ ਸਪੁੱਤਰ, ਸ੍ਰੀ ਹਰਿ ਰਾਇ ਜੀ, ਹਰ ਤਰ੍ਹਾਂ ਜ਼ੁੰਮੇਵਾਰੀ ਨਿਬਾਹੁਣ ਦੇ ਯੋਗ ਸਨ। ਇਸੇ ਕਰਕੇ ਉਨ੍ਹਾਂ ਨੂੰ ਹੀ ਆਪ ਨੇ ਇਸ ਪਦਵੀ ਲਈ ਚੁਣਿਆ।

# ਜੋਤੀ ਜੋਤ ਸਮਾਉਣਾ

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਚੇਤ ਸੁਦੀ ਪੰਚਮੀ (੬ ਚੇਤ) ਸੰਮਤ ੧੭੦੧ ਨੂੰ ਐਤਵਾਰ ਵਾਲੇ ਦਿਨ, ਜੋਤੀ ਜੋਤ ਸਮਾਏ। ਉਸ ਦਿਨ ਅੰਗਰੇਜ਼ੀ ਸੰਨ ੧੬੪੪ ਦੇ ਮਾਰਚ ਮਹੀਨੇ ਦੀ ੩ ਤਾਰੀਖ ਸੀ।

ਆਪ ਜੀ ਦੇ ਦੇਹ ਤਿਆਗਣ ਤੇ ਆਪ ਦੇ ਚਰਨ ਕੰਵਲਾਂ ਦੇ ਭੌਰੇ ਬਿਹਬਲ ਹੋ ਗਏ। ਬਹੁਤ ਸਾਰੇ ਤਾਂ ਆਪ ਦੇ ਸਰੀਰ ਦੇ ਨਾਲ ਚਿਖਾ ਵਿਚ ਪੈਣਾ ਲੋਚਦੇ ਸਨ। ਦੋਂਹ ਜਣਿਆਂ-ਇਕ ਰਾਜਪੂਤ ਤੇ ਇਕ ਜੱਟ-ਨੇ ਤਾਂ ਚਿਖਾ ਵਿਚ ਛਾਲਾਂ ਮਾਰ ਵੀ ਦਿੱਤੀਆਂ, ਉਹ ਗੁਰੂ ਦੀ ਦੇਹ ਉਦਾਲੇ ਪ੍ਰਕਰਮਾ ਕਰਦੇ ਰਹੇ ਅਤੇ ਅੰਤ ਨੂੰ ਗੁਰੂ ਜੀ ਦੇ ਚਰਨਾਂ ਨਾਲ ਚਿੰਬੜ ਕੇ ਸੱਚਖੰਡ ਪਧਾਰੇ। ਹੋਰ ਵੀ ਅਨੇਕਾਂ ਸਿੱਖ ਇਹੋ ਕੁਝ ਕਰਨਾ ਚਾਹੁੰਦੇ ਸਨ ਪਰ ਗੁਰੂ ਹਰਿ ਰਾਇ ਜੀ ਨੇ ਉਨ੍ਹਾਂ ਨੂੰ ਰੋਕਿਆ ਅਤੇ ਧੀਰਜ ਦਿੱਤੀ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਦੇਹ ਦਾ ਸਸਕਾਰ ਕੀਰਤਪੁਰ ਵਿਚ ਸਤਲੁਜ ਦੇ ਕੰਢੇ ਕੀਤਾ ਗਿਆ। ਉਸ ਥਾਂ ਦਾ ਨਾਂ ਪਤਾਲਪੁਰੀ ਹੈ।

ਮੀਰੀ ਪੀਰੀ ਦੇ ਮਾਲਕ ਗੁਰੂ ਹਰਿਗੋਬਿੰਦ ਸਾਹਿਬ ਨੇ ਮੁਸਲਮਾਨੀ ਹੱਲਿਆਂ ਤੇ ਮੁਸਲਮਾਨੀ ਰਾਜ ਦੇ ਧੱਕੇ ਤੇ ਜਬਰ ਦੇ ਮਿੱਧੇ-ਮਧੋਲੇ ਹੋਏ ਪੰਜਾਬੀਆਂ ਦੇ ਮਨਾਂ ਵਿਚ ਬੀਰ-ਰਸ ਭਰਿਆ, ਉਨ੍ਹਾਂ ਦੇ ਤਨਾਂ ਵਿਚ ਨਵੀਂ ਜਾਨ ਤੇ ਨਵੀਂ ਸੱਤਿਆ ਪੈਦਾ ਕੀਤੀ, ਉਹਨਾਂ ਦੇ ਸੁਭਾ ਨੂੰ ਅਣਖ ਤੇ ਸ੍ਵੈ-ਮਾਨ ਦੀ ਪਾਹ ਲਾਈ ਅਤੇ ਉਹਨਾਂ ਦੇ ਅੰਦਰ ਅਜ਼ਾਦੀ ਲਈ ਸਿੱਕ ਪੈਦਾ ਕੀਤੀ। ਇਸ ਤਰ੍ਹਾਂ ਆਪ ਨੇ ਇਕ ਅਜਿਹੀ ਕੌਮ ਲਈ ਪਨੀਰੀ ਤਿਆਰ ਕਰਨੀ ਅਰੰਭੀ, ਜਿਸ ਨੇ ਪ੍ਰਦੇਸੀ ਤੁਰਕੀ ਰਾਜ ਨੂੰ ਖਤਮ ਕਰਕੇ ਦੇਸ਼ ਨੂੰ ਆਜ਼ਾਦ ਕਰਾਉਣ ਦਾ ਬੀੜਾ ਚੁੱਕਣਾ ਸੀ।



# ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ
## ਦੀ
# ਜਗਤ–ਫੇਰੀ ਦਾ ਸੰਖੇਪ

**ਜਨਮ**– ਮਾਘ ਸੁਦੀ ੧੩ (੧੯ ਮਾਘ) ਸੰ: ੧੬੮੬, ੧੬ ਜਨਵਰੀ ਸੰਨ ੧੬੩੦।

**ਜਨਮ**– ਅਸਥਾਨ–ਸ਼ੀਸ਼ ਮਹਿਲ ਕੀਰਤਪੁਰ, ਜ਼ਿਲ੍ਹਾ ਰੂਪ ਨਗਰ (ਰੋਪੜ)।

**ਮਾਤਾ–ਪਿਤਾ**– ਪਿਤਾ ਬਾਬਾ ਗੁਰਦਿੱਤਾ ਜੀ,
ਮਾਤਾ ਸ੍ਰੀ ਨਿਹਾਲ ਕੌਰ ਜੀ।

**ਗੁਰਿਆਈ**– ਕੀਰਤਪੁਰ, ਜ਼ਿਲ੍ਹਾ ਰੂਪ ਨਗਰ (ਰੋਪੜ) ਚੇਤ ਸੁਦੀ ੧੦, (੧੧ ਚੇਤ) ਸੰਮਤ ੧੭੦੧, ੮ ਮਾਰਚ ਸੰਨ ੧੬੪੪।

**ਵਿਆਹ**– ਅਨੂਪ ਸ਼ਹਿਰ (ਯੂ.ਪੀ.) ਨਿਵਾਸੀ ਸ੍ਰੀ ਦਇਆ ਰਾਮ ਦੀ ਸਪੁੱਤਰੀ, ਸ੍ਰੀ ਕ੍ਰਿਸ਼ਨ ਕੌਰ (ਸੁਲੱਖਣੀ) ਜੀ, ਨਾਲ ਹਾੜ ਸੁਦੀ ੩, ਸੰਮਤ ੧੬੯੭।

**ਸੰਤਾਨ**– ਸ੍ਰੀ ਰਾਮ ਰਾਇ ਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ।

**ਜੋਤੀ–ਜੋਤ ਸਮਾਏ**– ਕੱਤਕ ਵਦੀ ੯, (੫ ਕੱਤਕ) ਸੰਮਤ ੧੭੧੮, ਐਤਵਾਰ ੬ ਅਕਤੂਬਰ ਸੰਨ ੧੬੬੧, ਕੀਰਤਪੁਰ।

# ਗੁਰਿਆਈ ਤੋਂ ਪਹਿਲਾਂ

ਸ੍ਰੀ ਗੁਰੂ ਹਰਿ ਰਾਇ ਸਾਹਿਬ, ਛੇਵੇਂ ਸਤਿਗੁਰਾਂ ਦੇ ਵੱਡੇ ਸਾਹਿਬਜ਼ਾਦੇ ਬਾਬਾ ਗੁਰਦਿੱਤਾ ਜੀ ਦੇ ਸਪੁੱਤਰ ਸਨ। ਆਪ ਦਾ ਜਨਮ ਮਾਘ ਸੁਦੀ ੧੩, ਸੰਮਤ ੧੬੮੬ ਨੂੰ, ਮਾਤਾ ਨਿਹਾਲ ਕੌਰ ਜੀ ਦੀ ਕੁੱਖੋਂ, ਕੀਰਤਪੁਰ ਵਿਚ ਹੋਇਆ। ਉਸ ਦਿਨ ਛਨਿੱਛਰਵਾਰ ਸੀ ਤੇ ਮਾਘ ਦੀ ੧੯ ਤਰੀਕ ਸੀ। ਅੰਗਰੇਜ਼ੀ ਸਾਲ ਸੰਨ ੧੬੩੦ ਦੇ ਮਹੀਨਾ ਜਨਵਰੀ ਦੀ ਉਸ ਦਿਨ ੧੬ ਤਾਰੀਖ ਸੀ।

ਸ੍ਰੀ ਗੁਰੂ ਹਰਿ ਰਾਇ ਸਾਹਿਬ ਦੀ ਪੜ੍ਹਾਈ-ਸਿਖਲਾਈ ਮੀਰੀ-ਪੀਰੀ ਦੇ ਮਾਲਕ ਛੇਵੇਂ ਸਤਿਗੁਰਾਂ ਦੀ ਨਿਗਰਾਨੀ ਵਿਚ ਹੋਈ। ਆਪ ਨੂੰ ਹੋਰ ਵਿਦਿਆ ਦੇ ਨਾਲ ਸ਼ਸਤਰਾਂ ਦੀ ਵਰਤੋਂ ਅਤੇ ਬੀਰਤਾ ਵਾਲੇ ਹੋਰ ਅਭਿਆਸ ਸਿਖਾਉਣ ਦਾ ਵੀ ਪ੍ਰਬੰਧ ਕੀਤਾ ਗਿਆ। ਛੋਟੀ ਉਮਰ ਤੋਂ ਹੀ ਆਪ ਜੀ ਸੰਤ ਸੁਭਾਅ ਅਤੇ ਦਇਆ ਤੇ ਪ੍ਰੇਮ ਨਾਲ ਭਰਪੂਰ ਕੋਮਲ ਹਿਰਦੇ ਵਾਲੇ ਸਨ ਪਰ ਨਾਲ ਹੀ ਆਪ ਸੂਰਬੀਰਤਾ ਦੇ ਵੀ ਪੁੰਜ ਸਨ, ਆਪ ਫੁਲਾਦ ਵਾਂਗ ਸਖ਼ਤ ਤੇ ਫੁੱਲਾਂ ਦੀ ਤਰ੍ਹਾਂ ਨਰਮ ਗੁਣਾਂ ਦੇ ਮਾਲਕ ਸਨ।

ਆਪ ਦੇ ਹਿਰਦੇ ਦੀ ਕੋਮਲਤਾ ਬਾਰੇ ਇਕ ਸਾਖੀ ਪ੍ਰਸਿੱਧ ਹੈ। ਇਕ ਦਿਨ ਆਪ ਕਰਤਾਰਪੁਰ ਦੇ ਬਾਗ ਵਿਚ ਟਹਿਲ ਰਹੇ ਸਨ। ਤੇਜ਼ ਹਵਾ ਚੱਲ ਪਈ। ਆਪ ਦੇ ਜਾਮੇ ਦੇ ਹਵਾ ਨਾਲ ਖਿੰਡਣ ਦੇ ਕਾਰਨ ਕੁਝ ਫੁੱਲ ਟੁੱਟ ਕੇ ਭੋਂ ਉੱਤੇ ਡਿੱਗ ਪਏ। ਇਹ ਵੇਖ ਕੇ ਆਪ ਦੁਖੀ ਜਿਹੇ ਹੋ ਕੇ ਖੜੋ ਗਏ ਤੇ ਕਹਿਣ ਲੱਗੇ, "ਇਹ ਸੁੰਦਰ ਫੁੱਲ ਟਾਹਣੀਆਂ 'ਤੇ ਕਿਆ ਚੰਗੇ ਲੱਗਦੇ ਸਨ? ਮੇਰੇ ਜਾਮੇ ਨਾਲ ਇਹ ਟੁੱਟ ਕੇ ਮਿੱਟੀ ਵਿਚ ਜਾ ਪਏ ਹਨ। ਫੁੱਲਾਂ ਬੂਟਿਆਂ ਵਿਚ ਵੀ ਅੰਤ ਨੂੰ ਜਾਨ ਹੈ।"

ਆਪ ਉਥੇ ਖੜੇ ਸਨ, ਕਿ ਛੇਵੇਂ ਸਤਿਗੁਰੂ ਜੀ ਉਥੇ ਆ ਗਏ; ਉਹਨਾਂ ਨੇ ਇਸ ਤਰ੍ਹਾਂ ਸਹਿਮ ਜਿਹੇ ਵਿਚ ਖੜੇ ਹੋਣ ਦਾ ਕਾਰਨ ਪੁੱਛਿਆ। ਸ੍ਰੀ ਹਰਿ ਰਾਇ ਸਾਹਿਬ ਨੇ ਫੁੱਲਾਂ ਦੇ ਟੁੱਟ ਕੇ ਮਿੱਟੀ ਵਿਚ ਪੈਣ ਨਾਲ ਪੈਦਾ ਹੋਏ ਆਪਣੇ

ਦਿਲ ਦੇ ਦੁੱਖ ਦੀ ਗੱਲ ਦੱਸੀ। ਅੱਗੋਂ ਸ੍ਰੀ ਸਤਿਗੁਰੂ ਜੀ ਬੋਲੇ "ਬੇਟਾ! ਜਦ ਅਜੇਹਾ ਜਾਮਾ ਪਾਈਏ, ਜਿਹੜਾ ਖਿੰਡ ਕੇ ਦੂਰ ਤੀਕ ਪੁੱਜ ਸਕਦਾ ਹੋਵੇ ਤੇ ਕੋਮਲ ਵਸਤਾਂ ਨੂੰ ਨੁਕਸਾਨ ਪੁਚਾ ਸਕਦਾ ਹੋਵੇ, ਤਾਂ ਜਾਮੇ ਨੂੰ ਸੰਭਾਲ ਕੇ ਰੱਖਣਾ ਚਾਹੀਦਾ ਹੈ।"

ਇਨ੍ਹਾਂ ਸ਼ਬਦਾਂ ਰਾਹੀਂ ਮੀਰੀ-ਪੀਰੀ ਦੇ ਮਾਲਕ, ਸੂਰਬੀਰਤਾ ਦੇ ਪੁੰਜ ਗੁਰੂ ਹਰਿਗੋਬਿੰਦ ਜੀ ਨੇ ਆਪਣੇ ਹੋਣਹਾਰ, ਸੰਤ-ਸਿਪਾਹੀ ਪੋਤਰੇ ਨੂੰ ਇਹ ਸਿੱਖਿਆ ਦਿੱਤੀ ਕਿ ਬੰਦੇ ਨੂੰ ਆਪਣੀ ਤਾਕਤ ਦੀ ਸੋਚ-ਸਮਝ ਕੇ ਵਰਤੋਂ ਕਰਨੀ ਚਾਹੀਦੀ ਹੈ ਅਤੇ ਸੁਤੇ ਸਿੱਧ ਜਾਂ ਅਣਭੋਲ ਵੀ ਕਿਸੇ ਨੂੰ ਦੁੱਖ ਤਕਲੀਫ ਦੇਣੋਂ ਸੰਕੋਚ ਕਰਨਾ ਚਾਹੀਦਾ ਹੈ।

ਸ੍ਰੀ ਹਰਿ ਰਾਇ ਜੀ ਨੇ ਇਸ ਉਪਦੇਸ਼ ਨੂੰ ਘੁੱਟ ਕੇ ਪੱਲੇ ਬੰਨ੍ਹਿਆ 'ਤੇ ਸਾਰੀ ਉਮਰ ਇਸ ਅਨੁਸਾਰ ਵਰਤੋਂ ਕੀਤੀ। ਆਪ ਤਾਣ ਹੁੰਦਿਆਂ ਵੀ ਨਿਤਾਣੇ ਹੋ ਕੇ ਵਰਤਦੇ ਰਹੇ। ਆਪ ਕਿਸੇ ਦਾ ਦਿਲ ਦੁਖਾਉਣ ਨੂੰ ਪਾਪ ਸਮਝਦੇ ਸਨ। ਉਹ ਸ਼ੇਖ ਫਰੀਦ ਦਾ ਹੇਠ ਲਿਖਿਆ ਸਲੋਕ ਬਹੁਤ ਪ੍ਰੇਮ ਨਾਲ ਉਚਾਰਿਆ ਕਰਦੇ ਸਨ:-

"ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥
ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥"੧੩੦॥

ਇਸ ਸਲੋਕ ਦਾ ਅਰਥ ਇਹ ਹੈ, ਕਿ ਸਭ ਮਨੁੱਖਾਂ ਦੇ ਦਿਲ ਮਾਣਕ (ਵਡਮੁੱਲੇ ਹੀਰੇ) ਹਨ, ਇਨ੍ਹਾਂ ਨੂੰ ਦੁਖਾਉਣਾ ਪਾਪ ਹੈ। ਜੇ ਤੁਸੀਂ ਪ੍ਰੀਤਮ-ਪਰਮਾਤਮਾ ਨੂੰ ਮਿਲਣ ਦੇ ਚਾਹਵਾਨ ਹੋ, ਤਾਂ ਕਿਸੇ ਦਾ ਵੀ ਦਿਲ ਨਾ ਦੁਖਾਓ।'

ਆਪ ਇਹ ਵੀ ਕਿਹਾ ਕਰਦੇ ਸਨ 'ਮੰਦਰ ਤੇ ਮਸੀਤ ਦੀ ਤਾਂ ਮੁਰੰਮਤ ਜਾਂ ਮੁੜ-ਉਸਾਰੀ ਹੋ ਸਕਦੀ ਹੈ, ਪਰ ਢੱਠੇ ਟੁੱਟੇ ਦਿਲ ਨੂੰ ਮੁੜ ਸਾਬਤ ਨਹੀਂ ਕੀਤਾ ਜਾ ਸਕਦਾ।'

ਆਪ ਦੀ ਸਾਰੀ ਉਮਰ ਹੀ ਇਕ ਪਾਸੇ ਨਿਰਭੈ, ਸੂਰਬੀਰਤਾ ਅਤੇ ਦੂਜੇ ਪਾਸੇ ਪ੍ਰੇਮ, ਦਇਆ ਤੇ ਕੋਮਲਤਾ ਦਾ ਨਮੂਨਾ ਸੀ।

ਆਪ ਦਾ ਵਿਆਹ ਅਨੂਪ ਸ਼ਹਿਰ, ਜ਼ਿਲ੍ਹਾ ਬੁਲੰਦ ਸ਼ਹਿਰ, ਉੱਤਰ-ਪ੍ਰਦੇਸ਼, ਨਿਵਾਸੀ ਸ੍ਰੀ ਦਇਆ ਰਾਮ ਦੀ ਸਪੁੱਤਰੀ, ਸ੍ਰੀ ਕ੍ਰਿਸ਼ਨ ਕੌਰ (ਸੁਲੱਖਣੀ) ਜੀ ਨਾਲ ਹਾੜ ਸੁਦੀ ੩, ਸੰਮਤ ੧੬੯੭ ਨੂੰ ਹੋਇਆ। ਉਨ੍ਹਾਂ ਦੀ ਕੁੱਖ ਤੋਂ ਦੋ ਪੁੱਤਰ, ਸ੍ਰੀ ਰਾਮ ਰਾਇ ਜੀ ਤੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਪੈਦਾ ਹੋਏ।

## ਗੁਰਿਆਈ ਦਾ ਸਮਾਂ

***ਗੁਰਿਆਈ***– ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੇ ਮਗਰੋਂ ਗੁਰ-ਗੱਦੀ ਦੀਆਂ ਜ਼ੁਮੇਂਵਾਰੀਆਂ ਲਈ ਆਪਣੇ ਪੋਤਰੇ, ਸ੍ਰੀ ਹਰਿ ਰਾਇ ਜੀ ਨੂੰ ਚੁਣਿਆ। ਇਸ ਦਾ ਜ਼ਿਕਰ ਅਸੀਂ ਅੱਗੇ ਕਰ ਆਏ ਹਾਂ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ੬ ਚੇਤ ਸੰਮਤ ੧੭੦੧ (੩ ਮਾਰਚ ਸੰਨ ੧੬੪੪) ਨੂੰ ਜੋਤੀ-ਜੋਤ ਸਮਾਏ। ਉਸ ਤੋਂ ਮਗਰੋਂ ੧੧ ਚੇਤ (ਚੇਤ ਸੁਦੀ ੧੦) ਵਾਲੇ ਦਿਨ ਬਾਬਾ ਬੁੱਢਾ ਜੀ ਦੇ ਸਪੁੱਤਰ, ਭਾਈ ਭਾਨਾ ਜੀ ਨੇ ਆਪ ਨੂੰ ਗੁਰਿਆਈ ਦਾ ਤਿਲਕ ਦਿੱਤਾ ਤੇ ਸਾਰੀ ਸੰਗਤ ਨੇ ਆਪ ਨੂੰ ਮੱਥਾ ਟੇਕਿਆ। ਉਸ ਦਿਨ ਸ਼ੁੱਕਰਵਾਰ ਸੀ ਅਤੇ ਸੰਨ ੧੬੪੪ ਦੇ ਮਾਰਚ ਦੀ ੮ ਤਰੀਕ ਸੀ।

***ਲੰਗਰ***– ਗੁਰਗੱਦੀ 'ਤੇ ਬੈਠ ਕੇ ਆਪ ਨੇ ਗਰੀਬਾਂ ਤੇ ਲੋੜਵੰਦਾਂ ਦੀ ਸੇਵਾ-ਸੰਭਾਲ ਵੱਲ ਖਾਸ ਧਿਆਨ ਦਿੱਤਾ, ਜੋ ਵੀ ਆਪ ਦੇ ਦਰਸ਼ਨਾਂ ਲਈ ਆਉਂਦੇ, ਆਪ ਉਨ੍ਹਾਂ ਨੂੰ ਪੁਛਦੇ, "ਕੀ ਤੁਸੀਂ ਲੰਗਰ ਚਲਾਉਂਦੇ ਹੋ ਅਤੇ ਵੰਡ ਕੇ ਛਕਦੇ ਹੋ?" ਆਪ ਨੇ ਇਹ ਵੀ ਹੁਕਮ ਦਿੱਤਾ, ਕਿ ਭਾਵੇਂ ਕਿਸੇ ਵੀ ਵੇਲੇ ਕੋਈ ਲੋੜਵੰਦ ਲੰਗਰ ਵਿਚ ਆਵੇ, ਉਸ ਨੂੰ ਪ੍ਰਸ਼ਾਦਾ ਜ਼ਰੂਰ ਛਕਾਇਆ ਜਾਵੇ। ਇਹ ਹੁਕਮ ਕੇਵਲ ਗੁਰੂ ਕੇ ਲੰਗਰ ਵਾਸਤੇ ਹੀ ਨਹੀਂ ਸੀ, ਸਗੋਂ ਸਾਰੇ ਸਿੱਖਾਂ ਦੇ ਚਲਾਏ ਲੰਗਰਾਂ ਲਈ ਵੀ। ਆਪ ਦਾ ਹੁਕਮ ਸੀ ਕਿ ਹਰੇਕ ਸਿੱਖ ਆਪਣੇ ਘਰ ਦੇਗ ਚਲਾਵੇ ਅਤੇ ਜਦੋਂ ਵੀ ਕੋਈ ਲੋੜਵੰਦ ਆਵੇ, ਉਸ ਨੂੰ ਅੰਨ ਪਾਣੀ ਛਕਾਵੇ।

ਛੇਵੇਂ ਸਤਿਗੁਰਾਂ ਵਾਂਗ ਸੱਤਵੇਂ ਸਤਿਗੁਰੂ ਵੀ ਸ਼ਿਕਾਰ ਦੇ ਬੜੇ ਸ਼ੌਕੀਨ ਅਤੇ ਤਕੜੇ ਸ਼ਿਕਾਰੀ ਸਨ। ਪਰ ਨਾਲ ਹੀ ਆਪ ਅਨੋਖੇ ਸ਼ਿਕਾਰੀ ਵੀ ਸਨ। ਜਿਹੜੇ ਜਾਨਵਰਾਂ ਨੂੰ ਉਹ ਫੜਦੇ ਸਨ, ਉਹਨਾਂ ਨੂੰ ਮਾਰਦੇ ਨਹੀਂ ਸਨ, ਸਗੋਂ ਘਰ ਲਿਆ ਕੇ ਆਪਣੇ ਬਾਗ ਵਿਚ ਉਹਨਾਂ ਨੂੰ ਪਾਲਦੇ ਸਨ। ਆਪ ਦਾ ਬਾਗ ਇਸ ਤਰ੍ਹਾਂ ਚਿੜੀਆ-ਘਰ ਬਣ ਗਿਆ ਸੀ।

***ਦਵਾਈਖਾਨਾ***—ਜਿੱਥੇ ਆਪ ਦੁਖੀ ਦਿਲਾਂ ਨੂੰ ਨਾਮ-ਦਾਰੂ ਦੇ ਕੇ ਅਰੋਗ ਤੇ ਸੁਖੀ ਕਰਦੇ ਸਨ, ਉਥੇ ਆਪ ਇਨਸਾਨਾਂ ਦੇ ਰੋਗੀ ਸਰੀਰਾਂ ਦੇ ਰੋਗ ਮਿਟਾਉਣ ਤੇ ਉਨ੍ਹਾਂ ਨੂੰ ਸੁਖੀ ਤੇ ਨਰੋਏ ਕਰਨ ਦਾ ਵੀ ਪ੍ਰਬੰਧ ਕਰਦੇ ਸਨ। ਆਪ ਨੇ ਬੜਾ ਵੱਡਾ ਦਵਾਈਖਾਨਾ ਖੋਲ੍ਹਿਆ ਤੇ ਬੜੀਆਂ ਕੀਮਤੀ ਤੇ ਦੁਰਲੱਭ ਦਵਾਈਆਂ ਮੰਗਾ ਕੇ ਰੱਖੀਆਂ। ਕੋਈ ਰੋਗੀ ਕਿਸੇ ਵੇਲੇ ਵੀ ਆ ਜਾਵੇ, ਉਸ ਨੂੰ ਮੁਫ਼ਤ ਦਵਾਈ ਤੇ ਖੁਰਾਕ ਮਿਲਦੀ ਸੀ ਤੇ ਉਸ ਦੀ ਪ੍ਰੇਮ ਨਾਲ ਟਹਿਲ-ਸੇਵਾ ਕੀਤੀ ਜਾਂਦੀ ਸੀ। ਆਪ ਦਾ ਦਵਾਈਖਾਨਾ ਇੰਨਾ ਪ੍ਰਸਿੱਧ ਹੋਇਆ, ਕਿ ਇਥੋਂ ਦਵਾਈਆਂ ਲੈਣ ਲਈ ਦੂਰੋਂ ਦੂਰੋਂ ਲੋਕ ਆਇਆ ਕਰਦੇ ਸਨ। ਇਕ ਵੇਰ ਸ਼ਾਹਜਹਾਨ ਬਾਦਸ਼ਾਹ ਦਾ ਪੁੱਤਰ ਦਾਰਾ ਸ਼ਿਕੋਹ ਬਿਮਾਰ ਹੋ ਗਿਆ। ਹਕੀਮਾਂ ਨੇ ਖਾਸ ਕਿਸਮ ਤੇ ਵਜ਼ਨ ਦੇ ਲੌਂਗ, ਹਰੜਾਂ ਤੇ ਗਜਮੋਤੀ, ਦਵਾਈ ਲਈ ਤਜਵੀਜ਼ ਕੀਤੇ। ਇਹ ਸ਼ੈਆਂ ਆਪ ਦੇ ਦਵਾਈਖਾਨੇ ਤੋਂ ਬਿਨਾਂ ਹੋਰ ਕਿਤਿਓਂ ਨਾ ਮਿਲੀਆਂ। ਦਾਰਾ ਸ਼ਿਕੋਹ ਰਾਜ਼ੀ ਹੋ ਗਿਆ। ਉਸ ਨੇ ਕੀਰਤਪੁਰ ਪਹੁੰਚ ਕੇ ਗੁਰੂ ਜੀ ਦਾ ਧੰਨਵਾਦ ਕੀਤਾ। ਗੁਰੂ ਜੀ ਦੇ ਉਪਦੇਸ਼ ਦਾ ਉਸ ਦੇ ਮਨ ਉੱਪਰ ਬਹੁਤ ਅਸਰ ਹੋਇਆ।

## ਦਾਰਾ ਸ਼ਿਕੋਹ ਦੀ ਸਹਾਇਤਾ

ਜਿੱਥੇ ਸ੍ਰੀ ਗੁਰੂ ਹਰਿਰਾਇ ਜੀ ਦੁਖੀਆਂ ਦੇ ਮਨਾਂ ਤੇ ਤਨਾਂ ਦੇ ਰੋਗ ਕੱਟਦੇ ਤੇ ਰੱਬ ਤੋਂ ਵਿਛੜੀਆਂ ਰੂਹਾਂ ਨੂੰ ਉਸ ਨਾਲ ਜੋੜਦੇ ਸਨ, ਉਥੇ ਆਪ ਸੂਰਬੀਰ ਜੋਧੇ ਵੀ ਸਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਆਗਿਆ ਮੂਜਬ ਆਪ ਨੇ ੨੨੦੦ ਸਵਾਰ ਰੱਖੇ ਹੋਏ ਸਨ, ਤਾਂ ਜੁ ਲੋੜ ਪੈਣ 'ਤੇ ਉਨ੍ਹਾਂ ਨੂੰ ਵਰਤਿਆ

ਜਾ ਸਕੇ। ਪਰ ਉਂਜ ਆਪ ਅਮਨ ਦੇ ਚਾਹਵਾਨ ਸਨ ਤੇ ਅਮਨ ਵਿਚ ਰਹਿ ਕੇ ਸਿੱਖੀ ਦਾ ਪ੍ਰਚਾਰ ਕਰਨਾ ਚਾਹੁੰਦੇ ਸਨ।

ਜਦ ਸ਼ਾਹਜਹਾਨ ਦੇ ਪੁੱਤਰਾਂ ਵਿਚਕਾਰ ਦਿੱਲੀ ਦੇ ਤਖ਼ਤ ਲਈ ਲੜਾਈ ਹੋਈ, ਤਾਂ ਇਕ ਸਮੇਂ ਗੁਰੂ ਜੀ ਨੂੰ ਆਪਣੀ ਫੌਜ ਮੈਦਾਨ ਵਿਚ ਲਿਆਉਣੀ ਪਈ, ਪਰ ਉਨ੍ਹਾਂ ਨੇ ਅਜੇਹਾ ਢੰਗ ਧਾਰਨ ਕੀਤਾ, ਕਿ ਸੱਪ ਵੀ ਮਰ ਜਾਵੇ ਤੇ ਸੋਟਾ ਵੀ ਬਚ ਜਾਵੇ ਵਾਲੀ ਗੱਲ ਹੋ ਜਾਵੇ, ਮਨੋਰਥ ਵੀ ਪੂਰਾ ਹੋ ਜਾਵੇ, ਪਰ ਲਹੂ ਵੀ ਨਾ ਡੁੱਲ੍ਹੇ। ਉਹ ਇਉਂ-ਦਾਰਾ ਸ਼ਿਕੋਹ ਔਰੰਗਜ਼ੇਬ ਤੋਂ ਹਾਰ ਖਾ ਕੇ ਲਾਹੌਰ ਵੱਲ ਨੂੰ ਨੱਠਾ, ਉਸ ਨੂੰ ਫੜਨ ਲਈ ਔਰੰਗਜ਼ੇਬ ਨੇ ਉਸ ਦੇ ਮਗਰ ਫੌਜ ਭੇਜੀ। ਦਾਰਾ ਸ਼ਿਕੋਹ ਨੂੰ ਪਤਾ ਲੱਗਾ ਕਿ ਗੁਰੂ ਜੀ ਗੋਇੰਦਵਾਲ ਹਨ। ਉਹ ਉਥੇ ਉਨ੍ਹਾਂ ਨੂੰ ਮਿਲਿਆ। ਉਸ ਨੇ ਬੇਨਤੀ ਕੀਤੀ ਕਿ ਮੇਰੇ ਮਗਰ ਲੱਗੀ ਫੌਜ ਨੂੰ ਜੇ ਤੁਸੀਂ ਇਕ ਦਿਨ ਦਰਿਆ ਨਾ ਲੰਘਣ ਦਿਓ ਤਾਂ ਮੈਂ ਲਾਹੌਰ ਪਹੁੰਚ ਜਾਵਾਂ ਤੇ ਮੇਰੀ ਜਾਨ ਬਚ ਜਾਵੇ। ਸ਼ਰਨ ਆਏ ਦੁਖੀ ਲੋੜਵੰਦ ਦੀ ਬਾਂਹ ਫੜਨੀ ਤਾਂ ਗੁਰੂ ਨਾਨਕ ਦੇ ਘਰ ਦਾ ਪਹਿਲਾ ਅਸੂਲ ਰਿਹਾ ਹੈ। ਗੁਰੂ ਜੀ ਨੇ ਉਸ ਨੂੰ ਧੀਰਜ ਦਿੱਤੀ, ਪਰਸ਼ਾਦ ਛਕਾਇਆ ਤੇ ਵਿਦਾ ਕੀਤਾ। ਫਿਰ ਆਪ ਆਪਣੇ ੨੨੦੦ ਸੂਰਬੀਰ ਸਵਾਰ ਲੈ ਕੇ ਬਿਆਸ ਦੇ ਕੰਢੇ 'ਤੇ ਜਾ ਖੜੋਤੇ ਤੇ ਸਭ ਬੇੜੀਆਂ ਆਪਣੇ ਕਾਬੂ ਕਰ ਲਈਆਂ। ਇਸ ਤਰ੍ਹਾਂ ਉਨ੍ਹਾਂ ਨੇ ਫੌਜ ਨੂੰ ਇਕ ਦਿਨ ਦਰਿਆ ਪਾਰ ਕਰਨੋਂ ਰੋਕ ਲਿਆ। ਉੱਨੇ ਚਿਰ ਨੂੰ ਦਾਰਾ ਸ਼ਿਕੋਹ ਥਾਂ ਸਿਰ ਜਾ ਪੁੱਜਾ।

## ਔਰੰਗਜ਼ੇਬ ਤੇ ਰਾਮ ਰਾਇ

ਇਸ ਗੱਲ ਦਾ ਔਰੰਗਜ਼ੇਬ ਨੂੰ ਵੀ ਪਤਾ ਲਗ ਗਿਆ। ਜਦ ਉਹ ਭਰਾਵਾਂ ਨੂੰ ਮੁਕਾ ਕੇ ਤੇ ਪਿਓ ਨੂੰ ਕੈਦ ਕਰ ਕੇ ਬਾਦਸ਼ਾਹ ਬਣਿਆ ਤਾਂ ਉਸ ਨੇ ਤਖ਼ਤ 'ਤੇ ਬਹਿਣ ਮਗਰੋਂ ਛੇਤੀ ਹੀ ਗੁਰੂ ਜੀ ਨੂੰ ਸੱਦ ਭੇਜਿਆ। ਗੁਰੂ ਜੀ ਆਪ ਤਾਂ ਨਾ ਗਏ, ਪਰ ਆਪਣੇ ਥਾਂ ਉਹਨਾਂ ਨੇ ਆਪਣੇ ਵੱਡੇ ਪੁੱਤਰ, ਸ੍ਰੀ ਰਾਮਰਾਇ ਨੂੰ ਭੇਜਿਆ। ਉਸ ਨੂੰ ਆਪ ਨੇ ਪੱਕੀ ਕੀਤੀ, ਕਿ ਉਥੇ ਜੋ ਜੋ ਗੱਲ

ਪੁੱਛੀ ਜਾਵੇ ਸੱਚ ਸੱਚ ਕਹਿਣੀ ਅਤੇ ਕੋਈ ਕਰਾਮਾਤ ਨਾ ਵਿਖਾਉਣੀ। ਨਾਲ ਹੀ ਆਪ ਨੇ ਉਸ ਨੂੰ ਯਕੀਨ ਦਿਵਾਇਆ ਕਿ ਜਦ ਤੀਕ ਗੁਰੂ ਨਾਨਕ ਦੇਵ ਜੀ ਦੇ ਆਸ਼ੇ ਅਨੁਸਰ ਗੱਲ ਕਰੋਗੇ, ਸਭ ਠੀਕ ਹੋਵੇਗਾ।

ਜਦ ਰਾਮਰਾਇ ਦਿੱਲੀ ਪੁੱਜਾ, ਤਾਂ ਔਰੰਗਜ਼ੇਬ ਨੇ ਉਸ ਦਾ ਬੜਾ ਆਦਰ ਕੀਤਾ। ਉਸ ਨੇ ਪੁੱਛਿਆ ਕਿ ਤੁਹਾਡੇ ਪਿਤਾ ਨੇ ਮੇਰੇ ਵੈਰੀ ਦਾਰਾ ਸ਼ਿਕੋਹ ਦੀ ਕਿਉਂ ਸਹਾਇਤਾ ਕੀਤੀ। ਰਾਮਰਾਇ ਨੇ ਉੱਤਰ ਦਿੱਤਾ: "ਮੁੱਢ ਤੋਂ ਹੀ ਗੁਰੂ ਨਾਨਕ ਦੇ ਘਰ ਦੀ ਇਹ ਰੀਤ ਹੈ ਕਿ ਜੋ ਵੀ ਸ਼ਰਨ ਆਵੇ, ਉਸ ਦੀ ਸੇਵਾ-ਸਹਾਇਤਾ ਕੀਤੀ ਜਾਵੇ। ਗੁਰੂ ਨਾਨਕ ਦਾ ਦਰ ਸਭ ਲਈ ਖੁੱਲ੍ਹਾ ਹੈ। ਜਦ ਬਿਪਤਾ ਵਿਚ ਫਸਿਆ ਦਾਰਾ ਸ਼ਿਕੋਹ ਗੁਰੂ ਜੀ ਦੀ ਸ਼ਰਨ ਆਇਆ, ਤਾਂ ਉਸ ਨੂੰ ਲੋੜਵੰਦ ਦੁਖੀਆ ਜਾਣ ਕੇ ਉਸ ਦੀ ਮੱਦਦ ਕੀਤੀ ਗਈ, ਆਪ ਨਾਲ ਵੈਰ-ਭਾਵ ਧਾਰ ਕੇ ਨਹੀਂ। ਉਥੇ ਤਾਂ ਨਾ ਕੋਈ ਵੈਰੀ ਹੈ, ਨਾ ਬਿਗਾਨਾ।"

ਇਸ ਤੋਂ ਮਗਰੋਂ ਔਰੰਗਜ਼ੇਬ ਨੇ ਸਿੱਖ ਧਰਮ ਬਾਰੇ ਕਈ ਸਵਾਲ ਪੁੱਛੇ, ਜਿਨ੍ਹਾਂ ਦਾ ਉੱਤਰ ਰਾਮਰਾਇ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਸ਼ੇ ਮੁਜਬ ਦਿੱਤਾ। ਇਕ ਦਿਨ ਬਾਦਸ਼ਾਹ ਨੇ ਕਿਹਾ, ਤੁਹਾਡੇ ਗ੍ਰੰਥ ਸਾਹਿਬ ਵਿਚ ਇਹ ਕਿਉਂ ਲਿਖਿਆ ਹੈ:-

'ਮਿਟੀ ਮੁਸਲਮਾਨ ਕੀ ਪੇੜੈ ਕਈ ਕੁਮ੍ਹਿਆਰ।।
ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ।।'

'ਇਸ ਦੇ ਕੀ ਅਰਥ ਹਨ? ਕੀ ਇਹ ਪ੍ਰਗਟ ਤੌਰ 'ਤੇ ਸਾਡੇ ਧਰਮ ਦੀ ਨਿੰਦਿਆ ਨਹੀਂ?'

ਰਾਮਰਾਇ ਔਰੰਗਜ਼ੇਬ ਦੇ ਰੁਹਬ ਵਿਚ ਆ ਗਿਆ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਸ਼ੇ ਤੋਂ ਥਿੜਕ ਗਿਆ। ਉਸ ਨੇ ਉੱਤਰ ਦਿੱਤਾ, "ਬਾਣੀ ਵਿਚ 'ਮਿਟੀ ਮੁਸਲਮਾਨ ਕੀ' ਨਹੀਂ, ਸਗੋਂ 'ਮਿਟੀ ਬੇਈਮਾਨ ਕੀ' ਲਿਖਿਆ ਹੈ।" ਇਹ ਸੁਣ ਕੇ ਬਾਦਸ਼ਾਹ ਖੁਸ਼ ਹੋ ਗਿਆ। ਉਸ ਨੇ ਰਾਮਰਾਇ ਨੂੰ ਦੂਨ ਦਾ ਇਲਾਕਾ ਜਗੀਰ ਵਜੋਂ ਦਿੱਤਾ। ਪਰ ਜਦ ਗੁਰੂ ਜੀ ਨੂੰ ਰਾਮਰਾਇ ਦੇ ਇਸ

ਝੂਠ ਤੇ ਕਮਜ਼ੋਰੀ ਦਾ ਪਤਾ ਲੱਗਾ, ਤਾਂ ਆਪ ਨੂੰ ਬੜਾ ਦੁੱਖ ਹੋਇਆ। ਆਪ ਨੇ ਉਸ ਨੂੰ ਤਿਆਗ ਦਿੱਤਾ ਅਤੇ ਫੈਸਲਾ ਕਰ ਲਿਆ ਕਿ ਉਹ ਗੁਰ-ਗੱਦੀ ਦੇ ਲਾਇਕ ਨਹੀਂ। ਆਪ ਨੇ ਇਹ ਵੀ ਆਗਿਆ ਕੀਤੀ ਕਿ ਰਾਮਰਾਇ ਸਾਡੇ ਮੱਥੇ ਨਾ ਲੱਗੇ।

ਰਾਮਰਾਇ ਛਿੱਥਾ ਹੋ ਕੇ ਲਾਹੌਰ ਪਹੁੰਚਿਆ। ਉਥੇ ਉਸ ਨੇ ਹਾਕਮਾਂ ਨੂੰ ਮਿਲ ਕੇ ਗੁਰ-ਗੱਦੀ ਦੀ ਪ੍ਰਾਪਤੀ ਲਈ ਯਤਨ ਕੀਤੇ। ਉਸ ਨੇ ਧੀਰਮੱਲ ਨੂੰ ਵੀ ਖ਼ਤ ਲਿਖਿਆ ਕਿ ਗੁਰੂ ਜੀ ਨੂੰ ਆਖੋ ਕਿ ਗੱਦੀ ਮੈਨੂੰ ਦੇਣ, ਨਹੀਂ ਤਾਂ ਬੁਰੇ ਨਤੀਜੇ ਨਿਕਲਣਗੇ।

ਰਾਮਰਾਇ ਦੇ ਅਜਿਹੇ ਵਤੀਰੇ ਤੇ ਗੁਰੂ-ਘਰ ਦੀ ਵਿਰੋਧਤਾ ਦੇ ਕਾਰਨ ਸਿੱਖਾਂ ਨੂੰ ਰਾਮ-ਰਾਈਆਂ ਨਾਲ ਰੋਟੀ-ਬੇਟੀ ਦੀ ਸਾਂਝ ਕਰਨ ਦੀ ਮਨਾਹੀ ਹੈ।

## ਸਿੱਖੀ ਪ੍ਰਚਾਰ

ਸ੍ਰੀ ਗੁਰੂ ਹਰਿਰਾਇ ਸਾਹਿਬ ਨੇ ਆਪਣਾ ਬਹੁਤਾ ਸਮਾਂ ਸਿੱਖੀ ਦੇ ਪ੍ਰਚਾਰ 'ਤੇ ਲਾਇਆ। ਆਪ ਨਾ ਕੇਵਲ ਕੀਰਤਪੁਰ ਆਈਆਂ ਦੂਰ-ਦੂਰ ਦੀਆਂ ਸੰਗਤਾਂ ਨੂੰ ਹੀ ਸਿੱਖੀ-ਜੀਵਨ ਦੀ ਜਾਚ ਦੱਸਦੇ ਤੇ ਉਹਨਾਂ ਦੇ ਦਿਲਾਂ ਵਿਚ ਸਿੱਖੀ ਦੀ ਜੋਤ ਜਗਾਉਂਦੇ, ਸਗੋਂ ਆਪ ਨੇ ਦੁਆਬੇ, ਮਾਲਵੇ ਤੇ ਮਾਝੇ ਦੇ ਚੱਕਰ ਵੀ ਲਾਏ ਅਤੇ ਥਾਂ ਥਾਂ ਨਾਮ-ਅੰਮ੍ਰਿਤ ਦੇ ਖੁੱਲ੍ਹੇ ਗੱਫੇ ਵਰਤਾਏ। ਆਪ ਦੀ ਗੁਰਿਆਈ ਦੇ ਸਮੇਂ ਸਿੱਖੀ ਬਹੁਤ ਵਧੀ-ਫੁੱਲੀ।

ਇਸ ਤੋਂ ਛੁੱਟ ਗੁਰੂ ਹਰਿਰਾਇ ਜੀ ਨੇ ਸਿੱਖੀ ਪ੍ਰਚਾਰ ਦਾ ਪੱਕਾ ਪ੍ਰਬੰਧ ਵੀ ਕੀਤਾ। ਆਪ ਦੇ ਪਿਤਾ ਬਾਬਾ ਗੁਰਦਿੱਤਾ ਜੀ ਨੇ ਬਾਬਾ ਸਿਰੀ ਚੰਦ ਜੀ ਦੇ ਚੇਲੇ ਬਣਨ ਮਗਰੋਂ ਸਿੱਖੀ ਪ੍ਰਚਾਰ ਦੇ ਚਾਰ ਟਿਕਾਣੇ ਜਾਂ ਕੇਂਦਰ ਥਾਪੇ ਸਨ, ਜਿਨ੍ਹਾਂ ਨੂੰ ਧੂੰਏਂ ਜਾਂ ਧੂਣੀਆਂ ਕਹਿੰਦੇ ਹਨ। ਉਨ੍ਹਾਂ ਨੇ ਇਨ੍ਹਾਂ ਨੂੰ ਚਹੁੰ ਮੁਖੀ ਉਦਾਸੀ ਸਿੱਖਾਂ ਦੇ ਸਪੁਰਦ ਕੀਤਾ ਸੀ। ਸ੍ਰੀ ਗੁਰੂ ਹਰਿ ਰਾਇ ਸਾਹਿਬ ਨੇ ਇਸੇ ਮਨੋਰਥ ਲਈ ਤਿੰਨ ਟਿਕਾਣੇ ਜਾਂ ਕੇਂਦਰ ਹੋਰ ਥਾਪੇ, ਜਿਨ੍ਹਾਂ ਨੂੰ ਬਖਸ਼ਿਸ਼ਾਂ ਕਹਿੰਦੇ ਹਨ। ਹਰੇਕ ਬਖਸ਼ਿਸ਼ ਇਕ ਪ੍ਰਸਿੱਧ ਉਦਾਸੀ ਸਿੱਖ ਦੇ ਸਪੁਰਦ ਸੀ।

ਉਹ ਬਖਸ਼ਿਸ਼ਾਂ ਇਹ ਸਨ-

**੧. ਸੁਥਰੇਸ਼ਾਹੀ :** ਇਹ ਸੁਥਰੇਸ਼ਾਹ ਦੇ ਸਪੁਰਦ ਸੀ। ਸੁਥਰੇਸ਼ਾਹ ਬੜਾ ਹੱਸਮੁਖ ਆਦਮੀ ਸੀ। ਇਸ ਦੇ ਚੇਲਿਆਂ ਨੇ ਦੂਰ-ਦੂਰ ਫਿਰ ਕੇ ਸਿੱਖੀ ਪ੍ਰਚਾਰ ਕੀਤਾ ਤੇ 'ਹਰਦਮ ਨਾਨਕ ਸ਼ਾਹ' ਧਰਮ ਦਾ ਬੇੜਾ ਬੰਨੇ ਲਾ' ਦਾ ਸੰਦੇਸ਼ ਦਿੱਤਾ।

**੨. ਭਗਤ ਭਗਵਾਨੀਏ :** ਸ੍ਰੀ ਭਗਤ ਭਗਵਾਨ ਦਾ ਪਹਿਲਾ ਨਾਂ ਭਗਵਾਨ ਗਿਰ ਸੀ। ਉਹ ਪੂਰਬ ਤੇ ਬਿਹਾਰ ਵਿਚ ਪ੍ਰਸਿੱਧ ਸੰਨਿਆਸੀ ਮਹਾਤਮਾ ਸਨ। ਆਪ ੩੬੦ ਸਾਧੂਆਂ ਦੀ ਮੰਡਲੀ ਲੈ ਕੇ ਪੰਜਾਬ ਆਏ ਅਤੇ ਸ੍ਰੀ ਗੁਰੂ ਹਰਿਰਾਇ ਸਾਹਿਬ ਦੇ ਦਰਸ਼ਨ ਕਰ ਕੇ ਸਿੱਖ ਬਣੇ। ਬਾਬਾ ਲਖਮੀ ਦਾਸ ਦੇ ਪੋਤਰੇ (ਗੁਰੂ ਨਾਨਕ ਦੇਵ ਜੀ ਦੇ ਪੜਪੋਤਰੇ), ਬਾਬਾ ਮਿਹਰ ਚੰਦ, ਦੀ ਸੰਗਤ ਕਰਕੇ ਉਹਨਾਂ ਨੇ ਉਦਾਸੀ ਭੇਖ ਧਾਰਨ ਕੀਤਾ। ਆਪ ਦੀ ਸੇਵਾ-ਭਗਤੀ ਵੇਖ ਕੇ ਗੁਰੂ ਜੀ ਨੇ ਆਪ ਦਾ ਨਾਂ ਭਗਤ ਭਗਵਾਨ ਰੱਖ ਦਿੱਤਾ। ਫਿਰ ਉਹਨਾਂ ਨੂੰ ਗੁਰੂ ਜੀ ਨੇ ਸਿੱਖੀ-ਪ੍ਰਚਾਰ ਲਈ ਪੂਰਬ ਤੇ ਬਿਹਾਰ ਵੱਲ ਭੇਜਿਆ। ਉਹਨਾਂ ਨੇ ਅਗਾਂਹ ਸਿੱਖੀ-ਪ੍ਰਚਾਰ ਦੇ ਬਹੁਤ ਸਾਰੇ ਕੇਂਦਰ ਆਪਣੇ ਚੇਲਿਆਂ ਦੇ ਮਾਤਹਿਤ ਚਾਲੂ ਕੀਤੇ।

**੩. ਤੀਜੀ ਬਖਸ਼ਿਸ਼ ਭਾਈ ਫੇਰੂ** ਜੀ ਦੀ ਸੀ। ਆਪ ਨੂੰ ਪੰਜਾਬ ਵਿਚ ਲੰਮੇ (ਕਸੂਰ, ਚੂਣੀਆਂ) ਦੇ ਇਲਾਕੇ ਵਿਚ ਸਿੱਖੀ-ਪ੍ਰਚਾਰ ਦੀ ਸੇਵਾ ਬਖਸ਼ੀ ਗਈ। ਆਪ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਸੰਗਤ ਸਾਹਿਬ' ਦਾ ਖਿਤਾਬ ਦਿੱਤਾ, ਜਿਸ ਕਰਕੇ ਇਸ ਬਖਸ਼ਿਸ਼ ਨੂੰ 'ਸੰਗਤ ਸਾਹਿਬੀਏ' ਕਹਿੰਦੇ ਹਨ।

ਮਾਲਵੇ ਵਿਚ ਸਿੱਖੀ-ਪ੍ਰਚਾਰ ਲਈ ਗੁਰੂ ਜੀ ਨੇ ਚਾਰ ਮਸੰਦ ਨੀਯਤ ਕੀਤੇ ਸਨ—ਭਾਈ ਬਹਿਲੋ, ਭਾਈ ਭੂੰਦੜ, ਭਾਈ ਪੰਜਾਬ ਤੇ ਭਾਈ ਭਗਤੂ।

## ਫੂਲਵੰਸ ਦਾ ਵਰ

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਸੰਮਤ ੧੬੯੮ ਵਿਚ ਗੁਰੂ-ਸਰ ਦੇ ਜੰਗ ਪਿੱਛੋਂ ਕਾਲੇ ਦੇ ਭਤੀਜੇ ਫੂਲ ਨੂੰ ਵਰ ਦਿੱਤਾ ਸੀ। ਸੰਮਤ ੧੭੦੩ ਵਿਚ ਸ੍ਰੀ ਗੁਰੂ ਹਰਿਰਾਇ ਸਾਹਿਬ ਮਾਲਵੇ ਵਿਚ ਸਤਿਨਾਮੁ ਦਾ ਛੱਟਾ ਦਿੰਦੇ

ਮਹਿਰਾਜ (ਮਰਾਝ) ਪਹੁੰਚੇ। ਉਥੇ ਫੂਲ ਆਪਣੇ ਸੰਬੰਧੀਆਂ ਸਮੇਤ ਦੀਵਾਨ ਵਿਚ ਹਾਜ਼ਰ ਹੁੰਦਾ ਰਿਹਾ। ਗੁਰੂ ਜੀ ਨੇ ਉਸ ਦੀ ਨਿਮਰਤਾ ਤੇ ਸੇਵਾ-ਭਾਵ ਵੇਖ ਕੇ ਆਪਣੇ ਦਾਦਾ ਗੁਰੂ ਜੀ ਦੇ ਵਰਦਾਨ ਦੀ ਪੁਸ਼ਟੀ ਕੀਤੀ ਅਤੇ ਅਸ਼ੀਰਵਾਦ ਦਿੱਤੀ, ਜਿਸ ਦਾ ਫਲ ਫੂਲਕੀਆਂ ਰਿਆਸਤਾਂ-ਪਟਿਆਲਾ, ਨਾਭਾ ਤੇ ਜੀਂਦ-ਬਣੀਆਂ।

# ਜੋਤੀ-ਜੋਤ ਸਮਾਉਣਾ

ਰਾਮਰਾਇ ਗੁਰੂ ਜੀ ਦੀ ਆਗਿਆ ਭੰਗ ਕਰ ਚੁੱਕਿਆ ਸੀ, ਔਰੰਗਜ਼ੇਬ ਨੂੰ ਖੁਸ਼ ਕਰਨ ਦੀ ਖ਼ਾਤਰ ਉਸ ਨੇ ਗੁਰਬਾਣੀ ਦੀ ਤੁਕ ਨੂੰ ਉਲਟਾ ਕਰ ਕੇ ਪੜ੍ਹਿਆ ਸੀ। ਮਗਰੋਂ ਉਸ ਨੇ ਸਰਕਾਰੀ ਹਾਕਮ ਨਾਲ ਮਿਲ ਕੇ ਗੁਰੂ ਜੀ 'ਤੇ ਰੁਹਬ ਪਾਉਣਾ ਚਾਹਿਆ ਕਿ ਕਿਵੇਂ ਗੁਰੂ ਜੀ ਦੇ ਮਗਰੋਂ ਗੁਰ-ਗੱਦੀ ਉਸ ਨੂੰ ਮਿਲੇ। ਪਰ ਗੁਰੂ ਜੀ ਕਿਸੇ ਦੇ ਰੁਹਬ ਹੇਠ ਨਾ ਆਏ। ਆਪ ਨੇ ਰਾਮ ਰਾਇ ਨੂੰ ਤਿਆਗ ਦਿੱਤਾ ਸੀ ਤੇ ਤਿਆਗਿਆ ਹੀ ਰਹਿਣ ਦਿੱਤਾ।

ਜਦ ਆਪ ਨੇ ਜਾਣਿਆ ਕਿ ਸਾਡਾ ਸੱਚ-ਖੰਡ ਵਾਪਸੀ ਦਾ ਸਮਾਂ ਆ ਰਿਹਾ ਹੈ ਤਾਂ ਆਪ ਨੇ ਆਪਣੇ ਛੋਟੇ ਸਪੁੱਤ੍ਰ ਸ੍ਰੀ ਹਰਿਕ੍ਰਿਸ਼ਨ ਸਾਹਿਬ ਨੂੰ ਗੁਰ-ਗੱਦੀ ਲਈ ਨੀਅਤ ਕੀਤਾ। ਆਪ ਕੱਤਕ ਵਦੀ ੯ (੫ ਕੱਤਕ) ਸੰਮਤ ੧੭੧੮ ਨੂੰ ਐਤਵਾਰ ਵਾਲੇ ਦਿਨ ਜੋਤੀ-ਜੋਤ ਸਮਾ ਗਏ। ਉਸ ਦਿਨ ਅੰਗਰੇਜ਼ੀ ਸੰਨ ੧੬੬੧ ਦੇ ਅਕਤੂਬਰ ਮਹੀਨੇ ਦੀ ੬ ਤਰੀਕ ਸੀ।



# ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ
## ਦੀ
# ਜਗਤ-ਫੇਰੀ ਦਾ ਸੰਖੇਪ

**ਜਨਮ-** ਸਾਵਣ ਵਦੀ ੧੦ (੮ ਸਾਵਣ) ਸੰਮਤ ੧੭੧੩, ੭ ਜੁਲਾਈ ਸੰਨ ੧੬੫੬।

**ਜਨਮ-ਅਸਥਾਨ-** ਕੀਰਤਪੁਰ, ਜ਼ਿਲ੍ਹਾ ਰੋਪੜ।

**ਮਾਤਾ-ਪਿਤਾ-** ਪਿਤਾ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ, ਮਾਤਾ ਸ੍ਰੀ ਕ੍ਰਿਸ਼ਨ ਕੌਰ ਜੀ।

**ਗੁਰਿਆਈ-** ਕੱਤਕ ਵਦੀ ੧੦ (੬ ਕੱਤਕ) ਸੰਮਤ ੧੭੧੮, ਸੋਮਵਾਰ ੭ ਅਕਤੂਬਰ ਸੰਨ ੧੬੬੧।

**ਜੋਤੀ ਜੋਤ ਸਮਾਏ-** ਚੇਤ ਸੁਦੀ ੧੪ (੩ ਵਿਸਾਖ) ਸੰਮਤ ੧੭੨੧, ਬੁੱਧਵਾਰ ੩੦ ਮਾਰਚ ਸੰਨ ੧੬੬੪, ਦਿੱਲੀ ਵਿਚ।

# ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ

*ਜਨਮ*– ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਜਨਮ ਸਾਵਣ ਵਦੀ ੧੦, ਸੰਮਤ ੧੭੧੩, ਅਰਥਾਤ ਸਾਵਣ ਦੀ ਪੁੰਨਿਆਂ ਮਗਰੋਂ ਦਸਵੀਂ ਥਿਤ ਵਾਲੇ ਦਿਨ ਕੀਰਤਪੁਰ, ਜ਼ਿਲ੍ਹਾ ਰੋਪੜ ਵਿਚ ਹੋਇਆ। ਉਸ ਦਿਨ ਸਾਵਣ ੮ ਦਿਨ ਗਿਆ ਸੀ ਅਤੇ ਅੰਗਰੇਜ਼ੀ ਦੇ ਸਾਲ ਸੰਨ ੧੬੫੬ ਦੇ ਜੁਲਾਈ ਮਹੀਨੇ ਦੀ ੭ ਤਰੀਕ ਸੀ। ਆਪ ਦੇ ਪਿਤਾ ਸ੍ਰੀ ਗੁਰੂ ਹਰਿਰਾਇ ਸਾਹਿਬ ਤੇ ਮਾਤਾ ਸ੍ਰੀ ਕ੍ਰਿਸ਼ਨ ਕੌਰ ਜੀ ਸਨ।

*ਗੁਰਿਆਈ*– ਜਿਹਾ ਕਿ ਅੱਗੇ ਦੱਸਿਆ ਗਿਆ ਹੈ, ਰਾਮਰਾਇ ਆਪ ਦਾ ਵੱਡਾ ਭਰਾ ਸੀ। ਉਹ ਬੜਾ ਸਿਆਣਾ, ਨੀਤੀ-ਨਿਪੁੰਨ, ਹੁਸ਼ਿਆਰ ਅਤੇ ਸਿੱਖ-ਸੰਗਤਾਂ ਤੇ ਮਸੰਦਾਂ ਵਿਚ ਅਸਰ-ਰਸੂਖ ਵਾਲਾ ਸੀ। ਜਦ ਔਰੰਗਜ਼ੇਬ ਨੇ ਸੱਤਵੇਂ ਪਾਤਸ਼ਾਹ ਨੂੰ ਦਿੱਲੀ ਤਲਬ ਕੀਤਾ, ਤਾਂ ਉਨ੍ਹਾਂ ਨੇ ਰਾਮਰਾਇ ਨੂੰ ਦਿੱਲੀ ਭੇਜਿਆ। ਉਥੇ ਉਸ ਨੇ ਆਪਣੀ ਚਤੁਰਾਈ ਨਾਲ ਔਰੰਗਜ਼ੇਬ ਨੂੰ ਖੁਸ਼ ਕੀਤਾ। ਇਥੋਂ ਤੀਕ ਕਿ ਉਸ ਦੀ ਖੁਸ਼ਾਮਦ ਦੀ ਖਾਤਰ ਉਸ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੀ ਤੁਕ ਹੀ ਬਦਲ ਕੇ ਸੁਣਾ ਦਿੱਤੀ। ਇਸ ਕਾਰਨ ਸ੍ਰੀ ਗੁਰੂ ਹਰਿਰਾਇ ਸਾਹਿਬ ਨੇ ਉਸ ਨੂੰ ਮੱਥੇ ਨਾ ਲੱਗਣ ਦਿੱਤਾ। ਜਦ ਆਪ ਦਾ ਜੋਤੀ-ਜੋਤ ਸਮਾਉਣ ਦਾ ਸਮਾਂ ਆਇਆ, ਤਾਂ ਆਪ ਨੇ ਆਪਣੇ ਛੋਟੇ ਸਾਹਿਬਜ਼ਾਦੇ ਸ੍ਰੀ ਹਰਿਕ੍ਰਿਸ਼ਨ ਸਾਹਿਬ ਨੂੰ ਹਰ ਤਰ੍ਹਾਂ ਯੋਗ ਸਮਝ ਕੇ ਗੁਰ-ਗੱਦੀ ਲਈ ਨੀਯਤ ਕੀਤਾ।

ਇਸ ਕਰਕੇ ਸ੍ਰੀ ਗੁਰੂ ਹਰਿਰਾਇ ਸਾਹਿਬ ਦੇ ਜੋਤੀ-ਜੋਤ ਸਮਾਉਣ ਤੋਂ ਅਗਲੇ ਦਿਨ-ਕੱਤਕ ਵਦੀ ੧੦ (੬ ਕੱਤਕ) ਸੰਮਤ ੧੭੧੮ ਮੁਤਾਬਿਕ ੭ ਅਕਤੂਬਰ ਸੰਨ ੧੬੬੧—ਸੋਮਵਾਰ ਵਾਲੇ ਦਿਨ, ਆਪ ਨੂੰ ਗੁਰਿਆਈ

ਦਾ ਤਿਲਕ ਦਿੱਤਾ ਗਿਆ। ਆਪ ਦੀ ਉਮਰ ਉਸ ਵੇਲੇ ਪੰਜਾਂ ਕੁ ਸਾਲਾਂ ਦੀ ਸੀ।

## ਰਾਮ ਰਾਇ ਦੀ ਵਿਰੋਧਤਾ

ਜਦ ਇਸ ਗੱਲ ਦਾ ਪਤਾ ਰਾਮ ਰਾਇ ਨੂੰ ਲੱਗਾ, ਤਾਂ ਉਹ ਬਹੁਤ ਔਖਾ ਹੋਇਆ। ਉਸ ਨੇ ਧੀਰ ਮੱਲ ਨਾਲ ਸਲਾਹ ਕਰ ਕੇ ਕੁਝ ਮਸੰਦਾਂ ਨੂੰ ਆਪਣੇ ਨਾਲ ਗੰਢਿਆ ਅਤੇ ਉਨ੍ਹਾਂ ਰਾਹੀਂ ਆਪਣੇ ਆਪ ਨੂੰ "ਗੁਰੂ" ਮਸ਼ਹੂਰ ਕਰਨ ਦਾ ਯਤਨ ਕੀਤਾ। ਪਰ ਸਿੱਖਾਂ ਨੂੰ ਸ੍ਰੀ ਗੁਰੂ ਹਰਿ ਰਾਇ ਸਾਹਿਬ ਦੇ ਫੈਸਲੇ ਦਾ ਪਤਾ ਸੀ। ਇਸ ਕਰਕੇ ਰਾਮ ਰਾਇ ਨੂੰ ਕਿਸੇ ਨੇ ਵੀ ਗੁਰੂ ਨਾ ਮੰਨਿਆ।

ਇਧਰੋਂ ਮੂੰਹ ਦੀ ਖਾ ਕੇ ਉਹ ਔਰੰਗਜ਼ੇਬ ਪਾਸ ਪਹੁੰਚਿਆ। ਬਾਦਸ਼ਾਹ ਉਸ 'ਤੇ ਖੁਸ਼ ਸੀ। ਇਸ ਕਰਕੇ ਉਸ ਨੂੰ ਯਕੀਨ ਸੀ ਕਿ ਉਹ ਜ਼ਰੂਰ ਮੇਰੀ ਸਹਾਇਤਾ ਕਰੇਗਾ। ਉਸ ਨੇ ਬਾਦਸ਼ਾਹ ਪਾਸ ਅਰਜ਼ੀ ਦਿੱਤੀ ਤੇ ਕਿਹਾ, "ਮੈਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਦਾ ਵੱਡਾ ਪੁੱਤ ਹਾਂ, ਗੱਦੀ ਮੇਰਾ ਹੱਕ ਹੈ, ਪਰ ਮੇਰਾ ਹੱਕ ਮਾਰ ਕੇ ਮੇਰੇ ਛੋਟੇ ਭਰਾ ਨੂੰ ਗੁਰੂ ਬਣਾ ਦਿੱਤਾ ਗਿਆ ਹੈ। ਮੇਰਾ ਕਸੂਰ ਇਹੋ ਹੀ ਹੈ ਕਿ ਮੈਂ ਹਜ਼ੂਰ ਦੀ ਸਰਕਾਰ ਨਾਲ ਮਿਲਵਰਤਣ ਕਰ ਰਿਹਾ ਹਾਂ। ਮੇਰਾ ਹੱਕ ਮੈਨੂੰ ਦਿਵਾਇਆ ਜਾਵੇ!"

ਔਰੰਗਜ਼ੇਬ ਨੇ ਪਹਿਲਾਂ ਤਾਂ ਰਾਮ ਰਾਇ ਨੂੰ ਟਾਲਿਆ। ਉਸ ਨੂੰ ਅਹਿਲਕਾਰਾਂ ਨੇ ਸਮਝਾਇਆ ਕਿ ਤੁਹਾਨੂੰ ਦੂਨ ਦੀ ਜਗੀਰ ਬਾਦਸ਼ਾਹ ਵੱਲੋਂ ਮਿਲੀ ਹੋਈ ਹੈ, ਉਥੇ ਅਨੰਦ ਕਰੋ ਤੇ ਇਹ ਝਗੜਾ ਨਾ ਚੁੱਕੋ, ਪਰ ਰਾਮ ਰਾਇ ਟਲਿਆ ਨਾ। ਔਰੰਗਜ਼ੇਬ ਨੇ ਸੋਚਿਆ ਕਿ ਜੇ ਗੁਰ-ਗੱਦੀ ਸਾਡੇ ਵਫਾਦਾਰ ਜਗੀਰਦਾਰ ਦੇ ਹੱਥ ਆ ਜਾਵੇਗੀ ਤਾਂ ਇਧਰੋਂ ਹਕੂਮਤ ਨੂੰ ਕੋਈ ਖ਼ਤਰਾ ਨਹੀਂ ਰਹੇਗਾ, ਇਹ ਸੋਚ ਕੇ ਉਸ ਨੇ ਦੋਹਾਂ ਧਿਰਾਂ ਨੂੰ ਹਾਜ਼ਰ ਹੋਣ ਲਈ ਕਿਹਾ।

ਸ੍ਰੀ ਗੁਰੂ ਹਰਿ ਰਾਇ ਸਾਹਿਬ ਨੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਨੂੰ ਆਗਿਆ ਕੀਤੀ ਸੀ ਕਿ ਬਾਦਸ਼ਾਹ ਦੇ ਮੱਥੇ ਨਹੀਂ ਲੱਗਣਾ। ਰਾਮ ਰਾਇ ਨੂੰ ਇਸ ਦਾ ਪਤਾ ਸੀ। ਉਸ ਦੀ ਚਾਲ ਇਹ ਸੀ ਕਿ ਜੇ ਗੁਰੂ ਹਰਿਕ੍ਰਿਸ਼ਨ

ਸਾਹਿਬ ਦਿੱਲੀ ਪਹੁੰਚ ਕੇ ਬਾਦਸ਼ਾਹ ਨੂੰ ਮਿਲਣ ਤਾਂ ਮੈਂ ਇਹ ਰੌਲਾ ਪਾ ਪੁਆ ਦਿਆਂਗਾ ਕਿ ਉਨ੍ਹਾਂ ਨੇ ਗੁਰੂ ਹਰਿ ਰਾਇ ਸਾਹਿਬ ਦਾ ਹੁਕਮ ਭੰਗ ਕੀਤਾ ਹੈ। ਇਸ ਤਰ੍ਹਾਂ ਸਿੱਖਾਂ ਵਿਚ ਉਨ੍ਹਾਂ ਦਾ ਸਤਿਕਾਰ ਘਟ ਜਾਵੇਗਾ ਤੇ ਮੇਰਾ ਦਾਅ ਲੱਗ ਜਾਵੇਗਾ। ਜੇ ਉਹ ਨਾ ਆਏ ਤਾਂ ਮੈਂ ਔਰੰਗਜ਼ੇਬ ਨੂੰ ਭੜਕਾਵਾਂਗਾ ਕਿ ਉਹ ਬਾਗੀ ਹਨ, ਉਨ੍ਹਾਂ ਨੂੰ ਗ੍ਰਿਫਤਾਰ ਕਰ ਕੇ ਮੰਗਵਾਇਆ ਜਾਵੇ ਅਤੇ ਬਾਗੀਆਂ ਵਾਲੀ ਸਜ਼ਾ ਦਿੱਤੀ ਜਾਵੇ।

ਔਰੰਗਜ਼ੇਬ ਨੂੰ ਵੀ ਸ੍ਰੀ ਹਰਿ ਰਾਇ ਸਾਹਿਬ ਦੇ ਹੁਕਮ ਦਾ ਇਲਮ ਸੀ। ਉਸ ਨੇ ਮਿਰਜਾ ਰਾਜਾ ਜੈ ਸਿੰਘ ਨੂੰ ਕਿਹਾ, "ਗੁਰੂ ਸਾਹਿਬ ਨੂੰ ਤੁਸੀਂ ਆਪਣੇ ਘਰ ਸੱਦੋ!' ਰਾਜਾ ਜੈ ਸਿੰਘ ਨੇ ਗੁਰੂ ਜੀ ਨੂੰ ਚਿੱਠੀ ਲਿਖੀ। ਨਾਲ ਹੀ ਦਿੱਲੀ ਦੀ ਸੰਗਤ ਨੇ ਵੀ ਪੱਤਰਕਾ ਲਿਖ ਭੇਜੀ ਅਤੇ ਕਿਹਾ ਕਿ ਰਾਮ ਰਾਇ ਕਈ ਪ੍ਰਕਾਰ ਦੀਆਂ ਗੋਂਦਾਂ ਗੁੰਦ ਰਿਹਾ ਹੈ, ਇਨ੍ਹਾਂ ਦਾ ਭਾਂਡਾ ਭੰਨਣ ਲਈ ਆਪ ਜੀ ਜ਼ਰੂਰ ਦਿੱਲੀ ਆਓ!"

ਰਾਜਾ ਜੈ ਸਿੰਘ ਦੀ ਚਿੱਠੀ ਵਿਚਾਰਨ ਮਗਰੋਂ ਪਹਿਲਾਂ ਤਾਂ ਗੁਰੂ ਜੀ ਨੇ ਜਾਣੋਂ ਨਾਂਹ ਕਰ ਦਿੱਤੀ, ਪਰ ਦਿੱਲੀ ਦੀ ਸੰਗਤ ਦੀ ਚਿੱਠੀ ਸੁਣ ਕੇ ਆਪ ਨੇ ਕਿਹਾ, "ਜਿਥੇ ਸੰਗਤ ਯਾਦ ਕਰੇਗੀ, ਉਥੇ ਜ਼ਰੂਰ ਜਾਵਾਂਗੇ।"

## ਦਿੱਲੀ ਜਾਣਾ

ਅਗਲੇ ਦਿਨ ਤਿਆਰੀ ਹੋ ਗਈ। ਮਾਤਾ ਕ੍ਰਿਸ਼ਨ ਕੌਰ ਜੀ ਵੀ ਨਾਲ ਗਏ। ਬਹੁਤ ਸਾਰੀ ਸੰਗਤ ਨਾਲ ਤਿਆਰ ਹੋਈ ਤੇ ਨਾਲ ਤੁਰ ਪਈ। ਰਾਹ ਵਿਚ ਵੀ ਥਾਂ ਥਾਂ ਸੰਗਤਾਂ ਨੇ ਹੁੰਮ ਹੁਮਾ ਕੇ ਆਪ ਜੀ ਦਾ ਸੁਆਗਤ ਕੀਤਾ, ਪਰ ਪੰਜੋਖਰੇ ਜ਼ਿਲ੍ਹਾ ਅੰਬਾਲਾ ਪਹੁੰਚ ਕੇ ਆਪ ਨੇ ਕੇਵਲ ਖਾਸ-ਖਾਸ ਸਿੱਖਾਂ ਤੋਂ ਬਿਨਾਂ ਬਾਕੀ ਸਭ ਨੂੰ ਵਾਪਸ ਜਾਣ ਦੀ ਆਗਿਆ ਕੀਤੀ।

ਗੁਰੂ ਜੀ ਰਾਤ ਪੰਜੋਖਰੇ ਰਹੇ। ਉਥੇ ਇਕ ਹੰਕਾਰੀ ਪੰਡਤ, ਲਾਲ ਚੰਦ ਆਪ ਨੂੰ ਮਿਲਿਆ ਤੇ ਕਹਿਣ ਲੱਗਾ, "ਤੁਸੀਂ ਆਪਣੇ ਆਪ ਨੂੰ ਗੁਰੂ ਹਰਿਕ੍ਰਿਸ਼ਨ ਅਖਵਾਉਂਦੇ ਹੋ। ਕ੍ਰਿਸ਼ਨ ਜੀ ਨੇ ਗੀਤਾ ਰਚੀ ਸੀ, ਤੁਸੀਂ ਗੀਤਾ

ਦੇ ਅਰਥ ਕਰ ਕੇ ਤਾਂ ਦੱਸੋ! ਨਾਲੇ ਸ਼ਾਸਤਰਾਂ ਦੇ ਅਰਥ ਕਰਨ ਵਿਚ ਮੇਰੇ ਨਾਲ ਜਿਦ ਲਵੋ!'

ਹੰਕਾਰੀ ਪੰਡਤ ਦੀ ਇਹ ਗੱਲ ਸੁਣ ਕੇ ਪੂਰਨ ਬ੍ਰਹਮ ਗਿਆਨ ਦੇ ਪੁੰਜ ਗੁਰੂ ਜੀ ਨੇ ਉਸ ਨੂੰ ਕਿਹਾ, "ਮੇਰੇ ਨਾਲ ਸ਼ਾਸਤਰਾਰਥ ਫਿਰ ਕਰਿਓ, ਪਹਿਲਾਂ ਤੁਸੀਂ ਆਪਣੀ ਮਰਜ਼ੀ ਦੇ ਚੁਣੇ ਕਿਸੇ ਸਿੱਖ ਨਾਲ ਟਾਕਰਾ ਕਰ ਵੇਖੋ! ਜਾਓ ਪਿੰਡ ਵਿਚੋਂ ਕੋਈ ਬੰਦਾ ਲੈ ਆਓ, ਉਹ ਤੁਹਾਨੂੰ ਉੱਤਰ ਦੇਵੇਗਾ।"

ਪੰਡਤ ਲਾਲ ਚੰਦ ਛੱਜੂ ਨੂੰ ਲੈ ਆਇਆ ਜੋ ਉਸ ਪਿੰਡ ਦਾ ਮਹਾਂ-ਮੂਰਖ ਝੀਵਰ ਸੀ। ਗੁਰੂ ਜੀ ਨੇ ਛੱਜੂ ਦੇ ਸਿਰ 'ਤੇ ਆਪਣੀ ਸੋਟੀ ਰੱਖੀ ਤੇ ਪੰਡਤ ਨੂੰ ਕਿਹਾ, 'ਪੁੱਛੋ ਜੋ ਪੁੱਛਣਾ ਜੇ।" ਪੰਡਤ ਨੇ ਛੱਜੂ ਤੋਂ ਗੀਤਾ ਦੇ ਔਖੇ-ਔਖੇ ਵਾਕਾਂ ਦੇ ਅਰਥ ਪੁੱਛੇ। ਛੱਜੂ ਫਟਾ-ਫਟ ਦੱਸੀ ਗਿਆ। ਲਾਲ ਚੰਦ ਦਾ ਹੰਕਾਰ ਟੁੱਟ ਗਿਆ। ਉਹ ਗੁਰੂ ਜੀ ਦੀ ਚਰਨੀਂ ਢਹਿ ਪਿਆ ਤੇ ਸਿੱਖ ਹੋਇਆ।

ਪੜਾਓ-ਪੜਾਅ ਸਫਰ ਕਰਦੇ ਅਤੇ ਥਾਂ-ਥਾਂ ਸਤਿ ਨਾਮੁ ਦਾ ਉਪਦੇਸ਼ ਦੇਂਦੇ, ਗੁਰੂ ਜੀ ਦਿੱਲੀ ਜਾ ਪਹੁੰਚੇ। ਰਾਜਾ ਜੈ ਸਿੰਘ ਨੇ ਆਪ ਦਾ ਉਤਾਰਾ ਰਾਏ ਸੀਨਾ ਵਿਚ ਆਪਣੇ ਬੰਗਲੇ ਵਿਚ ਕਰਾਇਆ। ਦਿੱਲੀ ਦੀ ਸੰਗਤ ਉਥੇ ਆ ਕੇ ਰੋਜ਼ ਦਰਸ਼ਨ ਕਰਦੀ ਰਹੀ। ਸਤਿਸੰਗ ਲਗਦਾ ਰਿਹਾ।

ਰਾਜੇ ਨੇ ਬਥੇਰਾ ਜ਼ੋਰ ਲਾਇਆ, ਪਰ ਗੁਰੂ ਜੀ ਨੇ ਬਾਦਸ਼ਾਹ ਨਾਲ ਮੁਲਾਕਾਤ ਨਾ ਕੀਤੀ। ਸ਼ਾਹਜ਼ਾਦੇ ਆਏ ਤਾਂ ਉਹਨਾਂ ਨੂੰ ਆਪ ਨੇ ਆਤਮਿਕ ਉਪਦੇਸ਼ ਦੇ ਕੇ ਨਿਹਾਲ ਕੀਤਾ।

ਰਾਮ ਰਾਇ ਦੇ ਦਾਅਵੇ ਬਾਰੇ ਗੁਰੂ ਜੀ ਨੇ ਬਾਦਸ਼ਾਹ ਨੂੰ ਕਹਿ ਭੇਜਿਆ, "ਗੁਰ-ਗੱਦੀ ਵਿਰਾਸਤ ਯਾ ਜੱਦੀ ਮਲਕੀਅਤ ਨਹੀਂ। ਗੁਰੂ ਨਾਨਕ ਦੇਵ ਜੀ ਨੇ ਪੁੱਤਰਾਂ ਨੂੰ ਛੱਡ ਕੇ ਸੇਵਕ-ਸਿੱਖ ਨੂੰ ਗੱਦੀ ਦਿੱਤੀ ਸੀ। ਗੁਰੂ ਅੰਗਦ ਸਾਹਿਬ ਤੇ ਗੁਰੂ ਅਮਰਦਾਸ ਜੀ ਨੇ ਵੀ ਪੁੱਤਾਂ ਨੂੰ ਗੱਦੀ ਨਹੀਂ ਸੀ ਦਿੱਤੀ। ਸ੍ਰੀ ਗੁਰੂ ਰਾਮਦਾਸ ਜੀ ਨੇ ਵੱਡੇ ਪੁੱਤਾਂ ਨੂੰ ਛੱਡ ਕੇ ਛੋਟੇ ਪੁੱਤ ਨੂੰ ਗੁਰ-ਗੱਦੀ 'ਤੇ ਅਸਥਾਪਨ ਕੀਤਾ ਸੀ। ਗੁਰੂ ਹਰਿਗੋਬਿੰਦ ਸਾਹਿਬ ਨੇ ਪੁੱਤਾਂ ਤੇ ਵੱਡੇ ਪੋਤਰੇ

ਨੂੰ ਛੱਡ ਕੇ ਛੋਟੇ ਪੋਤਰੇ ਨੂੰ ਗੱਦੀ ਬਖਸ਼ੀ ਸੀ। ਇਸੇ ਤਰ੍ਹਾਂ ਪਿਤਾ ਜੀ ਨੇ ਆਪਣੇ ਵੱਡੇ ਪੁੱਤਰ ਨੂੰ ਛੱਡ ਕੇ ਛੋਟੇ ਪੁੱਤਰ ਨੂੰ ਗੱਦੀ ਦਿੱਤੀ, ਇਹ ਕੋਈ ਅਨੋਖੀ ਜਾਂ ਅਲੋਕਾਰ ਦੀ ਗੱਲ ਨਹੀਂ। ਨਾਲੇ ਗੁਰਬਾਣੀ ਵਿਚ ਪਾਠ 'ਮਿਟੀ ਮੁਸਲਮਾਨ ਕੀ' ਹੈ 'ਮਿਟੀ ਬੇਈਮਾਨ ਕੀ' ਨਹੀਂ। ਰਾਮ ਰਾਇ ਨੇ ਗੁਰਬਾਣੀ ਦੀ ਤੁਕ ਬਦਲਾਅ ਕੇ ਅਜਿਹਾ ਕੰਮ ਕੀਤਾ ਜੋ ਕੋਈ ਵੀ ਸਿੱਖ ਨਹੀਂ ਕਰ ਸਕਦਾ। ਇਸ ਕਰਕੇ ਪਿਤਾ ਜੀ ਨੇ ਉਸ ਨੂੰ ਤਿਆਗ ਦਿੱਤਾ। ਇਸ ਵਿਚ ਕੋਈ ਵਧੀਕੀ ਨਹੀਂ, ਕਿਸੇ ਨਾਲ ਬੇਇਨਸਾਫੀ ਨਹੀਂ।"

ਗੁਰੂ ਜੀ ਦੇ ਇਹ ਬਚਨ ਸੁਣ ਕੇ ਬਾਦਸ਼ਾਹ ਨੂੰ ਯਕੀਨ ਹੋ ਗਿਆ ਕਿ ਰਾਮ ਰਾਇ ਨਾਲ ਕੋਈ ਬੇ-ਇਨਸਾਫੀ ਨਹੀਂ ਹੋਈ। ਪਰ ਬਾਦਸ਼ਾਹ ਨੇ ਗੁਰੂ ਜੀ ਦੀ ਸਮਝ-ਸਿਆਣਪ ਦੀ ਪਰਖ ਕਰਨੀ ਚਾਹੀ। ਆਪ ਦੇ ਉਦਾਲੇ ਰਾਜਾ ਜੈ ਸਿੰਘ ਦੇ ਘਰ ਦੀਆਂ ਇਸਤ੍ਰੀਆਂ ਆ ਜੁੜੀਆਂ। ਉਹਨਾਂ ਵਿਚ ਪਟਰਾਣੀ ਵੀ ਸੀ ਤੇ ਗੋਲੀਆਂ ਵੀ ਸਨ। ਸਭ ਨੇ ਇਕੋ ਜਿਹੇ ਕੀਮਤੀ ਕਪੜੇ ਪਾਏ ਹੋਏ ਸਨ। ਗੁਰੂ ਜੀ ਨੂੰ ਕਿਹਾ ਗਿਆ ਕਿ ਆਪ ਇਨ੍ਹਾਂ ਵਿਚੋਂ ਪਟਰਾਣੀ ਪਛਾਣੋ! ਗੁਰੂ ਜੀ ਨੇ ਵਾਰੀ ਵਾਰੀ ਸਭ ਦੇ ਚਿਹਰੇ ਗਹੁ ਨਾਲ ਤੱਕੇ ਅਤੇ ਝੱਟ ਪਟਰਾਣੀ ਦੇ ਮੋਢੇ 'ਤੇ ਜਾ ਹੱਥ ਧਰਿਆ। ਬਾਦਸ਼ਾਹ ਨੇ ਹੋਰ ਵੀ ਕਈ ਪਰਤਾਵੇ ਕੀਤੇ ਕਰਾਏ। ਉਸ ਨੂੰ ਯਕੀਨ ਹੋ ਗਿਆ ਕਿ ਗੁਰੂ ਹਰਿ ਰਾਇ ਸਾਹਿਬ ਨੇ ਚੋਣ ਠੀਕ ਕੀਤੀ ਸੀ। ਉਸ ਨੇ ਰਾਮ ਰਾਇ ਦੀ ਅਰਜ਼ੀ ਖਾਰਜ ਕਰ ਦਿੱਤੀ ਤੇ ਕਿਹਾ, "ਹਕੂਮਤ ਕਿਸੇ ਨੂੰ ਗੁਰਿਆਈ ਨਹੀਂ ਦੇ ਸਕਦੀ, ਜੋ ਚੋਣ ਸੱਤਵੇਂ ਗੁਰੂ ਸਾਹਿਬ ਕਰ ਗਏ ਹਨ, ਉਸ ਨੂੰ ਬਦਲਣਾ ਸਾਡੇ ਵੱਸ ਦੀ ਗੱਲ ਨਹੀਂ।"

## ਜੋਤੀ ਜੋਤ ਸਮਾਉਣਾ

ਗੁਰੂ ਜੀ ਹਾਲੀ ਦਿੱਲੀ ਹੀ ਸਨ ਕਿ ਆਪ ਨੂੰ ਜ਼ੋਰ ਦਾ ਤਾਪ ਚੜ੍ਹ ਗਿਆ ਤੇ ਮਗਰੋਂ ਮਾਤਾ (ਚੀਚਕ) ਨਿਕਲ ਆਈ। ਆਪ ਦੀ ਹਾਲਤ ਵੇਖ ਕੇ ਸੰਗਤ ਡੋਲ ਗਈ, ਪਰ ਗੁਰੂ ਜੀ ਨੇ ਸਭ ਨੂੰ ਧੀਰਜ ਦਿੱਤੀ ਅਤੇ ਵਾਹਿਗੁਰੂ ਦਾ ਭਾਣਾ ਮੰਨਣ ਦਾ ਉਪਦੇਸ਼ ਦਿੱਤਾ। ਫਿਰ ਸੰਗਤਾਂ ਨੇ ਪੁੱਛਿਆ ਕਿ ਆਪ ਜੀ ਦੇ

ਮਗਰੋਂ ਗੁਰੂ ਕੌਣ ਹੋਵੇਗਾ? ਗੁਰੂ ਜੀ ਨੇ ਨਰੇਲ ਅਤੇ ਪੰਜ ਪੈਸੇ ਮੰਗਵਾਏ ਅਤੇ ਆਪਣੀ ਬਾਂਹ ਤਿੰਨ ਵੇਰ ਹਵਾ ਵਿਚ ਹਿਲਾ ਕੇ ਕਿਹਾ, 'ਬਾਬਾ ਬਕਾਲੇ ।' ਇਸ ਦਾ ਮਤਲਬ ਇਹ ਸੀ ਕਿ ਨੌਵੇਂ ਗੁਰੂ ਜੀ ਉਸ ਵੇਲੇ ਬਕਾਲੇ ਪਿੰਡ ਸਨ ਅਤੇ ਦੁਨਿਆਵੀ ਸਾਕ ਮੁਜਬ ਉਹ ਆਪ ਦੇ ਬਾਬੇ ਸਨ।

ਇਹ ਬਚਨ ਕਹਿ ਕੇ ਆਪ ਚੇਤ ਸੁਦੀ ੧੪ (੩ ਵਿਸਾਖ) ਸੰਮਤ ੧੭੨੧ ਨੂੰ ਬੁੱਧਵਾਰ ਵਾਲੇ ਦਿਨ, ਦਿੱਲੀ ਵਿਚ ਜੋਤੀ-ਜੋਤ ਸਮਾ ਗਏ। ਉਸ ਦਿਨ ਅੰਗਰੇਜ਼ੀ ਸਾਲ ਦੇ ਸੰਨ ੧੬੬੪ ਦੇ ਮਾਰਚ ਮਹੀਨੇ ਦੀ ੩੦ ਤਰੀਕ ਸੀ। ਜਮਨਾ ਦੇ ਕੰਢੇ ਪਾਸ ਭੋਗਲ ਪਿੰਡ ਦੇ ਲਾਗੇ ਆਪ ਦਾ ਅੰਤਮ ਸਸਕਾਰ ਕੀਤਾ ਗਿਆ। ਇਸ ਅਸਥਾਨ ਦਾ ਨਾਂ 'ਬਾਲਾ ਸਾਹਿਬ' ਹੈ,

ਰਾਏ ਸੀਨਾ ਵਿਚ ਜਿਸ ਥਾਂ ਆਪ ਟਿਕੇ ਸਨ ਉਸ ਗੁਰੂ-ਅਸਥਾਨ ਦਾ ਨਾਂ ਬੰਗਲਾ ਸਾਹਿਬ ਹੈ, ਇਹ ਨਵੀਂ ਦਿੱਲੀ ਵਿਚ ਹੈ।



# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ
## ਦੀ
# ਜਗਤ-ਫੇਰੀ ਦਾ ਸੰਖੇਪ

ਜਨਮ- ਵਿਸਾਖ ਵਦੀ ੫ (੫ ਵਿਸਾਖ) ਸੰਮਤ ੧੬੭੮, ਪਹਿਲੀ ਅਪ੍ਰੈਲ ਸੰਨ ੧੬੨੧।

ਜਨਮ- ਅਸਥਾਨ-ਗੁਰੂ ਕੇ ਮਹਿਲ, ਸ੍ਰੀ ਅੰਮ੍ਰਿਤਸਰ।

ਮਾਤਾ-ਪਿਤਾ- ਪਿਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ, ਮਾਤਾ ਸ੍ਰੀ ਨਾਨਕੀ ਜੀ।

ਵਿਆਹ- ਕਰਤਾਰਪੁਰ ਨਿਵਾਸੀ ਸ੍ਰੀ ਲਾਲ ਚੰਦ ਖੱਤਰੀ ਦੀ ਸਪੁੱਤਰੀ ਸ੍ਰੀ ਮਾਤਾ ਗੁਜਰੀ ਜੀ ਨਾਲ ੧੫ ਅੱਸੂ ਸੰਮਤ ੧੬੮੯ ਨੂੰ।

ਗੁਰਿਆਈ ਮਿਲੀ- ਚੇਤ ਸੁਦੀ ੧੪ (੩ ਵਿਸਾਖ) ਸੰਮਤ ੧੭੨੧ ਬੁਧਵਾਰ ੩੦ ਮਾਰਚ ਸੰਨ ੧੬੬੪ ਦਿੱਲੀ।

ਗੁਰਗੱਦੀ 'ਤੇ ਬਿਰਾਜੇ- ਚੇਤ ਸੁਦੀ ੧੪ (੨੩ ਚੇਤ) ਸੰਮਤ ੧੭੨੨ ਸੋਮਵਾਰ ੨੦ ਮਾਰਚ ਸੰਨ ੧੬੬੫, ਬਾਬੇ ਬਕਾਲੇ, ਜ਼ਿਲ੍ਹਾ ਅੰਮ੍ਰਿਤਸਰ।

ਸੰਤਾਨ- ਸ੍ਰੀ ਗੁਰੂ ਗੋਬਿੰਦ ਸਿੰਘ ਜੀ।

ਨਗਰ ਵਸਾਇਆ- ਸ੍ਰੀ ਅਨੰਦਪੁਰ।

ਜੋਤੀ ਜੋਤ ਸਮਾਏ- ਮੱਘਰ ਸੁਦੀ ੫ (੧੧ ਮੱਘਰ) ਸੰਮਤ ੧੭੩੨, ਵੀਰਵਾਰ, ੧੧ ਨਵੰਬਰ ੧੬੭੫, ਦਿੱਲੀ, ਚਾਂਦਨੀ ਚੌਂਕ ਸੀਸ ਗੰਜ, ਸੀਸ ਦਾ ਸਸਕਾਰ ਅਨੰਦਪੁਰ ਤੇ ਧੜ ਦਾ ਨਵੀਂ ਦਿੱਲੀ, ਰਕਾਬ ਗੰਜ।

# ਗੁਰਿਆਈ ਤੋਂ ਪਹਿਲਾਂ

***ਜਨਮ ਤੇ ਬਾਲਪਨ***– ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਜਨਮ ਵਿਸਾਖ ਵਦੀ ੫ (੫ ਵਿਸਾਖ) ਸੰਮਤ ੧੬੭੮, ਮੁਤਾਬਕ ੧ ਅਪ੍ਰੈਲ ਸੰਨ ੧੬੨੧ ਨੂੰ ਛੇਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਘਰ ਮਾਤਾ ਨਾਨਕੀ ਜੀ ਦੀ ਕੁੱਖ ਤੋਂ, ਗੁਰੂ ਕੇ ਮਹਿਲ, ਸ੍ਰੀ ਅੰਮ੍ਰਿਤਸਰ ਵਿਚ ਹੋਇਆ। ਆਪ ਮੁੱਢ ਤੋਂ ਹੀ ਸੰਤ-ਸਰੂਪ, ਡੂੰਘੇ ਵਿਚਾਰਵਾਨ, ਨਿਰਭੈ, ਦਲੇਰ ਤੇ ਤਿਆਗੀ ਸੁਭਾਅ ਦੇ ਮਾਲਕ ਸਨ। ਆਪ ਦੀ ਪੜ੍ਹਾਈ-ਸਿਖਲਾਈ ਮੀਰੀ-ਪੀਰੀ ਦੇ ਮਾਲਕ ਗੁਰੂ ਹਰਿਗੋਬਿੰਦ ਸਾਹਿਬ ਦੀ ਨਿਗਰਾਨੀ ਹੇਠ ਹੋਈ। ਆਪ ਨੂੰ ਧਰਮ-ਗ੍ਰੰਥਾਂ ਆਦਿ ਦੀ ਪੜ੍ਹਾਈ ਦੇ ਨਾਲ ਨਾਲ ਸ਼ਸਤਰਾਂ ਦੀ ਵਰਤੋਂ ਅਤੇ ਸਵਾਰੀ ਆਦਿ ਦੀ ਸਿਖਲਾਈ ਵੀ ਦਿੱਤੀ ਗਈ। ਇਸ ਕਰਕੇ ਆਪ ਸੁੰਦਰ, ਜਵਾਨ, ਬਲਵਾਨ, ਸੂਰਬੀਰ, ਵਿਦਵਾਨ, ਸ਼ਸਤਰਧਾਰੀ ਅਤੇ ਧਰਮ ਤੇ ਰਾਜਨੀਤੀ ਦੇ ਚੰਗੇ ਜਾਣੂ ਬਣੇ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਕਿਹਾ ਕਰਦੇ ਸਨ, "ਸਾਡਾ ਇਹ ਪੁੱਤਰ ਤੇਗ ਦਾ ਧਨੀ ਹੋਵੇਗਾ।" ਇਸ ਕਰਕੇ ਹੀ ਆਪ ਨੇ ਉਹਨਾਂ ਦਾ ਨਾਮ 'ਤੇਗ ਬਹਾਦਰ' ਰੱਖਿਆ। ਕਰਤਾਰਪੁਰ ਦੇ ਜੰਗ ਵਿਚ ਜੋ ਸੰ: ੧੬੯੧ ਵਿਚ ਹੋਇਆ, ਸ੍ਰੀ ਤੇਗ ਬਹਾਦਰ ਜੀ ਨੇ ਤਲਵਾਰ ਦੇ ਚੰਗੇ ਹੱਥ ਵਿਖਾਏ, ਅਨੇਕਾਂ ਵੈਰੀ ਮਾਰੇ ਅਤੇ ਆਪਣੇ ਆਪ ਨੂੰ 'ਤੇਗ ਦਾ ਧਨੀ' ਸਾਬਤ ਕੀਤਾ।

***ਵਿਆਹ***– ਗੁਰੂ ਤੇਗ ਬਹਾਦਰ ਜੀ ਦਾ ਵਿਆਹ ਕਰਤਾਰਪੁਰ (ਜਲੰਧਰ) ਨਿਵਾਸੀ ਸ੍ਰੀ ਲਾਲ ਚੰਦ ਖੱਤਰੀ ਦੀ ਸੁਪੁਤ੍ਰੀ ਸ੍ਰੀ ਗੁਜਰੀ ਜੀ ਨਾਲ ੧੫ ਅੱਸੂ ਸੰਮਤ ੧੬੯੯ ਨੂੰ ਹੋਇਆ। ਇਨ੍ਹਾਂ ਦੀ ਕੁੱਖ ਤੋਂ ਸੰਮਤ ੧੭੨੩ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪੈਦਾ ਹੋਏ।

***ਤਿਆਗ ਤੇ ਤਿਆਰੀ***– ਆਪ ਦਾ ਘਰੋਗੀ ਜੀਵਨ ਬੜਾ ਸਾਦਾ ਤੇ ਸੁਖ ਦਾ ਸੀ। ਆਪ ਦਾ ਮਨ ਸੰਸਾਰ ਦੇ ਲਾਲਚਾਂ, ਬਿਖੇੜਿਆਂ ਤੋਂ ਬੇਲਾਗ ਸੀ। ਆਪ ਅਡੋਲ-ਚਿਤ ਰਹਿ ਕੇ ਪਰਮਾਤਮਾ ਦਾ ਸਿਮਰਨ ਕਰਦੇ ਸਨ।

ਜਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਜੋਤੀ-ਜੋਤ ਸਮਾਉਣ ਸਮੇਂ ਆਪ ਨੂੰ ਛੱਡ ਕੇ ਆਪ ਦੇ ਭਤੀਜੇ, ਸ੍ਰੀ ਹਰਿ ਰਾਇ ਸਾਹਿਬ, ਨੂੰ ਗੁਰਗੱਦੀ ਲਈ ਨੀਯਤ ਕੀਤਾ, ਤਾਂ ਆਪ ਦੇ ਮਨ ਵਿਚ ਰਤੀ ਭਰ ਵੀ ਰੋਸ ਨਾ ਉਪਜਿਆ, ਆਪ ਦੇ ਮਨ ਵਿਚ ਕਿਣਕਾ ਮਾਤਰ ਵੀ ਖ਼ਿਆਲ ਨਾ ਆਇਆ ਕਿ ਗੁਰਗੱਦੀ ਸਾਨੂੰ ਮਿਲਣੀ ਚਾਹੀਦੀ ਸੀ।

ਇਸ ਤਰ੍ਹਾਂ ਜਦ ਸਤਵੇਂ ਗੁਰੂ ਜੀ ਜੋਤੀ ਜੋਤ ਸਮਾਏ ਅਤੇ ਉਨ੍ਹਾਂ ਨੇ ਵੀ ਗੁਰਗੱਦੀ ਲਈ ਆਪ ਨੂੰ ਨਾ ਚੁਣਿਆ, ਸਗੋਂ ਪੰਜਾਂ ਸਾਲਾਂ ਦੀ ਉਮਰ ਦੇ ਸ੍ਰੀ ਹਰਿਕ੍ਰਿਸ਼ਨ ਜੀ ਨੂੰ ਗੁਰੂ ਨੀਅਤ ਕੀਤਾ ਤਾਂ ਆਪ ਦੇ ਮਨ ਵਿਚ ਉਦੋਂ ਵੀ ਕੋਈ ਰੋਸ ਜਾਂ ਲਾਲਚ ਪੈਦਾ ਨਾ ਹੋਇਆ।

ਸੰਮਤ ੧੭੦੧ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਜੋਤੀ-ਜੋਤ ਸਮਾਉਣ ਮਗਰੋਂ, ਆਪ ਆਪਣੀ ਮਾਤਾ ਜੀ ਤੇ ਮਹਿਲ ਸਮੇਤ ਆਪਣੇ ਨਾਨਕੇ, ਬਕਾਲੇ ਜਾ ਟਿਕੇ ਅਤੇ ਵੀਹ-ਇਕੀ ਵਰ੍ਹੇ ਉਥੇ ਹੀ ਰਹੇ। ਆਪ ਇਕ ਮਾਮੂਲੀ ਜਿਹੇ ਮਕਾਨ ਵਿਚ ਇਕਾਂਤ ਤੇ ਸ਼ਾਂਤੀ ਵਾਲਾ ਜੀਵਨ ਗੁਜ਼ਾਰਦੇ ਸਨ। ਬਹੁਤਾ ਚਿਰ ਭੋਰੇ ਵਿਚ ਰਹਿ ਕੇ ਜਪ-ਤਪ ਕਰਦੇ ਸਨ। ਆਪ ਜਾਣਦੇ ਸਨ ਕਿ ਹਕੂਮਤ ਦੇ ਧੱਕੇ ਤੇ ਜਬਰ ਨੂੰ ਦੂਰ ਕਰਨ ਲਈ ਕੁਰਬਾਨੀ ਦੀ ਲੋੜ ਪੈਣੀ ਹੈ। ਆਪ ਜੀ ਇਹ ਵੀ ਜਾਣਦੇ ਸਨ ਕਿ ਵੱਡੇ ਆਦਰਸ਼ ਦੀ ਪ੍ਰਾਪਤੀ ਲਈ ਕੁਰਬਾਨੀ ਵੀ ਵੱਡੀ ਕਰਨੀ ਪੈਂਦੀ ਹੈ ਅਤੇ ਕੁਰਬਾਨੀ ਜਿੰਨਾ ਵਧੇਰੇ ਪਵਿੱਤਰ ਤੇ ਉੱਚਾ-ਸੁੱਚਾ ਹੋ ਕੇ ਕੀਤੀ ਜਾਵੇ ਉੱਨਾ ਹੀ ਉਸ ਦਾ ਅਸਰ ਵਧੇਰੇ ਹੁੰਦਾ ਹੈ। ਇਸ ਲਈ ਆਪ 'ਹਿੰਦ ਦੀ ਚਾਦਰ' ਬਣਨ ਲਈ ਤਿਆਰੀ ਕਰ ਰਹੇ ਸਨ। ਆਪਣੇ ਆਪ ਨੂੰ ਵਧੇਰੇ ਹੀ ਵਧੇਰੇ ਪਵਿੱਤਰ ਉੱਚਾ-ਸੁੱਚਾ ਬਣਾ ਰਹੇ ਸਨ ਅਤੇ ਕਰਤਾਰ ਪਾਸ ਬਲ ਲਈ ਤੇ ਕਾਰਜ ਦੀ ਸਫਲਤਾ ਲਈ ਅਰਦਾਸਾਂ ਕਰਦੇ ਰਹਿੰਦੇ ਸਨ।

***ਗੁਰਿਆਈ-*** ਜਦ ਚੇਤ ਸੁਦੀ ੧੪ (੩ ਵਿਸਾਖ) ਸੰਮਤ ੧੭੨੧ ਨੂੰ ਅੱਠਵੇਂ ਸਤਿਗੁਰੂ ਦਿੱਲੀ ਵਿਚ ਜੋਤੀ-ਜੋਤ ਸਮਾਉਣ ਲੱਗੇ ਤਾਂ ਆਪ ਨੇ ਪੰਜ

ਪੈਸੇ ਤੇ ਨਰੇਲ ਹੱਥ ਵਿਚ ਲੈ ਕੇ ਤਿੰਨ ਵੇਰ ਬਾਂਹ ਉੱਚੀ ਕਰ ਕੇ ਘੁਮਾਈ ਤੇ ਕਿਹਾ, 'ਬਾਬਾ ਬਕਾਲੇ।'* ਇਹ ਵਾਕ ਬੜੇ ਸਪੱਸ਼ਟ ਸਨ। ਆਪ ਨੇ ਦੱਸ ਦਿੱਤਾ ਕਿ ਗੁਰਗੱਦੀ ਉੱਤੇ ਸਾਡੇ ਬਾਬਾ ਜੀ ਬਿਰਾਜਣਗੇ ਤੇ ਉਹ ਇਸ ਵੇਲੇ ਬਕਾਲੇ ਪਿੰਡ ਵਿਚ ਹਨ। ਸ੍ਰੀ ਗੁਰੂ ਤੇਗ ਬਹਾਦਰ ਜੀ ਹੀ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ ਬਾਬੇ (ਆਪ ਦੇ ਪਿਤਾ, ਸ੍ਰੀ ਗੁਰੂ ਹਰਿ ਰਾਇ ਸਾਹਿਬ ਦੇ ਚਾਚੇ) ਸਨ ਤੇ ਬਕਾਲੇ ਰਹਿ ਰਹੇ ਸਨ। ਇਸ ਲਈ ਸ਼ੱਕ ਜਾਂ ਰੌਲੇ-ਗੌਲੇ ਦੀ ਕੋਈ ਗੁੰਜਾਇਸ਼ ਨਹੀਂ ਸੀ। ਫਿਰ ਵੀ ਧੀਰ-ਮੱਲ ਆਦਿ ਗੁਰਗੱਦੀ ਦੇ ਚਾਹਵਾਨ ਕਈ ਸੋਢੀਆਂ ਨੇ ਬਕਾਲੇ ਜਾ ਮੰਜੀਆਂ ਡਾਹੀਆਂ ਤੇ ਲੱਗੇ ਆਪਣੇ ਆਪ ਨੂੰ ਗੁਰੂ ਪਰਗਟ ਕਰਨ ਤੇ ਸੰਗਤਾਂ ਪਾਸੋਂ ਕਾਰ-ਭੇਟ ਉਗਰਾਹੁਣ। ਪਰ ਤਿਆਗ-ਮੂਰਤੀ ਸ੍ਰੀ ਗੁਰੂ ਤੇਗ ਬਹਾਦਰ ਜੀ ਇਕਾਂਤ ਬੈਠੇ ਭਜਨ-ਬੰਦਗੀ ਵਿਚ ਲੱਗੇ ਰਹੇ। ਉਹਨਾਂ ਨੂੰ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ ਅੰਤਲੇ ਬਚਨਾਂ ਦਾ ਪਤਾ ਸੀ ਤੇ ਇਹ ਵੀ ਪਤਾ ਸੀ ਕਿ ਗੁਰਗੱਦੀ ਦੀ ਸੇਵਾ ਸਾਨੂੰ ਮਿਲੀ ਹੈ, ਪਰ ਆਪ ਕਿਸੇ ਝਗੜੇ ਵਿਚ ਨਾ ਪਏ।

ਇਸ ਤਰ੍ਹਾਂ ਲਗ-ਭਗ ਸਾਲ ਕੁ ਗੁਜ਼ਰ ਗਿਆ। ਸਿੱਖ-ਸੰਗਤਾਂ ਨੂੰ ਆਪੋਂ ਬਣ ਬੈਠੇ ਕਿਸੇ 'ਗੁਰੂ' ਪਾਸੋਂ ਵੀ ਉਹ ਆਤਮਿਕ ਸ਼ਾਂਤੀ ਤੇ ਚਾਨਣ ਨਾ ਮਿਲੇ, ਮਨਾਂ ਨੂੰ ਓਹ ਠੰਢ ਨਾ ਪਵੇ, ਜੋ ਸੱਚੇ ਗੁਰੂ ਤੋਂ ਉਨ੍ਹਾਂ ਨੂੰ ਪ੍ਰਾਪਤ ਹੋਇਆ ਕਰਦੀ ਸੀ, ਜਿਸ ਦੀ ਉਨ੍ਹਾਂ ਨੂੰ ਚਾਹ-ਤਾਂਘ ਤੇ ਲੋੜ ਸੀ। ਚੇਤ ਸੰਮਤ ੧੭੨੨ (ਮਾਰਚ ਸੰਨ ੧੬੬੫) ਵਿਚ ਇਕ ਸਿੱਖ, ਭਾਈ ਮੱਖਣ ਸ਼ਾਹ ਲੁਬਾਣਾ, ਗੁਰੂ ਜੀ ਦੇ ਦਰਸ਼ਨ ਲਈ ਬਕਾਲੇ ਆਇਆ। ਇਹਨੀਂ ਦਿਨੀਂ ਵਿਸਾਖੀ ਨੇੜੇ ਹੋਣ ਕਰਕੇ ਬਕਾਲੇ ਵਿਚ ਚੋਖੀਆਂ ਸੰਗਤਾਂ ਜੁੜੀਆਂ ਹੋਈਆਂ ਸਨ, ਚਿਰਾਂ ਤੋਂ ਇਹ ਰਿਵਾਜ ਜੁ ਸੀ ਕਿ ਜਿਥੇ ਗੁਰੂ ਜੀ ਹੋਣ, ਓਥੇ ਵਿਸਾਖੀ ਨੂੰ ਜੋੜ ਮੇਲਾ ਹੋਵੇ। ਉਹ ਵਪਾਰੀ ਸੀ ਅਤੇ ਨਾਲ ਗੁਜਰਾਤ (ਕਾਠੀਆਵਾੜ) ਦੇ ਇਲਾਕੇ

---

**ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਬਚਨ 'ਬਾਬਾ ਬਕਾਲੇ' ਤੋਂ ਬਕਾਲੇ ਪਿੰਡ ਦਾ ਨਾਂ 'ਬਾਬਾ ਬਕਾਲਾ' ਪੈ ਗਿਆ।*

ਵਿਚ ਗੁਰੂ ਜੀ ਦੇ ਮਸੰਦ ਦੇ ਤੌਰ 'ਤੇ ਵੀ ਸੇਵਾ ਕਰਦਾ ਸੀ। ਉਹ ਕਾਰ-ਭੇਟ ਦੀਆਂ ੧੦੦੦ ਮੁਹਰਾਂ ਲਿਆਇਆ ਸੀ। ਬਕਾਲੇ ਪੁੱਜ ਕੇ ਉਸ ਨੇ ਡਿੱਠਾ ਕਿ ਕਈ ਸੋਢੀ ਮੰਜੀਆਂ ਡਾਹੀ ਗੁਰੂ ਬਣੀ ਬੈਠੇ ਹਨ। ਉਨ੍ਹਾਂ ਦੇ ਦਿਲਾਂ ਵਿਚ ਈਰਖਾ ਤੇ ਕ੍ਰੋਧ ਦੀ ਅੱਗ ਦੇ ਭਾਂਬੜ ਬਲ ਰਹੇ ਸਨ ਅਤੇ ਉਹ ਲੋਭ ਦੇ ਚਿੱਕੜ ਵਿਚ ਫਸੇ ਹੋਏ ਸਨ, ਪਰ ਉਹ ਹੋਰਨਾਂ ਨੂੰ ਨਾਮ-ਦਾਨ ਬਖਸ਼ਣ ਦਾ ਪਖੰਡ ਕਰਦੇ ਸਨ। ਭਾਈ ਮੱਖਣ ਸ਼ਾਹ ਇੰਨੇ ਗੁਰੂ ਵੇਖ ਕੇ ਹੈਰਾਨ ਹੋ ਗਿਆ। ਉਸ ਨੇ ਅਰਦਾਸ ਕੀਤੀ, "ਸੱਚੇ ਪਾਤਸ਼ਾਹ, ਮੇਰੀ ਅਕਲ ਕੰਮ ਨਹੀਂ ਕਰਦੀ। ਆਪਣੀ ਅਮਾਨਤ ਆਪ ਮੂੰਹੋਂ ਮੰਗ ਕੇ ਲਵੋ, ਤਾਂ ਜੁ ਮੇਰੇ ਮਨ ਨੂੰ ਧੀਰਜ-ਧਿਜਾ ਹੋਵੇ!" ਫਿਰ ਉਸ ਨੇ ਦੋ ਦੋ ਮੁਹਰਾਂ ਹਰੇਕ ਦੇ ਅੱਗੇ ਧਰ ਕੇ ਮੱਥਾ ਟੇਕਿਆ। ਪਰ ਆਤਮਾ ਨੂੰ ਸ਼ਾਂਤੀ ਤੇ ਸੁਖ ਕਿਤਿਓਂ ਨਾ ਮਿਲਿਆ। ਕਿਸੇ ਨੇ ਵੀ ਕਾਰ-ਭੇਟ ਦੀ ਅਸਲੀ ਰਕਮ ਦੀ ਗੱਲ ਤੀਕ ਵੀ ਨਾ ਕੀਤੀ। ਉਸ ਨੂੰ ਯਕੀਨ ਹੋ ਗਿਆ ਕਿ ਇਹਨਾਂ ਵਿਚੋਂ ਕੋਈ ਵੀ ਸੱਚਾ ਗੁਰੂ ਨਹੀਂ। ਨਿਰਾਸ ਜਿਹੇ ਹੋ ਕੇ ਉਸ ਨੇ ਪੁੱਛਿਆ ਕਿ "ਇਥੇ ਕੋਈ ਹੋਰ ਵੀ ਸੋਢੀ ਰਹਿੰਦਾ ਹੈ?" ਕਿਸੇ ਨੇ ਉਸ ਨੂੰ ਇਕਾਂਤ ਵਿਚ ਰਹਿ ਰਹੇ ਸ੍ਰੀ ਤੇਗ ਬਹਾਦਰ ਜੀ ਦੀ ਦੱਸ ਪਾਈ। ਭਾਈ ਮੱਖਣ ਸ਼ਾਹ ਉਥੇ ਪੁੱਜਾ ਜਿਥੇ ਗੁਰੂ ਜੀ ਭਜਨ ਕਰ ਰਹੇ ਸਨ। ਮਾਤਾ ਗੁਜਰੀ ਜੀ ਨੇ ਉਸ ਨੂੰ ਕਿਹਾ, "ਮਹਾਰਾਜ ਕਿਸੇ ਨੂੰ ਮਿਲਦੇ ਨਹੀਂ।" ਪਰ ਭਾਈ ਮੱਖਣ ਸ਼ਾਹ ਨੇ ਗੁਰੂ ਦਾ ਵਾਸਤਾ ਪਾ ਕੇ ਬੂਹਾ ਖੁਲਵਾਇਆ। ਦਰਸ਼ਨ ਕਰਦਿਆਂ ਹੀ ਆਤਮਾ ਨੂੰ ਸ਼ਾਂਤੀ ਤੇ ਮਨ ਨੂੰ ਸੁਖ ਹੋ ਗਿਆ। ਤੇ ਤਪਦਾ ਹਿਰਦਾ ਠਰ ਗਿਆ। ਦੋ ਮੁਹਰਾਂ ਰੱਖ ਕੇ ਮੱਥਾ ਟੇਕਿਆ। ਅੱਗੋਂ ਗੁਰੂ ਜੀ ਬੋਲੇ, 'ਭਾਈ ਸਿੱਖਾ! ਗੁਰੂ ਦੀ ਅਮਾਨਤ ਦਿੱਤੀ ਹੀ ਭਲੀ ਹੁੰਦੀ ਹੈ। ਹਜ਼ਾਰ ਵਿਚੋਂ ਕੇਵਲ ਦੋ ਦੇ ਰਿਹਾ ਹੈਂ!"

ਇਹ ਬਚਨ ਸੁਣ ਕੇ ਭਾਈ ਮੱਖਣ ਸ਼ਾਹ ਖੁਸ਼ੀ ਨਾਲ ਖਿੜ ਗਿਆ। ਉਸ ਨੇ ਹਜ਼ਾਰ ਮੁਹਰਾਂ ਗੁਰੂ ਜੀ ਦੇ ਅੱਗੇ ਧਰ ਕੇ ਮੱਥਾ ਟੇਕਿਆ ਅਤੇ ਫਿਰ ਕੋਠੇ ਉੱਪਰ ਚੜ੍ਹ ਕੇ ਪੱਲਾ ਫੇਰਿਆ ਤੇ ਉੱਚੀ ਉੱਚੀ ਕਿਹਾ, "ਭੋਲੀਏ

ਸੰਗਤੇ, ਸੱਚਾ ਗੁਰੂ ਲੱਭ ਪਿਆ ਜੇ।"

ਇਹ ਸੁਣ ਕੇ ਸੰਗਤਾਂ ਗੁਰੂ ਜੀ ਦੇ ਦਰਸ਼ਨਾਂ ਲਈ ਨੱਸ ਤੁਰੀਆਂ। ਦਿੱਲੀ ਤੋਂ ਇਕ ਸਿੱਖ ਪੰਜ ਪੈਸੇ ਤੇ ਨਾਰੀਅਲ ਲਿਆਇਆ ਹੋਇਆ ਸੀ। ਉਹ ਮਹਾਰਾਜ ਦੇ ਭੇਟ ਕੀਤੇ ਗਏ ਅਤੇ ਬਾਬਾ ਬੁੱਢਾ ਜੀ ਦੇ ਪੋਤਰੇ ਬਾਬਾ ਗੁਰਦਿੱਤਾ ਜੀ ਨੇ ਆਪ ਜੀ ਨੂੰ ਤਿਲਕ ਦਿੱਤਾ। ਇਸ ਤਰ੍ਹਾਂ ਚੇਤ ਸੁਦੀ ੧੪ (੨੩ ਚੇਤ) ਸੰਮਤ ੧੭੨੨, ਮੁਤਾਬਕ ੨੦ ਮਾਰਚ ਸੰਨ ੧੬੬੫ ਨੂੰ ਸੋਮਵਾਰ ਦੇ ਦਿਨ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿੰਘਾਸਣ 'ਤੇ ਬਿਰਾਜ ਕੇ ਗੁਰਿਆਈ ਦੀ ਕਾਰ ਸੰਭਾਲੀ। ਉਂਜ ਆਪ ਨੂੰ ਗੁਰਿਆਈ ਮਿਲੀ ਤਾਂ ਉਸ ਦਿਨ ਹੀ ਸੀ, ਜਿਸ ਦਿਨ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਜੋਤੀ-ਜੋਤ ਸਮਾਉਣ ਸਮੇਂ 'ਬਾਬੇ ਬਕਾਲੇ' ਦਾ ਬਚਨ ਕੀਤਾ ਸੀ।

## ਗੁਰਿਆਈ ਦਾ ਸਮਾਂ

ਜਦ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਗੁਰਗੱਦੀ 'ਤੇ ਬਿਰਾਜਮਾਨ ਹੋ ਗਏ ਤਾਂ ਧੀਰ ਮੱਲ ਬਹੁਤ ਕ੍ਰੋਧ ਵਿਚ ਆਇਆ। ਇਕ ਦਿਨ ਉਸ ਨੇ ਆਪਣੇ ਪੱਖ ਦੇ ਕੁਝ ਮਸੰਦਾਂ ਨੂੰ ਕਿਹਾ ਕਿ ਗੁਰੂ ਜੀ ਨੂੰ ਜਾਨੋਂ ਮਾਰ ਦਿੱਤਾ ਜਾਵੇ ਤਾਂ ਠੀਕ ਹੈ। ਇਹ ਸੁਣ ਕੇ ਉਸ ਦੇ ਮਸੰਦ ਸ਼ੀਹੇਂ ਨੇ ਇਹ ਕਾਰਾ ਕਰਨ ਦਾ ਇਕਰਾਰ ਕੀਤਾ। ਉਸ ਨੇ ਜਾ ਕੇ ਗੁਰੂ ਜੀ ਨੂੰ ਬੰਦੂਕ ਦੀ ਗੋਲੀ ਮਾਰੀ ਆਪ ਨੂੰ ਜ਼ਖ਼ਮ ਹੋ ਗਿਆ, ਪਰ ਆਪ ਸ਼ਾਂਤ-ਚਿਤ ਬੈਠੇ ਰਹੇ। ਧੀਰ ਮੱਲ ਤੇ ਉਸ ਦੇ ਮਸੰਦਾਂ ਨੇ ਗੁਰੂ ਜੀ ਦਾ ਸਮਿਆਨ ਅਸਬਾਬ ਜਾ ਲੁੱਟਿਆ। ਜਦ ਮੱਖਣ ਸ਼ਾਹ ਆਦਿ ਸਿੱਖਾਂ ਨੂੰ ਇਸ ਗੱਲ ਦਾ ਪਤਾ ਲੱਗਾ, ਤਾਂ ਉਨ੍ਹਾਂ ਨੇ ਧੀਰ ਮੱਲ ਤੇ ਉਸ ਦੇ ਸਾਥੀਆਂ ਨੂੰ ਜਾ ਘੇਰਿਆ ਅਤੇ ਸਾਰਾ ਮਾਲ-ਮਤਾ ਖੋਹ ਲਿਆ। ਜਦ ਗੁਰੂ ਜੀ ਨੂੰ ਪਤਾ ਲੱਗਾ, ਤਾਂਆਪ ਨੇ ਹੁਕਮ ਕੀਤਾ ਕਿ ਧੀਰ ਮੱਲ ਦੀਆਂ ਸਭੇ ਸ਼ੈਆਂ ਵਾਪਸ ਕਰ ਦਿਓ। ਸਿੱਖਾਂ ਨੇ ਹੋਰ ਤਾਂ ਸੱਭੇ ਸ਼ੈਆਂ ਮੋੜ ਦਿੱਤੀਆਂ, ਪਰ ਆਦਿ ਸ੍ਰੀ ਗ੍ਰੰਥ ਸਾਹਿਬ ਦੀ ਬੀੜ ਨਾ ਮੋੜੀ। ਸਿੱਖਾਂ ਦਾ ਨਿਸਚਾ ਸੀ ਕਿ ਇਹ ਬੀੜ ਸਭ ਸਿੱਖਾਂ ਦੀ ਸਾਂਝੀ ਹੈ ਤੇ ਜਿਥੇ ਗੁਰੂ ਹੋਵੇ, ਉਥੇ ਹੀ ਹੋਣੀ

ਚਾਹੀਦੀ ਹੈ।

ਗੁਰ-ਗੱਦੀ 'ਤੇ ਬਿਰਾਜਣ ਤੋਂ ਛੇਤੀ ਹੀ ਮਗਰੋਂ ਗੁਰੂ ਜੀ ਗੁਰਦੁਆਰਿਆਂ ਦੇ ਦਰਸ਼ਨਾਂ ਲਈ ਤਿਆਰ ਹੋ ਪਏ। ਤਰਨ-ਤਾਰਨ, ਖਡੂਰ ਸਾਹਿਬ ਤੇ ਗੋਇੰਦਵਾਲ ਦੀ ਯਾਤਰਾ ਕਰ ਕੇ ਆਪ ਸ੍ਰੀ ਅੰਮ੍ਰਿਤਸਰ ਪੁੱਜੇ। ਆਪ ਨੇ ਅੰਮ੍ਰਿਤ-ਸਰੋਵਰ ਵਿਚ ਇਸ਼ਨਾਨ ਕੀਤਾ। ਫੇਰ ਆਪ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਲਈ ਗਏ। ਅੱਗੋਂ ਮਸੰਦਾਂ-ਪੁਜਾਰੀਆਂ ਨੇ ਦਰਬਾਰ ਸਾਹਿਬ ਦੇ ਦਰਵਾਜ਼ੇ ਬੰਦ ਕਰ ਲਏ। ਉਨ੍ਹਾਂ ਨੂੰ ਡਰ ਸੀ ਕਿ ਕਿਤੇ ਗੁਰੂ ਜੀ ਚੜ੍ਹਤ-ਚੜ੍ਹਾਵੇ ਦਾ ਲੇਖਾ ਨਾ ਮੰਗਣ, ਜਾਂ ਏਥੇ ਹੀ ਨਾ ਆ ਟਿਕਣ। ਗੁਰੂ ਜੀ ਬਾਹਰੋਂ ਹੀ ਮੱਥਾ ਟੇਕ ਕੇ ਮੁੜ ਪਏ ਅਤੇ ਪ੍ਰਕਰਮਾਂ ਤੋਂ ਬਾਹਰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪਾਸ ਇਕ ਬੇਰੀ ਹੇਠ ਜਾ ਬੈਠੇ। ਇਸ ਥਾਂ ਗੁਰਦੁਆਰਾ 'ਥੜ੍ਹਾ ਸਾਹਿਬ' ਹੈ। ਏਥੋਂ ਉੱਠ ਕੇ ਆਪ ਵੱਲੇ ਪਿੰਡ ਜਾ ਟਿਕੇ ਤੇ ਉਸ ਤੋਂ ਮਗਰੋਂ ਬਾਬੇ ਬਕਾਲੇ ਵਾਪਸ ਜਾ ਪੁੱਜੇ।

ਮਾਝੇ ਵਿਚਲੇ ਗੁਰਦੁਆਰਿਆਂ ਦੀ ਯਾਤਰਾ ਤੇ ਉਥੇ ਸਿੱਖੀ-ਪ੍ਰਚਾਰ ਕਰਨ ਤੋਂ ਮਗਰੋਂ ਗੁਰੂ ਜੀ ਨੇ ਕੀਰਤਪੁਰ ਜਾਣ ਦਾ ਫੈਸਲਾ ਕਰ ਲਿਆ। ਕਰਤਾਰਪੁਰ ਤੇ ਬਾਬੇ ਬਕਾਲੇ ਵਿਚ ਧੀਰ ਮੱਲ ਤੇ ਹੋਰ ਸੋਢੀ ਈਰਖਾ, ਵਿਰੋਧ ਕਰਦੇ ਸਨ। ਗੁਰੂ ਜੀ ਅਮਨ-ਸ਼ਾਂਤੀ ਵਿਚ ਰਹਿ ਕੇ ਧਰਮ-ਪ੍ਰਚਾਰ ਤੇ ਗਰੀਬ ਲੋਕਾਂ ਦਾ ਉਧਾਰ ਕਰਨਾ ਚਾਹੁੰਦੇ ਸਨ, ਸੋ ਤੁਰ ਪਏ। ਜਦ ਬਿਆਸਾ ਲੰਘਣ ਲੱਗੇ, ਤਾਂ ਗੁਰੂ ਜੀ ਨੂੰ ਪਤਾ ਲੱਗਾ ਕਿ ਸਿੱਖਾਂ ਨੇ ਸ੍ਰੀ ਗ੍ਰੰਥ ਸਾਹਿਬ ਦੀ ਬੀੜ ਧੀਰ ਮੱਲ ਨੂੰ ਨਹੀਂ ਸੀ ਮੋੜੀ।

ਗੁਰੂ ਜੀ ਨੇ ਪੰਘੂੜੇ ਸਮੇਤ ਬੀੜ ਦਰਿਆ ਬਿਆਸ ਦੇ ਵਹਿਣ ਵਿਚ ਇਕ ਵੱਲਾ-ਰਿੱਤੀ ਥਾਂ ਰਖਵਾ ਦਿੱਤੀ ਅਤੇ ਧੀਰ ਮੱਲ ਨੂੰ ਸੁਨੇਹਾ ਭੇਜ ਦਿੱਤਾ ਕਿ ਬੀੜ ਦਰਿਆ ਵਿਚੋਂ ਲੈ ਜਾਵੇ। ਉਸ ਨੇ ਐਸਾ ਹੀ ਕੀਤਾ। ਉਹ ਬੀੜ ਹੁਣ ਤੀਕ ਧੀਰ ਮੱਲ ਦੀ ਔਲਾਦ ਪਾਸ ਕਰਤਾਰਪੁਰ ਵਿਚ ਹੈ।

ਦਰਿਆ ਬਿਆਸ ਤੋਂ ਪਾਰ ਹੋ ਕੇ ਜਲੰਧਰ, ਨਵਾਂ ਸ਼ਹਿਰ, ਦੁਰਗਾਪੁਰ

ਆਦਿ ਨਗਰਾਂ ਵਿਚ ਸੱਚ-ਧਰਮ ਦਾ ਉਪਦੇਸ਼-ਪ੍ਰਚਾਰ ਕਰਦੇ-ਕਰਦੇ ਗੁਰੂ ਜੀ ਕੀਰਤਪੁਰ ਪੁੱਜੇ। ਉਥੋਂ ਦੇ ਸੋਢੀ ਵੀ ਤੇ ਧੀਰ ਮੱਲ ਦੇ ਧੜੇ ਦੇ ਬੰਦੇ ਵੀ ਔਖੇ ਹੋਣ ਤੇ ਔਖ ਦੇਣ ਲੱਗ ਪਏ। ਗੁਰੂ ਜੀ ਕਿਸੇ ਨੂੰ ਔਖਿਆਂ ਕਰਨਾ ਨਹੀਂ ਸਨ ਚਾਹੁੰਦੇ। ਆਪ ਨੇ ਤਾਂ ਬਹੁਤ ਵੱਡਾ ਕੰਮ ਕਰਨਾ ਸੀ। ਇਸ ਲਈ ਆਪ ਨੇ ਅਜੇਹੇ ਬਖੇੜਿਆਂ ਤੋਂ ਦੂਰ ਹੋ ਜਾਣ ਦਾ ਫੈਸਲਾ ਕਰ ਲਿਆ। ਆਪ ਨੇ ਰਾਜਾ ਕਹਿਲੂਰ ਪਾਸੋਂ ਮਾਖੋਵਾਲ ਪਿੰਡ ਦੀ ਭੋਂ ਖਰੀਦ ਕੇ ਸਾਵਣ ੧੭੨੩ ਵਿਚ ਸਤਲੁਜ ਦਰਿਆ ਦੇ ਕੰਢੇ ਪਾਸ, ਨੈਣਾ ਦੇਵੀ ਪਹਾੜੀ ਦੇ ਉਰਲੇ ਪਾਸੇ, ਆਨੰਦਪੁਰ ਸਾਹਿਬ ਵਸਾਇਆ। ਥੋੜ੍ਹੇ ਚਿਰ ਵਿਚ ਹੀ ਨਗਰ ਦੀ ਰੌਣਕ ਬਹੁਤ ਵਧ ਗਈ। ਕੀਰਤਪੁਰ ਦੇ ਸੋਢੀਆਂ ਨੇ ਨਗਰ ਉਜਾੜਨ ਦਾ ਯਤਨ ਕੀਤਾ ਪਰ ਕੋਈ ਉਨ੍ਹਾਂ ਦੀ ਪੇਸ਼ ਨਾ ਗਈ। ਧੀਰ ਮੱਲ ਤੇ ਰਾਮ ਰਾਇ ਨੇ ਮਿਲ ਕੇ ਦਿੱਲੀ ਜਾ ਕੇ ਫਿਰ ਗੁਰ-ਗੱਦੀ ਦੀ ਪ੍ਰਾਪਤੀ ਲਈ ਗੋਂਦਾਂ ਗੁੰਦੀਆਂ ਤੇ ਟਿੱਲ ਲਾਇਆ। ਜਦ ਦਿੱਲੀ ਦੀ ਸੰਗਤ ਨੇ ਗੁਰੂ ਜੀ ਨੂੰ ਇਨ੍ਹਾਂ ਗੋਂਦਾਂ ਦੀ ਖਬਰ ਕੀਤੀ, ਤਾਂ ਆਪ ਨੇ ਕਿਹਾ, "ਕਰਤਾਰ 'ਤੇ ਭਰੋਸਾ ਰੱਖੋ, ਜੋ ਉਹ ਕਰਦਾ ਹੈ, ਠੀਕ ਕਰਦਾ ਹੈ!"

ਪਰ ਸੋਢੀਆਂ ਵੱਲੋਂ ਕੀਤੀ ਜਾਂਦੀ ਨਿੱਤ ਦੀ ਖੁੜਬਾ-ਖੁੜਬੀ ਤੋਂ ਦੂਰ ਰਹਿਣ ਦੀ ਖ਼ਾਤਰ ਗੁਰੂ ਜੀ ਨੇ ਪਰਿਵਾਰ ਸਮੇਤ ਦੇਸ਼ ਦਾ ਚੱਕਰ ਲਾਉਣ ਦਾ ਫੈਸਲਾ ਕੀਤਾ। ਇਸ ਦੌਰੇ ਦਾ ਮਨੋਰਥ ਇਹ ਸੀ ਕਿ ਜਿਥੇ ਅੱਗੇ ਸਿੱਖੀ ਹੈ ਸੀ, ਉਸ ਦੀ ਸੰਭਾਲ ਕੀਤੀ ਜਾਵੇ ਤੇ ਜਿਥੇ ਨਹੀਂ ਸੀ, ਉਥੇ ਪ੍ਰਚਾਰ ਕਰ ਕੇ ਸਿੱਖੀ ਦੇ ਕੇਂਦਰ ਕਾਇਮ ਕੀਤੇ ਜਾਣ। ਦੂਜਾ ਮਨੋਰਥ ਇਹ ਸੀ ਕਿ ਔਰੰਗਜ਼ੇਬ ਵੱਲੋਂ ਕੀਤੇ ਜਾ ਰਹੇ ਅੱਤਿਆਚਾਰਾਂ ਬਾਰੇ ਮੌਕੇ-ਮੌਕੇ 'ਤੇ ਫਿਰ ਕੇ ਪਤਾ ਕੀਤਾ ਜਾਵੇ ਅਤੇ ਲੋਕਾਂ ਨੂੰ ਇਹਨਾਂ ਦਾ ਟਾਕਰਾ ਕਰਨ ਲਈ ਤਿਆਰ ਕੀਤਾ ਜਾਵੇ। ਇਸ ਦੌਰੇ ਵਿਚ ਗੁਰੂ ਜੀ ਨੇ ਹਿੰਦੂਆਂ ਦੇ ਬਹੁਤ ਸਾਰੇ ਤੀਰਥਾਂ 'ਤੇ ਪੁੱਜ ਕੇ ਪ੍ਰਚਾਰ ਕੀਤਾ ਅਤੇ ਪੂਰਬ ਵਿਚ ਢਾਕੇ-ਬੰਗਾਲੇ ਤੀਕ ਪਹੁੰਚ ਕੇ ਲੱਖਾਂ ਆਦਮੀਆਂ ਨੂੰ ਸਿੱਖ ਬਣਾਇਆ।

੧੫ ਮੱਘਰ ਸੰਮਤ ੧੭੨੩ ਨੂੰ ਆਪ ਪ੍ਰਵਾਰ ਤੇ ਕੁਝ ਮੁਖੀ ਸਿੱਖਾਂ ਸਮੇਤ ਅਨੰਦਪੁਰ ਸਾਹਿਬ ਤੋਂ ਤੁਰ ਪਏ। ਕੀਰਤਪੁਰ ਹੁੰਦੇ ਮਾਲਵੇ ਵਿਚ ਗਏ। ਮੂਲੋਵਾਲ, ਖੀਵਾ, ਮੌੜ, ਸਾਬੋ ਕੀ ਤਲਵੰਡੀ ਆਦਿ ਨਗਰਾਂ ਵਿਚ ਸੱਚ-ਧਰਮ ਦਾ ਪ੍ਰਚਾਰ ਕੀਤਾ। ਮਾਲਵੇ ਬਾਂਗਰ ਦਾ ਦੌਰਾ ਕਰਦਿਆਂ ਇਕ ਦਿਨ ਆਪ ਦਾ ਡੇਰਾ ਸਾਬੋ ਕੀ ਤਲਵੰਡੀ ਦੇ ਪਾਸ ਲੱਗਾ ਹੋਇਆ ਸੀ। ਸੋਹਣੇ ਘੋੜੇ ਵੇਖ ਕੇ ਰਾਤ ਨੂੰ ਕੁਝ ਚੋਰ ਘੋੜੇ ਖੋਲ੍ਹਣ ਆ ਪਏ। ਸਿੱਖਾਂ ਨੇ ਉਹਨਾਂ ਨੂੰ ਫੜ ਲਿਆ ਤੇ ਸਵੇਰੇ ਗੁਰੂ ਜੀ ਦੇ ਪੇਸ਼ ਕੀਤਾ। ਚੋਰਾਂ ਨੇ ਮਾਫੀ ਮੰਗੀ। ਗੁਰੂ ਜੀ ਨੇ ਉਨ੍ਹਾਂ ਤੋਂ ਚੋਰੀ ਛੱਡ ਕੇ ਧਰਮ ਦੀ ਕਿਰਤ ਕਰਨ ਦਾ ਇਕਰਾਰ ਲੈ ਕੇ ਉਹਨਾਂ ਨੂੰ ਛੱਡ ਦਿੱਤਾ। ਹੋਰ ਵੀ ਜਿਥੇ ਆਪ ਜਾਂਦੇ, ਲੋਕਾਂ ਨੂੰ ਰਲ-ਮਿਲ ਕੇ ਪਿਆਰ ਨਾਲ ਰਹਿਣ, ਚੋਰੀ ਆਦਿ ਬਦੀਆਂ ਦਾ ਤਿਆਗ ਕਰਨ, ਦਸਾਂ ਨਹੁੰਆਂ ਦੀ ਕਿਰਤ ਕਰਨ ਅਤੇ ਵੰਡ ਕੇ ਛਕਣ ਦਾ ਉਪਦੇਸ਼ ਦੇਂਦੇ ਰਹੇ। ਇਸ ਤਰ੍ਹਾਂ ਲੋਕਾਂ ਦੀ ਜ਼ਿੰਦਗੀ ਵਿਚ ਤੇ ਰਹਿਣੀ-ਸਹਿਣੀ ਵਿਚ ਮਹਾਨ ਤੇ ਨਰੋਈ ਤਬਦੀਲੀ ਪੈਦਾ ਹੁੰਦੀ ਗਈ।

ਇਸ ਇਲਾਕੇ ਵਿਚ ਪਾਣੀ ਦੀ ਬੜੀ ਥੁੜ੍ਹ ਸੀ, ਜਿਸ ਕਰਕੇ ਲੋਕਾਂ ਨੂੰ ਬੜੀ ਔਖਿਆਈ ਹੁੰਦੀ ਸੀ। ਗੁਰੂ ਜੀ ਨੇ ਕਈ ਖਾਸ-ਖਾਸ ਥਾਈਂ ਖੂਹ ਤੇ ਤਲਾਅ ਲਵਾਏ। ਇਹਨਾਂ ਸਰਬ-ਭਲਾਈ ਦੇ ਉਸਾਰੂ ਕੰਮਾਂ ਵਿਚ ਗੁਰੂ ਜੀ, ਉਨ੍ਹਾਂ ਦੇ ਸਾਥੀ ਸਿੱਖ ਤੇ ਇਲਾਕੇ ਦੇ ਲੋਕ ਰਲ ਕੇ ਕੰਮ ਕਰਦੇ ਸਨ। ਇਨ੍ਹਾਂ ਉੱਪਰ ਜੋ ਨਕਦ ਖਰਚ ਆਉਂਦਾ ਸੀ ਉਹ ਵੀ ਸ਼ਰਧਾਲੂਆਂ ਵੱਲੋਂ ਆਈ ਰਕਮ ਵਿਚੋਂ ਹੁੰਦਾ ਸੀ।

ਚੱਕਰ ਲਾਉਂਦੇ ਤੇ ਸਤਿਨਾਮ ਦਾ ਉਪਦੇਸ਼ ਦਿੰਦੇ ਦਿੰਦੇ ਗੁਰੂ ਜੀ ਧਮਤਾਨ ਪੁੱਜੇ। ਇਥੇ ਪਾਣੀ ਦੀ ਬੜੀ ਤਕਲੀਫ ਸੀ। ਭਾਈ ਰਾਮ ਦੇਵ ਨੇ, ਜੋ ਲੰਗਰ ਦਾ ਪਾਣੀ ਭਰਨ ਤੇ ਛਿੜਕਾਉਣ ਦੀ ਸੇਵਾ ਕਰਦਾ ਹੁੰਦਾ ਸੀ, ਬੜੇ ਉਤਸ਼ਾਹ ਤੇ ਹਿੰਮਤ ਨਾਲ ਇਥੇ ਵੀ ਇਹ ਸੇਵਾ ਨਿਭਾਈ। ਇਸ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਗੁਰੂ ਜੀ ਨੇ ਇਸ ਦਾ ਨਾਂ ਭਾਈ ਮੀਹਾਂ (ਮੀਂਹ ਪਾਉਣ

ਵਾਲ਼ਾ) ਰੱਖਿਆ। ਫਿਰ ਨਾਗਰਾ, ਨਿਸ਼ਾਨ, ਪੁਸ਼ਾਕ ਤੇ ਲੰਗਰ ਚਲਾਉਣ ਲਈ ਲੋਹ ਬਖਸ਼ ਕੇ ਉਸ ਨੂੰ ਇਸ ਇਲਾਕੇ ਦਾ ਮੁਖੀ ਪ੍ਰਚਾਰਕ ਥਾਪਿਆ। ਉਦਾਸੀਆਂ ਦੀਆਂ ਛੇ ਬਖਸ਼ਿਸ਼ਾਂ ਵਿਚੋਂ ਇਕ ਭਾਈ ਮੀਂਹਾਂ ਸਾਹਿਬ ਦੀ (ਮੀਹਾਂ ਸ਼ਾਹੀ) ਹੈ। ਇਸ ਮਹਾਤਮਾ ਨੇ ਸ੍ਰੀ ਦਸਮੇਸ਼ ਜੀ ਦੀ ਵੀ ਸੇਵਾ ਕੀਤੀ।

ਧਮਤਾਨ ਤੋਂ ਤੁਰ ਕੇ ਗੁਰੂ ਜੀ ਕੁਰਖੇਤਰ ਥਨੇਸਰ ਗਏ। ਰਾਹ ਵਿਚ ਇਕ ਪਿੰਡ 'ਬਰਨ' ਵਿਚ ਇਕ ਤਰਖਾਣ ਦੇ ਘਰ ਠਹਿਰੇ। ਇਥੋਂ ਦੇ ਲੋਕ ਤਮਾਕੂ ਪੀਂਦੇ ਸਨ। ਗੁਰੂ ਜੀ ਨੇ ਉਨ੍ਹਾਂ ਨੂੰ ਸੱਚ-ਧਰਮ ਦਾ ਉਪਦੇਸ਼ ਦੇ ਕੇ ਤਮਾਕੂ ਪੀਣੋਂ ਤੇ ਬੀਜਣੋਂ ਹਟਾਇਆ।

ਜਿਥੇ ਜਿਥੇ ਗੁਰੂ ਜੀ ਜਾਂਦੇ ਸਨ, ਲੋਕਾਂ ਵਿਚ ਨਵੀਂ ਜਿੰਦ ਤੇ ਨਵਾਂ ਉਤਸ਼ਾਹ ਜਾਗ ਉੱਠਦਾ ਤੇ ਠਾਠਾਂ ਮਾਰਨ ਲੱਗ ਪੈਂਦਾ ਸੀ। ਦੂਰੋਂ-ਦੂਰੋਂ ਲੋਕ ਆਪ ਦੇ ਦਰਸ਼ਨ ਕਰਨ ਤੇ ਉਪਦੇਸ਼ ਸੁਣਨ ਲਈ ਵਹੀਰਾ ਪਾ ਕੇ ਆਉਂਦੇ ਸਨ। ਮੁਗ਼ਲ ਸਰਕਾਰ ਨੂੰ ਇਸ ਨਵੀਂ ਲਹਿਰ ਤੋਂ ਡਰ ਭਾਸਿਆ। ਔਰੰਗਜ਼ੇਬ ਦੇ ਹੁਕਮ ਨਾਲ ਗੁਰੂ ਜੀ ਨੂੰ ਗ੍ਰਿਫਤਾਰ ਕਰਕੇ ਬਾਦਸ਼ਾਹ ਦੇ ਪੇਸ਼ ਕੀਤਾ ਗਿਆ। ਮਿਰਜ਼ਾ ਰਾਜਾ ਜੈ ਸਿੰਘ ਦੇ ਪੁੱਤਰ ਰਾਜਾ ਰਾਮ ਸਿੰਘ ਨੇ ਬਾਦਸ਼ਾਹ ਨੂੰ ਸਮਝਾਇਆ ਕਿ ਗੁਰੂ ਜੀ ਤਾਂ ਪੂਰਨ ਫ਼ਕੀਰ ਹਨ, ਇਹ ਖ਼ਤਰਨਾਕ ਆਦਮੀ ਨਹੀਂ। ਉਸ ਨੇ ਗੁਰੂ ਜੀ ਦੀ ਜ਼ਮਾਨਤ ਦਿੱਤੀ ਅਤੇ ਮਾਮਲਾ ਇਸ ਤਰ੍ਹਾਂ ਖ਼ਤਮ ਹੋਇਆ।

ਗੁਰੂ ਜੀ ਫਿਰ ਅਗਾਂਹ ਪੂਰਬ ਵੱਲ ਤੁਰ ਪਏ। ਉੱਤਰ-ਪ੍ਰਦੇਸ਼ ਦੇ ਨਗਰ, ਮਾਨਕਪੁਰ ਪੁੱਜੇ। ਉਥੇ ਇਕ ਪ੍ਰਸਿੱਧ ਵੈਸ਼ਨੋ ਸਾਧੂ, ਮਲੂਕ ਦਾਸ ਰਹਿੰਦਾ ਸੀ। ਉਸ ਨੇ ਗੁਰੂ ਜੀ ਦੀ ਮਹਿਮਾ ਸੁਣੀ, ਪਰ ਨਾਲ ਹੀ ਇਹ ਵੀ ਸੁਣਿਆ ਕਿ ਉਹ ਸ਼ਿਕਾਰ ਖੇਡਦੇ ਤੇ ਮਾਸ ਖਾਂਦੇ ਹਨ। ਉਹ ਗੁਰੂ ਜੀ ਦੇ ਦਰਸ਼ਨ ਕਰਨ ਨਾ ਆਇਆ। ਉਸ ਨੇ ਸਗੋਂ ਲੋਕਾਂ ਨੂੰ ਕਿਹਾ, 'ਇਹ ਕਾਹਦੇ ਗੁਰੂ ਹਨ, ਜੋ ਜੀਵ ਮਾਰਦੇ ਤੇ ਮਾਸ ਖਾਂਦੇ ਹਨ?'

ਗੁਰੂ ਜੀ ਨੇ ਸਿੱਖ ਭੇਜ ਕੇ ਮਲੂਕਦਾਸ ਨੂੰ ਸੱਦਿਆ। ਜਦ ਉਹ ਸੰਗਤ

ਵਿਚ ਆਇਆ, ਤਾਂ ਗੁਰੂ ਜੀ ਦੇ ਦਰਸ਼ਨ ਕਰ ਕੇ ਅਤੇ ਬਚਨ ਸੁਣ ਕੇ ਨਿਹਾਲ ਹੋ ਗਿਆ। ਉਸ ਦੇ ਸਭ ਸ਼ੱਕ ਤੇ ਭਰਮ ਨਵਿਰਤ ਹੋ ਗਏ। ਉਹ ਗੁਰੂ ਜੀ ਦਾ ਸਿੱਖ ਬਣਿਆ। ਆਪ ਨੇ ਉਸ ਨੂੰ ਉਸ ਇਲਾਕੇ ਦਾ ਮੁਖੀ ਪ੍ਰਚਾਰਕ ਨੀਯਤ ਕੀਤਾ।

ਉਸ ਤੋਂ ਅਗਾਂਹ ਗੁਰੂ ਜੀ ਗੜ੍ਹ ਮੁਕਤੇਸ਼ਵਰ, ਮਥਰਾ, ਆਗਰਾ, ਅਲਾਹਾਬਾਦ, ਬਨਾਰਸ, ਸਸਰਾਮ, ਗਯਾ ਆਦਿ ਥਾਵਾਂ ਤੋਂ ਹੁੰਦੇ ਹੋਏ ਪਟਨੇ ਪੁੱਜੇ। ਗਯਾ ਤੋਂ ਪਟਨੇ ਜਾਂਦਿਆਂ ਰਾਹ ਵਿਚ ਕਰਮਨਾਸ਼ਾ ਨਾਂ ਦੀ ਇਕ ਨਦੀ ਆਈ। ਇਸ ਨਦੀ ਬਾਬਤ ਹਿੰਦੂਆਂ ਦਾ ਖਿਆਲ ਸੀ ਕਿ ਇਸ ਵਿਚ ਇਸ਼ਨਾਨ ਕਰਨ ਨਾਲ ਬੰਦੇ ਦੇ ਚੰਗੇ ਕਰਮ ਨਾਸ ਹੋ ਜਾਂਦੇ ਹਨ। ਸਤਿਗੁਰੂ ਅਜਿਹੇ ਭਰਮ ਤੋੜਨੇ ਚਾਹੁੰਦੇ ਸਨ। ਆਪ ਨੇ ਨਦੀ ਵਿਚ ਇਸ਼ਨਾਨ ਕੀਤਾ ਅਤੇ ਫੁਰਮਾਇਆ, 'ਕਿਸੇ ਥਾਂ ਇਸ਼ਨਾਨ ਕਰਨ ਨਾਲ ਨੇਕੀ ਦੇ ਕਰਮ ਨਾਸ ਨਹੀਂ ਹੋ ਸਕਦੇ।'

ਕੁਝ ਦੇਰ ਮਗਰੋਂ ਗੁਰੂ ਜੀ ਪਟਨੇ ਪਹੁੰਚੇ, ਉਥੋਂ ਦੀਆਂ ਸਿੱਖ ਸੰਗਤਾਂ ਨੇ ਬੜੇ ਪ੍ਰੇਮ ਨਾਲ ਆਪ ਦਾ ਸੁਆਗਤ ਕੀਤਾ। ਸੰਗਤਾਂ ਨੇ ਆਪ ਦੇ ਰਹਿਣ ਲਈ ਇਕ ਮਕਾਨ ਬਣਵਾ ਦਿੱਤਾ। ਇਸ ਥਾਂ ਹੁਣ ਸ੍ਰੀ ਹਰਿਮੰਦਰ ਪਟਨਾ ਸਾਹਿਬ ਹੈ। ਕੁਝ ਚਿਰ ਪਟਨੇ ਵਿਚ ਰਹਿ ਕੇ ਤੇ ਪ੍ਰਵਾਰ ਨੂੰ ਇਥੇ ਛੱਡ ਕੇ ਗੁਰੂ ਜੀ ਬੰਗਾਲ ਤੇ ਆਸਾਮ ਵੱਲ ਨੂੰ ਤੁਰ ਪਏ। ਮੁਘੇਰ, ਭਾਗਲਪੁਰ, ਰਾਜ ਮਹਿਲ, ਮਾਲਦਾ ਅਤੇ ਬਿਹਾਰ ਦੇ ਕਈ ਹੋਰ ਨਗਰਾਂ ਵਿਚ ਸੱਚ-ਧਰਮ ਦਾ ਪ੍ਰਚਾਰ ਕਰਦੇ ਆਪ ਅਗਾਂਹ ਪੂਰਬ ਵੱਲ ਤੁਰ ਪਏ।

ਬਿਹਾਰ ਦਾ ਚੱਕਰ ਲਾਉਣ ਮਗਰੋਂ ਆਪ ਬੰਗਾਲ ਵਿਚ ਗਏ ਅਤੇ ਕੁਝ ਚਿਰ ਢਾਕੇ ਵਿਚ ਨਿਵਾਸ ਕੀਤਾ। ਆਪ ਢਾਕੇ ਵਿਚ ਹੀ ਸਨ ਜਦ ਆਪ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ਦੀ ਖ਼ਬਰ ਮਿਲੀ। ਆਪ ਨੇ ਪਟਨੇ ਦੀ ਸੰਗਤ ਦੇ ਨਾਂ ਇਕ ਹੁਕਮ-ਨਾਮਾ ਲਿਖਿਆ, ਜਿਸ ਵਿਚ ਪ੍ਰਚਾਰ ਦੀ ਸੇਵਾ ਤੇ ਸਾਹਿਬਜ਼ਾਦੇ ਦੀ ਸੰਭਾਲ ਲਈ ਸੰਗਤ ਦੀ ਪਰਸੰਸਾ ਕੀਤੀ।

ਢਾਕੇ ਤੋਂ ਤੁਰ ਕੇ ਆਪ ਨੇ ਬੰਗਾਲ ਵਿਚ ਲੰਮੇ-ਲੰਮੇ ਸਫਰ ਕੀਤੇ ਅਤੇ ਸਾਰਾ ਇਲਾਕਾ ਗਾਹਿਆ। ਸਿਲਹਟ, ਚਟਗਾਉਂ, ਸੋਨਦੀਪ, ਲਸਕਰ ਆਦਿ ਥਾਵਾਂ 'ਤੇ ਆਪ ਦੇ ਦੌਰੇ ਦੇ ਨਿਸ਼ਾਨ ਅਜੇ ਤੀਕ ਕਾਇਮ ਹਨ।

ਬੰਗਾਲ ਦਾ ਦੌਰਾ ਕਰ ਕੇ ਆਪ ਉੱਤਰ ਵੱਲ ਨੂੰ ਅਸਾਮ ਵਿਚ ਗਏ। ਆਪ ਅਸਾਮ ਦੇ ਚੱਕਰ ਲਾ ਰਹੇ ਸਨ ਜਦ ਕਿ ਰੰਗਾਮਤੀ ਦੇ ਅਸਥਾਨ 'ਤੇ ਫਰਵਰੀ ਸੰਨ ੧੬੬੯ ਵਿਚ, ਆਪ ਨੂੰ ਰਾਜਾ ਰਾਮ ਸਿੰਘ ਆ ਮਿਲਿਆ। ਉਹ ਦਿੱਲੀ ਤੋਂ ਅਸਾਮ ਵਿਰੁੱਧ ਮੁਹਿੰਮ ਲਈ ਫੌਜ ਲੈ ਕੇ ਆਇਆ ਸੀ। ਰਾਜਾ ਰਾਮ ਸਿੰਘ ਗੁਰੂ-ਘਰ ਦਾ ਸ਼ਰਧਾਲੂ ਸੀ। ਉਸ ਨੇ ਗੁਰੂ ਜੀ ਨੂੰ ਸਹਾਇਤਾ ਲਈ ਬੇਨਤੀ ਕੀਤੀ ਉਸ ਨੂੰ ਵਹਿਮ ਸੀ ਕਿ ਅਸਾਮ ਵਿਚ ਜਾਦੂ-ਟੂਣੇ ਦਾ ਬਹੁਤ ਜ਼ੋਰ ਹੈ ਤੇ ਉਸ ਨੂੰ ਭਰੋਸਾ ਸੀ ਕਿ ਜੇ ਗੁਰੂ ਜੀ ਮੇਰੇ ਨਾਲ ਹੋਣਗੇ ਤਾਂ ਕਾਮਰੂਪੀਆਂ ਦਾ ਜਾਦੂ ਮੇਰੇ ਉੱਪਰ ਅਸਰ ਨਹੀਂ ਕਰ ਸਕੇਗਾ।

ਗੁਰੂ ਜੀ ਨੇ ਜਾਦੂ-ਟੂਣੇ ਤੋਂ ਹੀ ਰਾਜੇ ਦੀ ਰੱਖਿਆ ਨਾ ਕੀਤੀ ਸਗੋਂ ਉਸ ਦੀ ਮੁਹਿੰਮ ਨੂੰ ਵੀ ਸਫਲ ਬਣਾਇਆ। ਆਪ ਨੇ ਵਿਚ ਪੈ ਕੇ ਰਾਜਾ ਅਸਾਮ ਤੇ ਰਾਜਾ ਰਾਮ ਸਿੰਘ ਦੀ ਸੁਲ੍ਹਾ ਕਰਾ ਦਿੱਤੀ। ਇਲਾਕੇ ਦੀ ਹੱਦ-ਬੰਦੀ ਹੋ ਗਈ। ਜਿਹੜੇ ਸਿੱਖ ਇਸ ਸਮੇਂ ਗੁਰੂ ਜੀ ਦੇ ਨਾਲ ਸਨ, ਉਹਨਾਂ ਨੂੰ ਇਥੇ ਇਕ ਨਵੇਂ ਪਿੰਡ ਵਿਚ ਅਬਾਦ ਕੀਤਾ, ਜਿਸ ਦਾ ਨਾਂ ਗੁਰੂ ਜੀ ਨੇ ਖੰਜਰ ਰੱਖਿਆ।

ਦੋਹਾਂ ਰਾਜਿਆਂ ਦੀ ਸੁਲ੍ਹਾ ਹੋ ਜਾਣ ਤੇ ਹਰ ਪਾਸੇ ਖੁਸ਼ੀ ਮਨਾਈ ਗਈ। ਇਸ ਯਾਦ ਵਿਚ ਅਸਾਮੀ ਤੇ ਮੁਗਲਈ ਫੌਜਾਂ ਨੇ ਗੁਰੂ ਸਾਹਿਬ ਦੀ ਆਗਿਆ ਅਨੁਸਾਰ ਢਾਲਾਂ ਵਿਚ ਮਿੱਟੀ ਢੋ ਕੇ ਧੋਬੜੀ ਦੇ ਅਸਥਾਨ 'ਤੇ ਇਕ ਉੱਚਾ ਧੋੜ੍ਹਾ ਬਣਾਇਆ। ਇਹ ਥਾਂ ਦਰਿਆ ਬ੍ਰਹਮ ਪੁੱਤਰ ਦੇ ਸੱਜੇ ਕੰਢੇ 'ਤੇ ਹੈ ਅਤੇ ਇਸ ਨੂੰ ਪਹਿਲਾਂ ਗੁਰੂ ਨਾਨਕ ਦੇਵ ਜੀ ਨੇ ਭਾਗ ਲਾਏ ਸਨ। ਉਸ ਧੋੜ੍ਹੇ ਨਾਲ ਲੱਗਵਾਂ ਇਕ ਗੁਰਦੁਆਰਾ ਹੈ।

ਅਸਾਮ ਦਾ ਰਾਜਾ ਆਪ ਦਾ ਸ਼ਰਧਾਲੂ ਬਣ ਗਿਆ। ਉਸ ਨੇ ਰਾਣੀ ਸਮੇਤ ਹਾਜ਼ਰ ਹੋ ਕੇ ਬੇਨਤੀ ਕੀਤੀ, ਸਾਡੇ ਘਰ ਕੋਈ ਪੁੱਤ ਨਹੀਂ। ਸਾਡੇ ਉੱਤੇ

ਮਿਹਰ ਕਰੋ ਤੇ ਸਾਨੂੰ ਪੁੱਤ ਦੀ ਦਾਤ ਬਖਸ਼ੋ। ਗੁਰੂ ਜੀ ਨੇ ਉੱਤਰ ਦਿੱਤਾ, 'ਦਾਤਾਂ ਕਰਨ ਵਾਲਾ ਦਾਤਾਰ ਤਾਂ ਕਰਤਾਰ ਹੈ; ਹਾਂ, ਅਸੀਂ ਤੁਹਾਡੇ ਲਈ ਵਾਹਿਗੁਰੂ ਅੱਗੇ ਅਰਦਾਸ ਕਰਦੇ ਹਾਂ ਕਿ ਤੁਹਾਨੂੰ ਪੁੱਤ ਦੀ ਦਾਤ ਦੇਵੇ।'

ਕੁਝ ਚਿਰ ਮਗਰੋਂ ਰਾਜੇ ਦੇ ਘਰ ਪੁੱਤਰ ਜੰਮਿਆ। ਇਸ ਦਾ ਨਾਂ ਰਤਨ ਰਾਇ ਰੱਖਿਆ ਗਿਆ। ਜਦ ਇਹ ੧੨ ਵਰ੍ਹਿਆਂ ਦਾ ਹੋਇਆ ਤਾਂ ਇਹ ਆਪਣੀ ਮਾਤਾ ਸਮੇਤ ਸ੍ਰੀ ਕਲਗੀਧਰ ਜੀ ਦੇ ਦਰਸ਼ਨਾਂ ਲਈ ਅਨੰਦਪੁਰ ਪੁੱਜਾ।

ਗੁਰੂ ਜੀ ਨੇ ਲਗ-ਪਗ ਦੋ ਸਾਲ ਅਸਾਮ ਵਿਚ ਗੁਜ਼ਾਰੇ, ਫਿਰ ਉਹਨਾਂ ਨੇ ਝਟ-ਪਟ ਹੀ ਵਾਪਸੀ ਦੀ ਤਿਆਰੀ ਕਰ ਲਈ। ਜਾਪਦਾ ਸੀ ਕਿ ਗੁਰੂ ਜੀ ਵਾਪਸ ਪੰਜਾਬ ਪਹੁੰਚਣ ਲਈ ਕਾਹਲੇ ਸਨ। ਕਾਰਨ ਇਹ ਜਾਪਦਾ ਹੈ ਕਿ ਔਰੰਗਜ਼ੇਬ ਨੇ ਹਿੰਦੂਆਂ ਤੇ ਸਿੱਖਾਂ ਉੱਪਰ ਬੇਹੱਦ ਸਖ਼ਤੀਆਂ ਕਰਨੀਆਂ ਅਰੰਭੀਆਂ ਹੋਈਆਂ ਸਨ ਅਤੇ ਗੁਰੂ ਜੀ ਭੀ ਦੁਖੀ ਲੋਕਾਂ ਵਿਚ ਪਹੁੰਚ ਕੇ ਉਹਨਾਂ ਨੂੰ ਧੀਰਜ ਤੇ ਸਹਾਇਤਾ ਦੇਣੀ ਤੇ ਉਹਨਾਂ ਦੇ ਦੁੱਖ ਵੰਡਾਉਣੇ ਚਾਹੁੰਦੇ ਸਨ। ਆਪ ਜੀ ਆਪਣੇ ਸਾਹਿਬਜ਼ਾਦੇ ਨੂੰ ਵੀ ਵੇਖਣ ਨਾ ਗਏ, ਸਗੋਂ ਸਿੱਧੇ ਗਯਾ ਪੁੱਜੇ। ਇਥੋਂ ਪਟਨੇ ਦੇ ਮੁਖੀ ਸਿੱਖਾਂ ਤੇ ਸੰਗਤ ਦੇ ਨਾਂ ਹੁਕਮ ਨਾਮਾ ਲਿਖਿਆ ਕਿ ਉਹ ਸਾਹਿਬਜ਼ਾਦੇ ਤੇ ਪ੍ਰਵਾਰ ਨੂੰ ਪੰਜਾਬ ਭੇਜ ਦੇਣ। ਇਹ ਹੁਕਮਨਾਮਾ ਪਟਨੇ ਸਾਹਿਬ ਮੌਜੂਦ ਹੈ।

## ਔਰੰਗਜ਼ੇਬ ਦੇ ਅੱਤਿਆਚਾਰ

ਔਰੰਗਜ਼ੇਬ ਕੱਟੜ ਸ਼ਰੱਈ ਮੁਸਲਮਾਨ ਸੀ। ਉਸ ਨੇ ਤਖ਼ਤ 'ਤੇ ਬੈਠਦਿਆਂ ਹੀ ਐਲਾਨ ਕਰ ਦਿੱਤਾ ਕਿ ਦੇਸ਼ ਵਿਚ ਰਾਜ-ਪ੍ਰਬੰਧ ਇਸਲਾਮੀ ਢੰਗ ਦਾ ਤੇ ਇਸਲਾਮੀ ਸ਼ਰ੍ਹਾ ਦੇ ਮੁਤਾਬਕ ਹੋਵੇਗਾ ਲੋਕਾਂ ਦਾ ਜੀਵਨ ਕੁਰਾਨ ਦੇ ਮੁਤਾਬਕ ਬਣਾਇਆ ਜਾਵੇਗਾ। ਹਿੰਦੂਆਂ ਸਿੱਖਾਂ ਬਾਰੇ ਉਸ ਦੀ ਨੀਤੀ ਇਹ ਸੀ ਕਿ ਇਹ ਲੋਕ ਕਾਫ਼ਰ ਹਨ ਅਤੇ ਕੁਰਾਨ ਵਿਚ ਕਾਫਰਾਂ ਲਈ ਜਿਸ ਸਲੂਕ ਦਾ ਹੁਕਮ ਹੈ ਉਹ ਇਨ੍ਹਾਂ ਨਾਲ ਕੀਤਾ ਜਾਵੇ। ਥੋੜ੍ਹੇ ਸ਼ਬਦਾਂ ਵਿਚ ਉਹ ਕਹਿੰਦਾ

ਸੀ ਕਿ ਇਹਨਾਂ ਲੋਕਾਂ ਨੂੰ ਜਬਰਨ ਮੁਸਲਮਾਨ ਬਣਾਉਣਾ ਹੈ। ਇਸ ਕਰਕੇ ਇਹਨਾਂ ਲੋਕਾਂ ਉੱਪਰ ਸਖਤੀ ਅਤੇ ਔਤਿਆਚਾਰ ਦਾ ਹੜ੍ਹ ਵਗਾ ਦਿੱਤਾ ਗਿਆ। ਹਿੰਦੂਆਂ ਦੇ ਮੰਦਰ, ਵਿਦਿਆਲੇ ਤੇ ਸਿੱਖਾਂ ਦੇ ਗੁਰਦੁਆਰੇ ਢਾਹੇ ਗਏ ਤੇ ਉਨ੍ਹਾਂ ਦੇ ਥਾਂ ਮਸੀਤਾਂ ਬਣਵਾਈਆਂ ਗਈਆਂ। ਇਹਨਾਂ ਲੋਕਾਂ ਉੱਪਰ ਮੁਸਲਮਾਨ ਪਰਜਾ ਨਾਲੋਂ ਵੱਖਰੇ ਕਰੜੇ ਟੈਕਸ ਲਾਏ ਗਏ। ਇਹਨਾਂ ਨੂੰ ਸਰਕਾਰੀ ਨੌਕਰੀਆਂ ਤੋਂ ਹਟਾਇਆ ਗਿਆ। ਨਿਤ ਦਿਹਾੜੀ ਦੇ ਜੀਵਨ ਵਿਚ ਹਾਕਮਾਂ ਤੇ ਹਾਕਮਾਂ ਦੇ ਬੰਦਿਆਂ ਵਲੋਂ ਇਹਨਾਂ ਉੱਪਰ ਸਖ਼ਤੀਆਂ ਦੇ ਪਹਾੜ ਢਾਹੇ ਗਏ। ਨਾਲ ਹੀ ਮੁਸਲਮਾਨ ਹੋ ਜਾਣ ਵਾਲਿਆਂ ਨੂੰ ਤਰ੍ਹਾਂ ਤਰ੍ਹਾਂ ਦੀਆਂ ਰਿਆਇਆਂ ਤੇ ਸਹੂਲਤਾਂ ਦਿੱਤੀਆਂ ਗਈਆਂ।

ਇਸ ਵਤੀਰੇ ਨੇ ਹਿੰਦੂਆਂ ਦਾ ਨੱਕ ਵਿਚ ਦਮ ਕਰ ਦਿੱਤਾ। ਥਾਂ-ਥਾਂ ਇਹਨਾਂ ਨੂੰ ਕਿਸੇ ਨਾ ਕਿਸੇ ਬਹਾਨੇ ਫੜ ਲਿਆ ਜਾਂਦਾ ਤੇ ਫਿਰ ਕਿਹਾ ਜਾਂਦਾ ਕਿ ਜੇ ਜਾਨ ਬਚਾਉਣੀ ਜੇ, ਤਾਂ ਮੁਸਲਮਾਨ ਹੋ ਜਾਓ। ਸਾਰੇ ਦੇਸ਼ ਵਿਚ ਤੇ ਖ਼ਾਸ ਕਰਕੇ ਪੰਜਾਬ ਤੇ ਕਸ਼ਮੀਰ ਵਿਚ ਹਾਹਾਕਾਰ ਮਚੀ ਹੋਈ ਸੀ। ਇਹ ਸਖ਼ਤੀ ਹਿੰਦੂਆਂ ਉੱਪਰ ਖਾਸ ਕਰਕੇ ਵਧੇਰੇ ਸੀ। ਉਹ ਇਸ ਨੂੰ ਰੱਬ ਦਾ ਭਾਣਾ ਸਮਝ ਕੇ ਸਹਾਰੀ ਜਾਂਦੇ ਸਨ। ਉਹਨਾਂ ਦੇ ਮਨਾਂ ਵਿਚ ਇਸ ਧੱਕੇ ਜ਼ੁਲਮ ਵਿਰੁੱਧ ਰੋਸ ਰੰਜ ਦਾ ਕਿਣਕਾ ਵੀ ਨਹੀਂ ਸੀ ਉੱਠਦਾ, ਇਸ ਨੂੰ ਦੂਰ ਕਰਨ ਦਾ ਕਦੇ ਉਨ੍ਹਾਂ ਨੂੰ ਸੁਪਨੇ ਵਿਚ ਵੀ ਖਿਆਲ ਨਹੀਂ ਸੀ ਆਇਆ। ਉਹ ਤਾਂ ਮੰਨ ਬੈਠੇ ਸਨ ਕਿ ਦਿੱਲੀ ਦਾ ਮਾਲਕ ਈਸ਼ਵਰ ਬਰਾਬਰ ਹੈ, ਉਸ ਅੱਗੇ ਕਿਸੇ ਦਾ ਜ਼ੋਰ ਨਹੀਂ।'

ਪੰਜਾਬ ਵਿਚ ਕੁਝ ਚਿਰ ਆ ਰਹਿਣ ਮਗਰੋਂ ਗੁਰੂ ਜੀ ਨੇ ਆਪਣਾ ਪ੍ਰਵਾਰ ਪਟਨੇ ਸਾਹਿਬੋਂ ਮੰਗਵਾ ਲਿਆ ਅਤੇ ਸ੍ਰੀ ਗੋਬਿੰਦ ਰਾਏ ਦੀ ਸਿਖਲਾਈ, ਪੜ੍ਹਾਈ ਤੇ ਪਾਲਣਾ ਦਾ ਚੰਗਾ ਪ੍ਰਬੰਧ ਕਰ ਦਿੱਤਾ।

# ਕਸ਼ਮੀਰੀ ਪੰਡਿਤਾਂ ਦੀ ਪੁਕਾਰ

ਇਹ ਸਖਤੀ ਕਸ਼ਮੀਰ ਵਿਚ ਖਾਸ ਜੋਸ਼ ਨਾਲ ਅਰੰਭੀ ਗਈ। ਮੁਗ਼ਲ ਚਾਹੁੰਦੇ ਸਨ ਕਿ 'ਭਾਰਤ ਦੇ ਇਸ ਸੁਰਗ' ਨੂੰ ਨਿਰੋਲ ਮੁਸਲਮਾਨੀ ਧਰਤੀ ਬਣਾਇਆ ਜਾਵੇ। ਨਾਲ ਹੀ ਇਹ ਵੀ ਖਿਆਲ ਸੀ ਕਿ ਕਸ਼ਮੀਰੀ ਪੰਡਿਤਾਂ ਦੇ ਮੁਸਲਮਾਨ ਬਣਨ ਨਾਲ ਬਹੁਤ ਵੱਡੀ ਦਿਮਾਗੀ ਸ਼ਕਤੀ ਵਾਲੇ ਬੰਦੇ ਇਸਲਾਮ ਵਿਚ ਆ ਜਾਣਗੇ ਤੇ ਇਸਲਾਮ ਬਹੁਤ ਵਧੇਰੇ ਤਰੱਕੀ ਕਰੇਗਾ।

ਇਹਨਾਂ ਖਿਆਲਾਂ ਦੇ ਅਧੀਨ ਔਰੰਗਜ਼ੇਬ ਨੇ ਕਸ਼ਮੀਰ ਦੇ ਵੱਡੇ ਹਾਕਮ (ਸੂਬੇ) ਨੂੰ ਕਰੜੇ ਤੇ ਤਕੜੇ ਹੋ ਕੇ ਕੰਮ ਕਰਨ ਲਈ ਕਿਹਾ। ਉਸ ਨੇ ਸਖਤੀ ਵਾਲੀ ਹੱਦ ਕਰ ਦਿੱਤੀ। ਮਾਮੂਲੀ ਜਾਤਾਂ ਦੇ ਲੋਕ ਧੜਾ-ਧੜ ਜਨੇਊ ਲਾਹ ਕੇ ਕਲਮਾ ਪੜ੍ਹਨ ਲੱਗ ਪਏ। ਫਿਰ ਉਸ ਨੇ ਪੰਡਿਤਾਂ ਵੱਲ ਧਿਆਨ ਕੀਤਾ। ਬਹੁਤ ਸਾਰੇ ਪੰਡਿਤ ਉਸ ਦੀ ਸਖਤੀ ਝਲ ਨਾ ਸਕੇ ਅਤੇ ਮੁਸਲਮਾਨ ਬਣ ਗਏ। ਇਹ ਹਾਲ ਵੇਖ ਕੇ ਮੁਖੀ ਪੰਡਿਤਾਂ ਨੇ ਉਸ ਨਾਲ ਮੁਲਾਕਾਤ ਕੀਤੀ। ਉਹਨਾਂ ਨੇ ਉਸ ਨੂੰ ਕਿਹਾ, 'ਧਰਮ ਬਦਲਣ ਬਾਰੇ ਸੋਚਣ ਲਈ ਸਾਨੂੰ ਛੇ ਮਹੀਨਿਆਂ ਦੀ ਮੁਹਲਤ ਦਿਓ।' ਸੂਬੇ ਨੇ ਮੁਹਲਤ ਦੇ ਦਿੱਤੀ ਅਤੇ ਕਿਹਾ, 'ਮੁਹਲਤ ਲੰਘ ਜਾਣ 'ਤੇ ਤੁਸੀਂ ਚੁੱਪ ਕੀਤੇ ਕਲਮਾ ਪੜ੍ਹ ਲਓ, ਨਹੀਂ ਤਾਂ ਸਾਰੇ ਹੀ ਮਾਰੇ ਜਾਓਗੇ।'

ਇਸ ਤੋਂ ਮਗਰੋਂ ਮੁਖੀ ਪੰਡਿਤਾਂ ਨੇ ਅਮਰ ਨਾਥ ਦੇ ਮੰਦਰ ਵਿਚ ਇਕੱਠ ਕੀਤਾ। ਚੋਖੀ ਵਿਚਾਰ ਕਰਨ ਮਗਰੋਂ ਪੰਡਿਤਾਂ ਨੇ ਫੈਸਲਾ ਕੀਤਾ ਕਿ ਧਰਮ ਦੀ ਰੱਖਿਆ ਲਈ ਗੁਰੂ ਤੇਗ ਬਹਾਦਰ ਜੀ ਦੀ ਸ਼ਰਨ ਲਈ ਜਾਵੇ ਅਤੇ ਉਹਨਾਂ ਅੱਗੇ ਪੁਕਾਰ ਕੀਤੀ ਜਾਵੇ। ਇਹ ਫੈਸਲਾ ਕਰ ਕੇ ਪੰਡਿਤਾਂ ਦੀ ਇਕ ਟੋਲੀ ਸ੍ਰੀ ਅਨੰਦਪੁਰ ਸਾਹਿਬ ਪੁੱਜੀ। ਉਹਨਾਂ ਨੇ ਆਪਣੀ ਦੁੱਖਾਂ ਭਰੀ ਕਹਾਣੀ ਗੁਰੂ ਜੀ ਨੂੰ ਸੁਣਾਈ, ਨਾਲ ਹੀ ਉਹਨਾਂ ਨੇ ਛੇ ਮਹੀਨਿਆਂ ਦੀ ਮੁਹਲਤ ਦੀ ਗੱਲ ਵੀ ਦੱਸੀ ਅਤੇ ਬੇਨਤੀ ਕੀਤੀ ਕਿ ਉਸ ਸਮੇਂ ਤੋਂ ਪਹਿਲਾਂ ਪਹਿਲਾਂ ਹੀ

ਕੋਈ ਉਪਾ-ਉਪਰਾਲਾ ਕਰਨਾ ਚਾਹੀਦਾ ਹੈ।

ਪੰਡਿਤਾਂ ਦੀ ਪੁਕਾਰ ਸੁਣ ਕੇ ਗੁਰੂ ਜੀ ਸੋਚੀਂ ਪੈ ਗਏ। ਇੰਨੇ ਚਿਰ ਨੂੰ ਦਸਮ ਪਾਤਸ਼ਾਹ ਦਰਬਾਰ ਵਿਚ ਆ ਗਏ। ਪਿਤਾ ਜੀ ਦੇ ਸੋਚਾਂ ਭਰੇ ਚਿਹਰੇ ਵੱਲ ਅਤੇ ਹੱਥ ਜੋੜ ਕੇ ਧੌਣਾਂ ਨਿਵਾਈ ਖੜੇ ਪੰਡਿਤਾਂ ਦੀ ਟੋਲੀ ਵੱਲ ਵੇਖ ਕੇ ਆਪ ਨੇ ਗੁਰੂ ਜੀ ਨੂੰ ਕਿਹਾ, "ਕੀ ਸੋਚਦੇ ਹੋ ਪਿਤਾ ਜੀ! ਕੀ ਕਹਿੰਦੇ ਨੇ ਇਹ ਭਲੇ ਲੋਕ?"

ਗੁਰੂ ਜੀ-ਦੇਸ਼ ਵਿਚ ਧਰਮ ਦੇ ਨਾਂ 'ਤੇ ਹਨੇਰ ਮਚਾਇਆ ਤੇ ਜ਼ੁਲਮ ਕਮਾਇਆ ਜਾ ਰਿਹਾ ਹੈ। ਮੁਸਲਮਾਨ ਹਾਕਮਾਂ ਦੇ ਦਿਲ ਪੱਥਰ ਹੋ ਚੁੱਕੇ ਹਨ, ਉਨ੍ਹਾਂ ਦੀ ਆਤਮਾ ਮਰ ਚੁੱਕੀ ਹੈ। ਲੋਕਾਂ ਵਿਚ ਜਾਨ ਹੀ ਨਹੀਂ ਰਹਿ ਗਈ ਜਾਪਦੀ। ਉਹ ਨਿਸਲ ਹੋਈ ਸਭ ਕੁਝ ਝੱਲੀ ਜਾ ਰਹੇ ਹਨ। ਮੁਗਲਾਂ ਦੇ ਦਿਲਾਂ ਵਿਚ ਰੱਬ ਦੇ ਭੈਅ ਤੇ ਇਨਸਾਨ ਲਈ ਦਰਦ ਤੇ ਦਇਆ ਦੀ ਜਾਗ ਲਾਉਣ ਦੀ ਲੋੜ ਹੈ। ਮੁਰਦਾ ਹੋ ਚੁੱਕੇ ਹਿੰਦੀਆਂ ਵਿਚ ਜਾਨ ਭਰ ਕੇ ਉਹਨਾਂ ਨੂੰ ਜ਼ੁਲਮ ਦਾ ਟਾਕਰਾ ਕਰਨ ਲਈ ਤਿਆਰ ਕਰਨ ਦੀ ਲੋੜ ਹੈ। ਇਹ ਬਹੁਤ ਵੱਡਾ ਕੰਮ ਹੈ। ਇਹ ਕੋਈ ਵੱਡੀ ਮਹਾਂ-ਬਲੀ ਆਤਮਾ ਹੀ ਕਰ ਸਕਦੀ ਹੈ। ਲੋੜ ਹੈ ਕਿ ਕੋਈ ਅਤੀ ਉੱਤਮ ਪੁਰਸ਼ ਆਪਣੇ ਆਪ ਦੀ ਕੁਰਬਾਨੀ ਦੇਵੇ। ਹੋਰ ਕੋਈ ਰਾਹ ਨਹੀਂ। ਪਰ ਉਹ ਮਹਾਂ-ਬਲੀ ਆਤਮਾ, ਉਹ ਅਤੀ ਉੱਤਮ ਪੁਰਸ਼ ਕਿਥੋਂ ਲੱਭੇ ? ਇਹ ਸੋਚ ਰਿਹਾ ਹਾਂ।'

ਦਸਮ ਪਾਤਸ਼ਾਹ-"ਪਿਤਾ ਜੀ! ਆਪ ਨਾਲੋਂ ਹੋਰ ਕੌਣ ਇਸ ਕੰਮ ਦੇ ਵਧੇਰੇ ਯੋਗ ਹੋ ਸਕਦਾ ਹੈ?"

ਗੁਰੂ ਤੇਗ ਬਹਾਦਰ ਜੀ ਨੇ ਪੰਡਿਤਾਂ ਨੂੰ ਕਹਿ ਦਿੱਤਾ, "ਜਾਓ, ਆਪਣੇ ਸੂਬੇ ਨੂੰ ਕਹਿ ਦਿਓ ਕਿ ਸਾਡੇ ਧਾਰਮਕ ਆਗੂ ਗੁਰੂ ਤੇਗ ਬਹਾਦਰ ਸਾਹਿਬ ਹਨ। ਜੇ ਉਹ ਮੁਸਲਮਾਨ ਬਣ ਜਾਣ, ਤਾਂ ਅਸੀਂ ਸਾਰੇ ਹੀ ਇਸਲਾਮ ਕਬੂਲ ਕਰ ਲਵਾਂਗੇ।"

# ਗੁਰੂ ਜੀ ਦਾ ਦੇਸ਼ ਦਾ ਤੂਫਾਨੀ ਦੌਰਾ

ਕਸ਼ਮੀਰੀ ਪੰਡਿਤਾਂ ਨੇ ਕਸ਼ਮੀਰ ਜਾ ਕੇ ਸੂਬੇ ਨੂੰ ਇੰਜ ਹੀ ਕਹਿ ਦਿੱਤਾ। ਉਸ ਨੇ ਅਗਾਂਹ ਇਹ ਸਾਰੀ ਗੱਲ ਔਰੰਗਜ਼ੇਬ ਤੀਕ ਪੁਚਾਈ। ਬਾਦਸ਼ਾਹ ਨੇ ਸੋਚ ਵਿਚਾਰ ਕੇ ਹੁਕਮ ਦਿੱਤਾ ਕਿ ਗੁਰੂ ਸਾਹਿਬ ਨੂੰ ਗ੍ਰਿਫਤਾਰ ਕੀਤਾ ਤੇ ਦਿੱਲੀ ਲਿਆਂਦਾ ਜਾਵੇ।

ਉਧਰ ਪੰਡਿਤਾਂ ਨੂੰ ਵਿਦਾ ਕਰਕੇ ਗੁਰੂ ਤੇਗ ਬਹਾਦਰ ਜੀ ਨੇ ਲੋਕਾਂ ਵਿਚ ਜਾਗਰਿਤ ਪੈਦਾ ਕਰਨ ਅਤੇ ਉਹਨਾਂ ਨੂੰ ਜ਼ੁਲਮ ਦੇ ਟਾਕਰੇ ਲਈ ਤਿਆਰ ਕਰਨ ਵਾਸਤੇ ਆਪਣਾ ਕੰਮ ਅਰੰਭ ਦਿੱਤਾ। ਉਹਨਾਂ ਨੇ ਸੰ: ੧੭੩੦ (ਸੰਨ ੧੬੭੩) ਵਿਚ ਪੰਜਾਬ ਦਾ ਤੂਫਾਨੀ ਦੌਰਾ ਅਰੰਭ ਦਿੱਤਾ। ਆਪ ਦੇ ਪ੍ਰਚਾਰ ਦਾ ਤੱਤ ਇਹ ਸੀ ਕਿ ਨਾ ਕਿਸੇ ਨੂੰ ਭੈ ਦਿਓ ਤੇ ਨਾ ਕਿਸੇ ਦਾ ਭੈ ਮੰਨੋ, ਨਾ ਡਰਾਓ, ਨਾ ਡਰੋ, ਨਾ ਜਬਰ ਜ਼ੁਲਮ ਕਰੋ, ਨਾ ਕਿਸੇ ਦਾ ਜ਼ੁਲਮ ਭੇਡਾਂ ਬੱਕਰੀਆਂ ਬਣਕੇ ਜਰੀ ਹੀ ਜਾਓ, ਆਪ ਉੱਘੇ-ਉੱਘੇ ਥਾਈਂ ਪੁੱਜਦੇ ਤੇ ਉਪਦੇਸ਼ ਦੇ ਕੇ ਲੋਕਾਂ ਨੂੰ ਜਗਾਉਂਦੇ ਸਨ। ਲੋਕ ਹਜ਼ਾਰਾਂ ਦੀ ਗਿਣਤੀ ਵਿਚ ਆਪ ਦੇ ਬਚਨ ਸੁਣਦੇ ਅਤੇ ਨਵੇਂ ਜੋਸ਼ ਨਾਲ ਭਰੇ ਜਾਂਦੇ। ਅਨੇਕਾਂ ਲੋਕ ਤਾਂ ਘਰ-ਘਾਟ ਦਾ ਚੇਤਾ ਭੁਲਾ ਕੇ ਆਪ ਦੇ ਨਾਲ ਹੀ ਹੋ ਤੁਰਦੇ ਤਾਂ ਜੋ ਨਵੀਂ ਜਾਨ ਦੇਣ ਵਾਲੇ ਇਸ ਅੰਮ੍ਰਿਤ ਦੇ ਸੋਮੇਂ ਤੋਂ ਰੱਜ-ਰੱਜ ਕੇ ਗੱਫੇ ਛਕੇ ਜਾਣ ਅਤੇ ਨਵੀਂ ਸੱਤਿਆ ਪੱਕੀ ਕੀਤੀ ਜਾਵੇ। ਥਾਂ ਥਾਂ ਲੋਕ ਹੁੰਮ-ਹੁੰਮਾ ਕੇ ਉਪਦੇਸ਼ ਸੁਣਨ ਲਈ ਆਉਂਦੇ। ਨਾਲ ਹੀ ਉਹ ਚੋਖੀ ਭੇਟਾ ਵੀ ਚੜ੍ਹਾਉਂਦੇ। ਇਹ ਰਕਮ ਗੁਰੂ ਜੀ ਲੋਕ-ਭਲਾਈ ਦੇ ਕੰਮਾਂ -ਬਾਉਲੀਆਂ ਤੇ ਖੂਹ ਆਦਿ ਲਵਾਉਣ 'ਤੇ ਖਰਚ ਕਰਦੇ। ਲੋਕਾਂ ਵਿਚ ਆਪ ਦਾ ਜਸ ਤੇ ਅਸਰ ਹੋਰ ਵੀ ਵਧ ਜਾਂਦਾ। ਇਹ ਗੱਲ ਵੇਖ ਕੇ ਸ਼ਾਹੀ ਦਰਬਾਰ ਦੇ ਰਪਟੀਆਂ ਜਾਂ ਖਬਰਾਂ ਪੁਚਾਊਆਂ ਨੇ ਬਾਦਸ਼ਾਹ ਨੂੰ ਲਿਖ ਭੇਜਿਆ ਕਿ ਗੁਰੂ ਸਾਹਿਬ ਲੋਕਾਂ ਵਿਚ ਇਕ ਨਵੀਂ ਲਹਿਰ ਪੈਦਾ ਕਰ ਰਹੇ ਹਨ ਅਤੇ ਬੜੀ ਤਾਕਤ ਪ੍ਰਾਪਤ

ਕਰ ਰਹੇ ਹਨ, ਇਹ ਹਕੂਮਤ ਵਾਸਤੇ ਖ਼ਤਰਨਾਕ ਸਾਬਤ ਹੋ ਸਕਦੇ ਹਨ। ਬਾਦਸ਼ਾਹ ਨੇ ਤਾਂ ਅੱਗੇ ਹੀ ਆਪ ਜੀ ਦੀ ਗ੍ਰਿਫਤਾਰੀ ਲਈ ਹੁਕਮ ਜਾਰੀ ਕੀਤੇ ਹੋਏ ਸਨ ਅਤੇ ਗੁਰੂ ਜੀ ਆਪ ਹੀ ਦਿੱਲੀ ਵੱਲ ਨੂੰ ਜਾ ਰਹੇ ਸਨ।

ਇਸ ਦੌਰੇ ਵਿਚ ਅਣ-ਗਿਣਤ ਲੋਕਾਂ ਨੇ ਆਪ ਦਾ ਉਪਦੇਸ਼ ਗ੍ਰਹਿਣ ਕੀਤਾ ਤੇ ਸਿੱਖੀ ਧਾਰਨ ਕੀਤੀ। ਅਜਿਹੇ ਦੋਂਹ ਦਾ ਖਾਸ ਜ਼ਿਕਰ ਕਰਨਾ ਜ਼ਰੂਰੀ ਹੈ। ਅਨੰਦਪੁਰੋਂ ਤੁਰ ਕੇ ਕੀਰਤਪੁਰ ਤੇ ਰੋਪੜ ਹੁੰਦੇ ਹੋਏ ਗੁਰੂ ਜੀ ਮਾਲਵੇ ਵੱਲ ਗਏ। ਜਦ ਪਟਿਆਲੇ ਤੋਂ ਚਾਰ ਕੁ ਕੋਹ ਉੱਤਰ-ਪੂਰਬ ਵੱਲ ਸੈਫਦੀਨ ਦੇ ਵਸਾਏ ਨਗਰ, ਸੈਫਾਬਾਦ ਪੁੱਜੇ ਤਾਂ ਸੈਫਦੀਨ ਨੇ ਆਪ ਦਾ ਬੜੇ ਆਦਰ ਨਾਲ ਸੁਆਗਤ ਕੀਤਾ। ਉਸ ਦਾ ਪ੍ਰੇਮ ਵੇਖ ਕੇ ਗੁਰੂ ਜੀ ਨੇ ਚੁਮਾਸਾ ਸੈਫਾਬਾਦ ਵਿਚ ਹੀ ਕੱਟਿਆ। ਸੈਫਦੀਨ ਨੇ ਸਿੱਖੀ ਧਾਰਨ ਕੀਤੀ। ਇਥੋਂ ਚੱਲ ਕੇ ਗੁਰੂ ਜੀ ਸਮਾਣੇ ਤੇ ਫਿਰ ਗੜ੍ਹੀ ਨਜ਼ੀਰ ਪੁੱਜੇ। ਗੜ੍ਹੀ ਨਜ਼ੀਰ ਸਮਾਣੇ ਦੇ ਪਾਸ ਤੇ ਕਰਨਾਲ ਦੇ ਜ਼ਿਲ੍ਹੇ ਵਿਚ ਹੈ। ਇਸ ਪਿੰਡ ਨੂੰ ਭੀਖਣ ਖਾਂ ਨੇ ਵਸਾਇਆ ਸੀ। ਇਸ ਪਠਾਣ ਸਰਦਾਰ ਨੇ ਗੁਰੂ ਜੀ ਨੂੰ ਆਪਣੀ ਗੜ੍ਹੀ ਵਿਚ ਨਿਵਾਸ ਦਿੱਤਾ ਅਤੇ ਬੜੇ ਪ੍ਰੇਮ ਨਾਲ ਸੇਵਾ ਕੀਤੀ। ਇਹਨੀਂ ਦੋਹੀਂ ਥਾਈਂ ਹੁਣ ਗੁਰਦੁਆਰੇ ਕਾਇਮ ਹਨ।

ਗੜ੍ਹੀ ਨਜ਼ੀਰ ਦੇ ਪਠਾਣ ਸਰਦਾਰ ਨੂੰ ਸੱਚ-ਧਰਮ ਦਾ ਉਪਦੇਸ਼ ਦੇ ਕੇ ਗੁਰੂ ਜੀ ਅੱਗੇ ਚੱਲ ਪਏ। ਕਰਹਾਲੀ, ਚਿਹਕਾ (ਚੀਕਾ), ਖਰਕ, ਖਟਕੜ ਆਦਿ ਨਗਰਾਂ ਵਿਚ ਠਹਿਰਦੇ ਤੇ ਲੋਕਾਂ ਨੂੰ ਨਵੀਂ ਜਿੰਦ-ਜਾਨ ਬਖਸ਼ਦੇ ਗੁਰੂ ਜੀ ਅਗਾਂਹ ਤੁਰੇ ਗਏ। ਚਿਹਕੇ (ਚੀਕੇ) ਵਿਚ ਇਲਾਕਾ ਹਾਂਸੀ ਦੇ ਮਸੰਦ ਗਲੌਰੇ ਨੂੰ ਆਪ ਨੇ ਤਕੜੇ ਹੋ ਕੇ ਜ਼ੁਲਮ ਦਾ ਟਾਕਰਾ ਕਰਨ ਲਈ ਹੱਲਾ-ਸ਼ੇਰੀ ਦਿੱਤੀ ਅਤੇ ਤੀਰਾਂ ਦਾ ਭੱਥਾ ਬਖਸ਼ਿਆ। ਜੀਂਦ ਤੋਂ ਹੁੰਦੇ, ਬਾਂਗਰ ਦੇਸ਼ ਨੂੰ ਜਗਾਉਂਦੇ ਤੇ ਨਾ ਕਿਸੇ ਨੂੰ ਭੈ ਦੇਣ ਅਤੇ ਨਾ ਕਿਸੇ ਦਾ ਭੈ ਮੰਨਣ ਦਾ ਉਪਦੇਸ਼ ਦੇਂਦੇ, ਗੁਰੂ ਜੀ ਆਗਰੇ ਵੱਲ ਨੂੰ ਹੋ ਤੁਰੇ। ਆਪ ਨੇ ਹੋਰ ਸਭ ਸਿੱਖਾਂ ਨੂੰ ਵਾਪਸ ਮੋੜ ਦਿੱਤਾ ਅਤੇ ਆਪਣੇ ਨਾਲ ਪੰਜ ਸਿੱਖ ਰੱਖੇ। ਉਹਨਾਂ ਦੇ ਨਾਂ

ਇਹ ਸਨ-ਭਾਈ ਗੁਰਦਿੱਤਾ ਜੀ, ਦੀਵਾਨ ਮਤੀ ਦਾਸ ਜੀ, ਭਾਈ ਦਿਆਲਾ ਜੀ, ਭਾਈ ਊਦਾ ਤੇ ਭਾਈ ਚੀਮਾ ਜੀ।

# ਪਵਿੱਤਰ ਸ਼ਹੀਦੀ

ਆਗਰੇ ਪੁੱਜ ਕੇ ਗੁਰੂ ਜੀ ਨੇ ਆਪਣੇ ਆਪ ਨੂੰ ਪ੍ਰਗਟ ਕਰ ਦਿੱਤਾ। ਕਿਲ੍ਹੇ ਦੇ ਫੌਜਦਾਰ ਨੇ ੧੦੦ ਸਵਾਰ ਭੇਜ ਕੇ ਆਪ ਨੂੰ ਤੇ ਆਪ ਦੇ ਸਾਥੀਆਂ ਨੂੰ ਗ੍ਰਿਫਤਾਰ ਕੀਤਾ ਅਤੇ ਕਿਲ੍ਹੇ ਵਿਚ ਡੱਕ ਦਿੱਤਾ। ਫਿਰ ਦਿੱਲੀ ਖਬਰ ਕੀਤੀ ਗਈ। ਉਥੋਂ ੧੨੦੦ ਸਵਾਰ ਆਏ ਅਤੇ ਕਰੜੇ ਪਹਿਰੇ ਹੇਠ ਗੁਰੂ ਜੀ ਤੇ ਪੰਜਾਂ ਸਿੱਖਾਂ ਨੂੰ ਦਿੱਲੀ ਲੈ ਗਏ, ਉਥੇ ਉਹਨਾਂ ਨੂੰ ਕੈਦ ਕੀਤਾ ਗਿਆ ਅਤੇ ਉੱਪਰ ਕਰੜੇ ਪਹਿਰੇ ਲਾ ਦਿੱਤੇ ਗਏ। ਉਹਨਾਂ ਨੂੰ ਕਿਹਾ ਗਿਆ ਕਿ ਧਰਮ ਛੱਡ ਕੇ ਇਸਲਾਮ ਕਬੂਲ ਕਰੋ, ਨਹੀਂ ਤਾਂ ਮਰਨ ਲਈ ਤਿਆਰ ਹੋ ਜਾਓ। ਰੋਜ਼-ਰੋਜ਼ ਉਹਨਾਂ ਉੱਪਰ ਅਨੇਕ ਤਰ੍ਹਾਂ ਦੀਆਂ ਸਖ਼ਤੀਆਂ ਕੀਤੀਆਂ ਗਈਆਂ। ਆਪ ਨੂੰ ਕਈ ਤਰ੍ਹਾਂ ਦੇ ਡਰਾਵੇ ਤੇ ਲਾਲਚ ਦਿੱਤੇ ਗਏ। ਬਾਦਸ਼ਾਹ ਦੇ ਬੰਦਿਆਂ ਨੂੰ ਯਕੀਨ ਸੀ ਕਿ ਸਖ਼ਤੀਆਂ, ਡਰਾਵਿਆਂ ਤੇ ਲਾਲਚਾਂ ਦੇ ਅਸਰ ਹੇਠ ਗੁਰੂ ਜੀ ਜ਼ਰੂਰ ਹੀ ਇਸਲਾਮ ਕਬੂਲ ਕਰ ਲੈਣਗੇ ਤੇ ਫਿਰ ਸਾਰਾ ਕਸ਼ਮੀਰ ਤੇ ਪੰਜਾਬ ਆਪਣੇ ਆਪ ਹੀ ਮੁਸਲਮਾਨ ਬਣ ਜਾਵੇਗਾ। ਇਸ ਵਾਸਤੇ ਉਹ ਕਾਹਲੀ ਕਰਨ ਦੇ ਹੱਕ ਵਿਚ ਨਹੀਂ ਸਨ। ਨਾਲੇ ਔਰੰਗਜ਼ੇਬ ਪਠਾਣਾਂ ਨੂੰ ਸਰ ਕਰਨ ਲਈ ਰਾਵਲਪਿੰਡੀ ਵਾਲੇ ਪਾਸੇ ਗਿਆ ਹੋਇਆ ਸੀ। ਉਸ ਨੂੰ ਰਿਪੋਰਟਾਂ ਭੇਜ ਕੇ ਸਮੇਂ-ਸਮੇਂ ਹੁਕਮ ਲੈਣ ਦੀ ਵੀ ਲੋੜ ਹੁੰਦੀ ਸੀ।

ਕਾਫੀ ਚਿਰ ਗੁਰੂ ਜੀ ਨਾਲ ਸਖ਼ਤੀ ਹੁੰਦੀ ਰਹੀ ਅਤੇ ਆਪ ਨੂੰ ਡਰਾਵੇ ਤੇ ਲਾਲਚ ਵੀ ਬੇਹੱਦ ਦਿੱਤੇ ਗਏ ਪਰ ਆਪ ਪਹਾੜ ਵਾਕਰ ਅਹਿਲ ਤੇ ਅਡੋਲ ਰਹੇ। ਇਹ ਵੇਖ ਕੇ ਹਾਕਮਾਂ ਨੇ ਫੈਸਲਾ ਕੀਤਾ ਕਿ ਪਹਿਲਾਂ ਗੁਰੂ ਜੀ ਦੇ ਨਾਲ ਆਏ ਸਿੱਖਾਂ ਨੂੰ ਕਤਲ ਕੀਤਾ ਜਾਵੇ। ਸ਼ਾਇਦ ਇਹ ਵੇਖ ਕੇ ਆਪ ਦੀਨ ਮੰਨ ਲੈਣ। ਪਹਿਲਾਂ ਭਾਈ ਮਤੀ ਦਾਸ ਨੂੰ ਆਰੇ ਨਾਲ ਚੀਰਿਆ ਗਿਆ।

ਫਿਰ ਭਾਈ ਦਿਆਲਾ ਜੀ ਨੂੰ ਤਸੀਹੇ ਦੇ ਦੇ ਕੇ ਸ਼ਹੀਦ ਕੀਤਾ ਗਿਆ। ਇਸ ਤੋਂ ਮਗਰੋਂ ਭਾਈ ਊਦਾ ਦੇ ਭਾਈ ਚੀਮਾ ਨੇ ਗੁਰੂ ਜੀ ਨੂੰ ਕਿਹਾ ਕਿ ਅਸੀਂ ਇਸ ਤਰ੍ਹਾਂ ਨਹੀਂ ਮਰਨਾ ਚਾਹੁੰਦੇ। ਸਾਨੂੰ ਆਗਿਆ ਦਿਓ ਕਿ ਅਸੀਂ ਜੇਲ੍ਹੋਂ ਨਿਕਲ ਜਾਈਏ ਤੇ ਬਾਹਰ ਜਾ ਕੇ ਸੰਗਤਾਂ ਨੂੰ ਇਸ ਜਾਬਰ ਹਕੂਮਤ ਵਿਰੁੱਧ ਡਟਣ ਲਈ ਪ੍ਰੇਰੀਏ। ਗੁਰੂ ਜੀ ਨੇ ਆਗਿਆ ਦੇ ਦਿੱਤੀ। ਜਦ ਉਹ ਸੂਰਮੇ ਜੇਲ੍ਹ ਤੋੜ ਕੇ ਨਿਕਲ ਗਏ। ਤਾਂ ਗੁਰੂ ਜੀ ਨੂੰ ਲੋਹੇ ਦੇ ਪਿੰਜਰੇ ਵਿਚ ਡੱਕ ਦਿੱਤਾ ਗਿਆ ਕਿ ਕਿਤੇ ਇਹ ਵੀ ਨਾ ਨਿਕਲ ਜਾਣ। ਨਾਲ ਹੀ ਹਾਕਮਾਂ ਨੇ ਫੈਸਲਾ ਕੀਤਾ ਕਿ ਇਨ੍ਹਾਂ ਦਾ ਵੀ ਛੇਤੀ ਫੈਸਲਾ ਕਰਨਾ ਚਾਹੀਦਾ ਹੈ।

ਕੁਝ ਦਿਨ ਮਗਰੋਂ ਔਰੰਗਜ਼ੇਬ ਦੇ ਹੁਕਮ ਮੂਜਬ ਗੁਰੂ ਜੀ ਨੂੰ ਕਿਹਾ ਗਿਆ ਕਿ ਤਿੰਨਾਂ ਗੱਲਾਂ ਵਿਚੋਂ ਤੁਹਾਨੂੰ ਇਕ ਕਰਨੀ ਪਵੇਗੀ ਜਾਂ ਤਾਂ ਇਸਲਾਮ ਕਬੂਲ ਕਰੋ, ਜਾਂ ਕਰਾਮਾਤ ਵਿਖਾਓ ਤੇ ਜਾਂ ਫਿਰ ਮੌਤ ਲਈ ਤਿਆਰ ਹੋ ਜਾਓ। ਗੁਰੂ ਜੀ ਨੇ ਕਿਹਾ ਕਿ ਅਸਾਂ ਨਾ ਹੀ ਆਪਣਾ ਧਰਮ ਛੱਡਣਾ ਹੈ ਅਤੇ ਨਾ ਹੀ ਕਰਾਮਾਤ ਵਿਖਾਉਣੀ ਹੈ, ਤੁਸੀਂ ਜੋ ਜੀ ਕਰਦਾ ਜੇ ਕਰੋ। ਉਧਰੋਂ ਨਵੰਬਰ ੧੬੭੫ ਦੇ ਸ਼ੁਰੂ ਵਿਚ ਔਰੰਗਜ਼ੇਬ ਵਲੋਂ ਹੁਕਮ ਪੁੱਜ ਗਿਆ ਕਿ ਜੇ ਗੁਰੂ ਜੀ ਇਸਲਾਮ ਕਬੂਲ ਨਹੀਂ ਕਰਦੇ, ਤਾਂ ਉਨ੍ਹਾਂ ਨੂੰ ਕਤਲ ਕਰ ਦਿੱਤਾ ਜਾਵੇ।

ਸੋ ਮੱਘਰ ਸੁਦੀ ੫ (੧੧ ਮੱਘਰ) ਸੰਮਤ ੧੭੩੨ ਵੀਰਵਾਰ ਮੁਤਾਬਕ ੧੧ ਨਵੰਬਰ ਸੰਨ ੧੬੭੫ ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਦਿੱਲੀ ਦੇ ਚਾਂਦਨੀ ਚੌਕ ਵਿਚ ਸ਼ਹੀਦ ਕੀਤਾ ਗਿਆ। ਉਸ ਥਾਂ ਹੁਣ ਗੁਰਦੁਆਰਾ ਸੀਸ ਗੰਜ ਹੈ।ਆਪ ਦੇ ਨਾਲ ਦੇ ਪੰਜਵੇਂ ਸਿੱਖ, ਭਾਈ ਗੁਰਦਿੱਤਾ ਜੀ, ਨੂੰ ਛੱਡ ਦਿੱਤਾ ਗਿਆ। ਉਹ ਦਿੱਲੀ ਤੋਂ ਥੋੜ੍ਹੀ ਦੂਰ ਆ ਕੇ ਚੜ੍ਹਾਈ ਕਰ ਗਏ।

ਗੁਰੂ ਜੀ ਦੇ ਸੀਸ ਤੇ ਧੜ ਨੂੰ ਉਥੇ ਪਏ ਰਹਿਣ ਦਿੱਤਾ ਗਿਆ ਅਤੇ ਉਦਾਲੇ ਪਹਿਰਾ ਲਾ ਦਿੱਤਾ ਗਿਆ। ਰਾਤ ਨੂੰ ਪਹਿਰੇਦਾਰਾਂ ਤੋਂ ਅੱਖ ਬਚਾ

ਕੇ ਸ੍ਰੀ ਅਨੰਦਪੁਰੋਂ ਆਏ ਇਕ ਸਿੱਖ, ਭਾਈ ਜੈਤੇ ਨੇ ਸੀਸ ਚੁੱਕ ਲਿਆ ਅਤੇ ਚਾਦਰੇ ਵਿਚ ਵਲ੍ਹੇਟ ਕੇ ਅਨੰਦਪੁਰ ਸਾਹਿਬ ਲੈ ਗਿਆ। ਦਸਮ ਪਾਤਸ਼ਾਹ ਨੇ ਭਾਈ ਜੈਤੇ ਨੂੰ ਹਿੱਕ ਨਾਲ ਲਾਇਆ ਅਤੇ ਕਿਹਾ, 'ਰੰਘਰੇਟਾ ਗੁਰੂ ਕਾ ਬੇਟਾ।' ਇਹ ਭਾਈ ਸਾਹਿਬ ਰੰਘਰੇਟਾ (ਅਛੂਤ) ਬਰਾਦਰੀ ਵਿਚੋਂ ਸੀ। ਮਗਰੋਂ ਇਹ ਅੰਮ੍ਰਿਤ ਛਕ ਕੇ ਭਾਈ ਜੀਵਨ ਸਿੰਘ ਬਣਿਆ ਅਤੇ ਚਮਕੌਰ ਦੇ ਯੁੱਧ ਵਿਚ ਸ਼ਹੀਦ ਹੋਇਆ। ਦਸਮੇਸ਼ ਗੁਰੂ ਜੀ ਤੇ ਸੰਗਤ ਨੇ ਸੀਸ ਦਾ ਸਸਕਾਰ ਕੀਤਾ।

ਗੁਰੂ ਜੀ ਦੇ ਧੜ ਨੂੰ ਅਗਲੇ ਦਿਨ ਇਕ ਸ਼ਰਧਾਲੂ ਸਿੱਖ ਭਾਈ ਲੱਖੀ ਸ਼ਾਹ ਲੁਬਾਣਾ ਬੜੀ ਹੁਸ਼ਿਆਰੀ ਨਾਲ ਗੱਡੇ ਵਿਚ ਲੱਦ ਕੇ ਆਪਣੇ ਘਰ ਲੈ ਗਿਆ। ਉਥੇ ਉਸ ਨੇ ਆਪਣੇ ਘਰ ਦੇ ਅੰਦਰ ਚਿਖਾ ਬਣਾਈ, ਧੜ ਨੂੰ ਉਸ ਉੱਪਰ ਰੱਖਿਆ ਅਤੇ ਘਰ ਨੂੰ ਅੱਗ ਲਾ ਦਿੱਤੀ। ਇਸ ਤਰ੍ਹਾਂ ਉਸ ਨੇ ਗੁਰੂ ਜੀ ਦੇ ਧੜ ਦਾ ਸਸਕਾਰ ਕੀਤਾ। ਉਸ ਥਾਂ ਹੁਣ ਗੁਰਦੁਆਰਾ ਸ੍ਰੀ ਰਕਾਬ ਗੰਜ ਹੈ।

ਇਸ ਤਰ੍ਹਾਂ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਹਿੰਦੂ ਧਰਮ ਦੀ ਰੱਖਿਆ ਲਈ ਅਤੇ ਦੇਸ਼ ਨੂੰ ਨਿਰਦਈ ਹਕੂਮਤ ਦੇ ਪੰਜੇ ਵਿਚੋਂ ਛੁਡਾਉਣ ਵਾਸਤੇ ਕੌਮ ਨੂੰ ਤਿਆਰ ਕਰਨ ਲਈ ਮਹਾਨ ਕੁਰਬਾਨੀ ਕੀਤੀ। ਇਸ ਤਰ੍ਹਾਂ ਆਪ 'ਹਿੰਦ ਦੀ ਚਾਦਰ' ਬਣੇ। ਇਸ ਤਰ੍ਹਾਂ ਦਸਮੇਸ਼ ਜੀ ਨੇ ਦੇਸ਼ ਤੇ ਧਰਮ ਦੀ ਆਜ਼ਾਦੀ ਲਈ ਸਰਬੰਸਵਾਰਨ ਦੇ ਰਾਹੇ ਪਹਿਲਾ ਕਦਮ ਪੁੱਟਿਆ ਅਤੇ ਪਹਿਲੀ ਕੁਰਬਾਨੀ ਦਿੱਤੀ। ਨੌਵੇਂ ਗੁਰੂ ਜੀ ਦੀ ਸ਼ਹੀਦੀ ਬਾਰੇ ਸ੍ਰੀ ਦਸਮੇਸ਼ ਜੀ ਨੇ ਬਚਿੱਤ੍ਰ ਨਾਟਕ ਵਿਚ ਇਉਂ ਲਿਖਿਆ ਹੈ:-

ਤਿਲਕ ਜੰਞੂ ਰਾਖਾ ਪ੍ਰਭ ਤਾ ਕਾ।।
ਕੀਨੋ ਬਡੋ ਕਲੂ ਮਹਿ ਸਾਕਾ।।
ਸਾਧਨ ਹੇਤਿ ਇਤੀ ਜਿਨਿ ਕਰੀ।।
ਸੀਸੁ ਦੀਆ ਪਰ ਸੀ ਨ ਉਚਰੀ।।੧੩।।

ਧਰਮ ਹੇਤ ਸਾਕਾ ਜਿਨਿ ਕੀਆ॥
ਸੀਸੁ ਦੀਆ ਪਰ ਸਿਰਰੁ ਨ ਦੀਆ॥
ਨਾਟਕ ਚੇਟਕ ਕੀਏ ਕੁਕਾਜਾ॥
ਪ੍ਰਭ ਲੋਗਨ ਕਹ ਆਵਤ ਲਾਜਾ॥੧੪॥

ਦੋਹਰਾ॥

ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਯਾ ਪਯਾਨ॥
ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ॥੧੫॥
ਤੇਗ ਬਹਾਦਰ ਕੇ ਚਲਤ, ਭਯੋ ਜਗਤ ਕੋ ਸੋਕ॥
ਹੈ ਹੈ ਹੈ ਸਭ ਜਗ ਭਯੋ, ਜੈ ਜੈ ਜੈ ਸੁਰ ਲੋਕ॥੧੬॥

(ਬਚਿਤ੍ਰ ਨਾਟਕ ਅਧਿ.੫)

❋❋❋

# ਸ੍ਰੀ ਗੁਰੂ ਗੋਬਿੰਦ ਸਿੰਘ ਜੀ
## ਦੀ
# ਜਗਤ – ਫੇਰੀ ਦਾ ਸੰਖੇਪ

**ਜਨਮ** – ਪੋਹ ਸੁਦੀ ੭ (੨੩ ਪੋਹ) ਸੰਮਤ ੧੭੨੩, ੨੨ ਦਸੰਬਰ ਸੰਨ ੧੬੬੬।

**ਜਨਮ–ਅਸਥਾਨ** – ਹਰਿਮੰਦਰ ਸਾਹਿਬ, ਪਟਨਾ (ਬਿਹਾਰ)।

**ਮਾਤਾ–ਪਿਤਾ** – ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ, ਮਾਤਾ ਗੁਜਰੀ ਜੀ।

**ਗੁਰਿਆਈ** – ਮੱਘਰ ਸੁਦੀ ੫, (੧੧ ਮੱਘਰ) ਸੰਮਤ ੧੭੩੨, ੧੧ ਨਵੰਬਰ ਸੰਨ ੧੬੭੫।

**ਸੰਤਾਨ** –ਚਾਰ ਸਾਹਿਬਜ਼ਾਦੇ – ਬਾਬਾ ਅਜੀਤ ਸਿੰਘ ਜੀ, ਬਾਬਾ ਜੁਝਾਰ ਸਿੰਘ ਜੀ, ਬਾਬਾ ਜ਼ੋਰਾਵਰ ਸਿੰਘ ਜੀ,ਬਾਬਾ ਫ਼ਤਹ ਸਿੰਘ ਜੀ।

**ਖਾਲਸਾ ਸਾਜਿਆ** – ਵਿਸਾਖ ੧, ਸੰਮਤ ੧੭੫੬, ੩੦ ਮਾਰਚ ਸੰਨ ੧੬੯੯।

**ਅਸਥਾਨ ਰਚੇ** – ਕੇਸ ਗੜ੍ਹ, ਫ਼ਤਹ ਗੜ੍ਹ, ਹੋਲ ਗੜ੍ਹ, ਅਨੰਦ ਗੜ੍ਹ, ਲੋਹ ਗੜ੍ਹ, ਪਉਂਟਾ ਸਾਹਿਬ, ਅਬਚਲ ਨਗਰ।

**ਜੁੱਧ** – (੧) ਭੰਗਾਣੀ, (੨) ਨਦੌਣ, (੩) ਗੁਲੇਰ ਜਾਂ ਹੁਸੈਨੀ ਜੁੱਧ, (੪) ਅਨੰਦਪੁਰ, (੫) ਚਮਕੌਰ, (੬) ਮੁਕਤਸਰ।

**ਜੋਤੀ ਜੋਤ ਸਮਾਏ** – ਕੱਤਕ ਸੁਦੀ ੫ (੬ ਕੱਤਕ) ਸੰਮਤ ੧੭੬੫, ੭ ਅਕਤੂਬਰ ਸੰਨ ੧੭੦੮, ਹਜ਼ੂਰ ਸਾਹਿਬ ਅਬਚਲ ਨਗਰ, ਨੰਦੇੜ ਹੈਦਰਾਬਾਦ (ਦੱਖਣ)।

# ਗੁਰਿਆਈ ਤੋਂ ਪਹਿਲਾਂ

***ਜਨਮ ਤੇ ਬਾਲ-ਲੀਲ੍ਹਾ :***- ਜਿਹਾ ਕਿ ਅੱਗੇ ਦੱਸਿਆ ਗਿਆ ਹੈ, ਪੰਥ ਦੇ ਵਾਲੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਦਾ ਜਨਮ ਪੋਹ ਸੁਦੀ ੭ ਸੰਮਤ ੧੭੨੩ ਨੂੰ ਸ੍ਰੀ ਮਾਤਾ ਗੁਜਰੀ ਜੀ ਦੀ ਕੁੱਖੋਂ ਪਟਨੇ ਸਾਹਿਬ ਵਿੱਚ ਹੋਇਆ। ਉਸ ਦਿਨ ਪੋਹ ਦੀ ੨੩ ਤਰੀਕ ਸੀ ਅਤੇ ਸੰਨ ੧੬੬੬ ਦੇ ਦੰਸਬਰ ਦੀ ੨੨ ਤਰੀਕ ਸੀ। ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਸਾਹਿਬਜ਼ਾਦੇ ਦੇ ਜਨਮ ਦੀ ਖਬਰ ਢਾਕੇ ਪੁੱਜੀ। ਗੁਰੂ ਜੀ ਨੇ ਇਕ ਪੱਤਰਕਾ ਰਾਹੀਂ ਪ੍ਰਸੰਨਤਾ ਪ੍ਰਗਟ ਕੀਤੀ ਅਤੇ ਸਾਹਿਬਜ਼ਾਦੇ ਦਾ ਨਾਂ ਸ੍ਰੀ ਗੋਬਿੰਦ ਰਾਇ ਰੱਖਿਆ।

ਗੁਰੂ ਤੇਗ ਬਹਾਦਰ ਸਾਹਿਬ ਦੇ ਪੰਜਾਬ ਵਾਪਸ ਆ ਜਾਣ 'ਤੇ ਵੀ ਆਪ ਦਾ ਪਰਿਵਾਰ ਕੁਝ ਚਿਰ ਪਟਨੇ ਰਿਹਾ। ਦਸਮ ਪਾਤਸ਼ਾਹ ਦੇ ਬਾਲਪਨ ਦੇ ਪਹਿਲੇ ਪੰਜ ਕੁ ਸਾਲ ਪਟਨੇ ਵਿੱਚ ਗੁਜ਼ਰੇ। ਉਨ੍ਹਾਂ ਦੀ ਸਿਖਿਆ-ਸਿਖਲਾਈ ਦਾ ਕੰਮ ਉਥੇ ਹੀ ਸ਼ੁਰੂ ਕੀਤਾ ਗਿਆ। ਗੁਰਮੁਖੀ ਦੀ ਪੜ੍ਹਾਈ ਦੇ ਨਾਲ ਨਾਲ ਆਪ ਨੂੰ ਸ਼ਸਤਰਾਂ ਦੀ ਵਰਤੋਂ ਵੀ ਸਿਖਾਈ ਗਈ। ਛੋਟੀ ਉਮਰ ਤੋਂ ਹੀ ਦਸਮ ਗੁਰੂ ਜੀ ਫੌਜੀ ਰੁਚੀਆਂ ਪ੍ਰਗਟ ਕਰਨ ਲੱਗ ਪਏ। ਹਾਣੀਆਂ ਵਿਚ ਖੇਡਣ ਸਮੇਂ ਉਨ੍ਹਾਂ ਦੀਆਂ ਦੋ ਟੋਲੀਆਂ ਬਣਾ ਕੇ ਉਨ੍ਹਾਂ ਦਾ ਆਪੋ ਵਿੱਚ ਜੁੱਧ ਕਰਾਉਂਦੇ ਸਨ। ਤੀਰ ਕਮਾਨ ਨਾਲ ਨਿਸ਼ਾਨੇ ਚੰਗੇ ਫੁੰਡਦੇ ਸਨ।

ਸੂਝਵਾਨ ਧਰਮੀ ਬੰਦਿਆਂ ਨੂੰ ਦਸਮ ਪਾਤਸ਼ਾਹ ਇਸ ਛੋਟੀ ਉਮਰ ਵਿੱਚ ਹੀ ਰੱਬ ਦਾ ਸਰੂਪ ਦਿੱਸਦੇ ਸਨ। ਪਟਨੇ ਦਾ ਸ਼ਿਵਦੱਤ ਪੰਡਤ ਆਪ ਨੂੰ ਸ੍ਰੀ ਕ੍ਰਿਸ਼ਨ ਜੀ ਦਾ ਰੂਪ ਜਾਣ ਕੇ ਸਤਿਕਾਰਦਾ ਸੀ। ਆਸ-ਪਾਸ ਦੇ ਕਈ ਮੁਸਲਮਾਨ ਦਸਮੇਸ਼ ਜੀ ਦੇ ਸ਼ਰਧਾਲੂ ਬਣ ਗਏ ਸਨ। ਨਵਾਬ ਰਹੀਮ ਬਖਸ਼ ਤੇ ਨਵਾਬ ਕਰੀਮ ਬਖਸ਼ ਨੌਵੇਂ ਗੁਰੂ ਸਾਹਿਬ ਦੇ ਪ੍ਰੇਮੀ ਸਨ। ਉਹ ਦੋਵੇਂ ਹੀ ਦਸਮ ਪਾਤਸ਼ਾਹ ਦੇ ਦਰਸ਼ਨਾਂ 'ਤੇ ਮੋਹਿਤ ਹੋ ਗਏ। ਉਨ੍ਹਾਂ ਨੇ ਇਕ ਪਿੰਡ ਤੇ ਦੋ ਬਾਗ ਗੁਰੂ ਜੀ ਦੀ ਭੇਟਾ ਕੀਤੇ। ਇਹ ਹੁਣ ਤਕ ਤਖ਼ਤ ਪਟਨਾ ਸਾਹਿਬ ਦੇ ਨਾਂ ਜਗੀਰ ਹਨ।

ਆਪ ਦੇ ਮੁਸਲਮਾਨ ਸ਼ਰਧਾਲੂਆਂ ਵਿੱਚੋਂ ਇਕ ਪੀਰ ਸ਼ਾਹ ਭੀਖ ਜੀ ਸੱਯਦ ਸਨ। ਇਹ ਠਸਕਾ ਜ਼ਿਲ੍ਹਾ ਕਰਨਾਲ ਦੇ ਰਹਿਣ ਵਾਲੇ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਆਪਣੀ ਆਤਮਿਕ ਸ਼ਕਤੀ ਨਾਲ ਮਲੂਮ ਕਰ ਕੇ ਪੀਰ ਸ਼ਾਹ ਭੀਖ* ਜੀ ਪਟਨੇ ਪੁੱਜੇ, ਦਰਸ਼ਨ ਕਰ ਕੇ ਨਿਹਾਲ ਹੋਏ ਤੇ ਸਿਜਦਾ ਕੀਤਾ। ਫਿਰ ਉਨ੍ਹਾਂ ਨੇ ਬਾਲ ਗੁਰੂ ਜੀ ਅੱਗੇ ਮਿਠਾਈ ਦੀਆਂ ਦੋ ਕੁੱਜੀਆਂ ਰੱਖੀਆਂ। ਇਕ ਹਿੰਦੂ ਦੀ ਹੱਟੀ ਤੋਂ ਤੇ ਦੂਜੀ ਮੁਸਲਮਾਨ ਹਲਵਾਈ ਤੋਂ ਮੰਗਾਵਾ ਕੇ। ਦਸਮੇਸ਼ ਜੀ ਨੇ ਦੋਹਾਂ ਕੁੱਜੀਆਂ ਉੱਤੇ ਇਕ-ਇਕ ਹੱਥ ਰੱਖਿਆ। ਪੀਰ ਜੀ ਨੇ ਫਿਰ ਸੀਸ ਨਿਵਾਇਆ। ਮੁਰੀਦਾਂ ਦੇ ਪੁਛਣ 'ਤੇ ਪੀਰ ਜੀ ਨੇ ਦੱਸਿਆ ਕਿ ਮੈਂ ਮਲੂਮ ਕਰਨਾ ਚਾਹੁੰਦਾ ਸਾਂ ਕਿ ਇਹ ਵਲੀ ਪੁਰਖ ਹਿੰਦੂਆਂ ਦਾ ਪੱਖ ਕਰੇਗਾ ਕਿ ਮੁਸਲਮਾਨਾਂ ਦਾ। ਇਨ੍ਹਾਂ ਨੇ ਮੇਰੇ ਦਿਲ ਦੀ ਜਾਣ ਕੇ ਦੋਹਾਂ ਉੱਤੇ ਹੱਥ ਰੱਖਿਆ ਹੈ ਤੇ ਮੈਨੂੰ ਨਿਸਚਾ ਦਿਵਾਇਆ ਹੈ ਕਿ ਆਪ ਦੋਹਾਂ ਦੀ ਹੀ ਰੱਖਿਆ ਭਲਾਈ ਕਰਨਗੇ। ਜਦ ਪੰਜਾਬ ਨੂੰ ਜਾਂਦੇ ਹੋਏ ਦਸਮੇਸ਼ ਜੀ ਅੰਬਾਲੇ ਪਾਸ ਲਖਨੌਰ ਨਗਰ ਠਹਿਰੇ ਹੋਏ ਸਨ ਤਾਂ ਪੀਰ ਭੀਖ ਸ਼ਾਹ ਨੇ ਠਸਕੇ ਤੋਂ ਆ ਕੇ ਆਪ ਜੀ ਦੇ ਫਿਰ ਦਰਸ਼ਨ ਕੀਤੇ।

ਰਾਜਾ ਫਤਹ ਚੰਦ ਮੈਣੀ ਤੇ ਉਸ ਦੀ ਰਾਣੀ ਵੀ ਗੁਰੂ ਜੀ ਦੇ ਸ਼ਰਧਾਲੂ ਬਣ ਗਏ। ਉਨ੍ਹਾਂ ਦੇ ਘਰ ਕੋਈ ਪੁੱਤ ਨਹੀਂ ਸੀ, ਜਿਸ ਕਰਕੇ ਉਨ੍ਹਾਂ ਨੂੰ ਚਿੰਤਾ ਲੱਗੀ ਰਹਿੰਦੀ ਸੀ। ਉਹ ਪੰਡਤ ਸ਼ਿਵਦੱਤ ਦੇ ਬੜੇ ਪ੍ਰੇਮੀ ਸਨ। ਇਕ ਦਿਨ ਉਨ੍ਹਾਂ ਨੇ ਆਪਣੀ ਚਿੰਤਾ ਪੰਡਤ ਜੀ ਨੂੰ ਦੱਸੀ ਤੇ ਕਿਹਾ ਕਿ ਸਾਡੇ ਲਈ ਅਰਦਾਸ ਕਰੋ। ਪੰਡਤ ਜੀ ਨੇ ਅੱਗੋਂ ਕਿਹਾ, "ਤੁਸੀਂ ਘਰ ਜਾ ਕੇ ਇਕ ਮਨ ਇਕ ਚਿੱਤ ਹੋ ਕੇ ਸ੍ਰੀ ਗੋਬਿੰਦ ਰਾਇ ਜੀ ਨੂੰ ਚੇਤੇ ਕਰੋ ਤੇ ਦਰਸ਼ਨਾਂ ਲਈ ਅਰਦਾਸ ਕਰੋ, ਉਹ ਤੁਹਾਡੀ ਇੱਛਾ ਪੂਰੀ ਕਰਨਗੇ। ਉਹ ਸਭ ਸ਼ਕਤੀਆਂ ਦੇ ਮਾਲਕ ਹਨ। ਉਹ ਕਰਤਾਰ ਦਾ ਰੂਪ ਹਨ।"

ਰਾਜੇ ਤੇ ਰਾਣੀ ਨੇ ਅਜੇਹਾ ਹੀ ਕੀਤਾ। ਇਕ ਦਿਨ ਉਹ ਅੱਖਾਂ ਮੀਟੀ

*ਕਈ ਲਿਖਾਰੀਆਂ ਨੇ ਪੀਰ ਸ਼ਾਹ ਭੀਖ ਨੂੰ ਸੱਯਦ ਭੀਖ ਤੇ ਸੱਯਦ ਭੀਖਣ ਸ਼ਾਹ ਵੀ ਲਿਖਿਆ ਹੈ।*

ਧਿਆਨ ਧਾਰ ਬਾਲ-ਗੁਰੂ ਜੀ ਦੀ ਉਡੀਕ ਕਰ ਰਹੇ ਸਨ ਕਿ ਝਟਾ-ਪਟ ਨਿੱਕੀਆਂ-ਨਿੱਕੀਆਂ ਬਾਹਵਾਂ ਰਾਣੀ ਦੇ ਗਲ ਉਦਾਲੇ ਪੈ ਗਈਆਂ, ਘੁੱਟ ਕੇ ਗਲਵੱਕੜੀ ਪੈ ਗਈ। ਗੋਦੀ ਵਿਚ ਇਕ ਸੁੰਦਰ ਤੇ ਰੱਬੀ-ਨੂਰ ਭਰੇ ਚਿਹਰੇ ਵਾਲਾ ਸਡੌਲ ਬਾਲਕ ਆ ਬੈਠਾ ਅਤੇ ਗੁਲਾਬ ਦੇ ਫੁੱਲਾਂ ਜਿਹੇ ਮੁਖੜੇ ਵਿਚੋਂ ਮਿੱਠੀ ਸੁਰ ਭਰੀ ਅਵਾਜ਼ ਨਿਕਲੀ "ਮਾਂ ਜੀ! ਮੈਂ ਆ ਗਿਆ।" ਰਾਜਾ ਤੇ ਰਾਣੀ ਖੁਸ਼ ਹੋਏ ਕਿ ਪ੍ਰਮਾਤਮਾ ਰੂਪ ਬਾਲਕ ਨੇ ਆ ਕੇ ਸਾਨੂੰ ਨਿਵਾਜਿਆ ਹੈ ਤੇ ਪੁੱਤ ਬਣ ਕੇ ਦੋਹਾਂ ਜਹਾਨਾਂ ਵਿਚ ਸਹਾਈ ਹੋਣ ਦਾ ਭਰੋਸਾ ਦਿਵਾਇਆ ਹੈ। ਰਾਣੀ ਨੇ 'ਪੁੱਤ' ਨੂੰ ਕੁਝ ਮਠਿਆਈ ਛਕਣ ਲਈ ਕਿਹਾ। ਅੱਗੋਂ ਦਸਮੇਸ਼ ਜੀ ਬੋਲੇ, "ਉਹ ਤਲੇ ਹੋਏ ਛੋਲੇ ਤੇ ਦੁੱਧ ਦੀ ਪੂਰੀ ਦਿਓ ਜੋ ਅੰਦਰ ਰੱਖੀ ਜੇ।" ਇਸ ਤੋਂ ਮਗਰੋਂ ਆਪ ਰੋਜ਼ ਹੀ ਖੇਡਦੇ-ਖੇਡਦੇ ਸਾਥੀਆਂ ਸਮੇਤ ਮਹਿਲਾਂ ਵਿਚ ਆ ਜਾਇਆ ਕਰਨ ਅਤੇ ਸਾਰੇ ਜਣੇ 'ਮਾਂ ਜੀ' ਪਾਸੋਂ ਤਲੇ ਹੋਏ ਛੋਲੇ ਤੇ ਪੂਰੀਆਂ ਛਕ ਜਾਇਆ ਕਰਨ। ਆਪ ਜੀ ਨਾਲ ਰਾਜੇ ਤੇ ਰਾਣੀ ਦੇ ਪ੍ਰੇਮ ਦੇ ਕਾਰਨ ਉਨ੍ਹਾਂ ਦਾ ਘਰ ਗੁਰਦੁਆਰਾ ਬਣ ਗਿਆ। ਉਹ ਹੁਣ ਪਟਨੇ ਵਿਚ 'ਮੈਣੀ ਸੰਗਤ' ਦੇ ਨਾਂ ਤੋਂ ਪ੍ਰਸਿੱਧ ਹੈ। ਉਥੇ ਛੋਲੇ ਪੂਰੀਆਂ ਦਾ ਪਰਸ਼ਾਦ ਵਰਤਦਾ ਹੈ।

ਇਕ ਦਿਨ ਦਸਮੇਸ਼ ਜੀ ਹਾਣੀਆਂ ਨਾਲ ਖੇਡ ਰਹੇ ਸਨ ਕਿ ਪਟਨੇ ਦੇ ਨਵਾਬ ਦੀ ਸਵਾਰੀ ਆ ਗਈ। ਚੋਬਦਾਰ ਨੇ ਕਿਹਾ, "ਬੱਚਿਓ! ਖੜੇ ਹੋ ਜਾਓ, ਨਵਾਬ ਸਾਹਿਬ ਨੂੰ ਸਲਾਮ ਕਰੋ ਤੇ ਸਿਰ ਝੁਕਾਉ।" ਬਾਲਾਂ ਦੇ ਕਪਤਾਨ, ਦਸਮੇਸ਼ ਜੀ ਨੇ ਕਿਹਾ: "ਭਈ! ਸੜੀ-ਸਲਾਮ ਕੋਈ ਨਹੀਂ ਜੇ ਕਰਨੀ, ਸਿਰ ਨਹੀਂ ਜੇ ਝੁਕਾਉਣਾ, ਸਗੋਂ ਮੂੰਹ ਖਰਾਉਣਾ ਜੇ।"

ਸਾਰੇ ਬਾਲਕਾਂ ਨੇ ਨਵਾਬ ਦਾ ਮੂੰਹ ਖਰਾਇਆ ਤੇ 'ਊਈ-ਊਈ' ਕਰਦੇ ਨੱਸ ਗਏ। ਇਸ ਨਿੱਕੇ ਜਿਹੇ ਵਾਕਿਆ ਤੋਂ ਪਤਾ ਲੱਗਦਾ ਹੈ ਕਿ ਆਪ ਜੀ ਮੁੱਢ ਤੋਂ ਹੀ ਕਿੰਨੇ ਨਿਰਭੈ ਸਨ ਅਤੇ ਆਪ ਵਿਚ ਹੋਰਨਾਂ ਨੂੰ ਆਪਣੇ ਮਗਰ ਲਾਉਣ ਅਤੇ ਆਗੂ ਬਣਨ ਦੀ ਕਿੰਨੀ ਯੋਗਤਾ ਸੀ।

ਨੌਵੇਂ ਸਤਿਗੁਰੂ ਪੰਜਾਬ ਨੂੰ ਆਉਂਦੇ ਹੋਏ 'ਗਯਾ' ਤੋਂ ਚਿੱਠੀ ਲਿਖ ਆਏ

ਸਨ ਕਿ ਪਰਵਾਰ ਤੇ ਸਾਹਿਬਜ਼ਾਦੇ ਨੂੰ ਇਧਰ ਭੇਜ ਦਿੱਤਾ ਜਾਵੇ। ਇਸ ਲਈ ਮਾਤਾ ਗੁਜ਼ਰੀ ਜੀ ਨੇ ਸਭ ਪਰਿਵਾਰ ਸਮੇਤ ਪਟਨੇ ਤੋਂ ਤੁਰਨ ਦੀ ਤਿਆਰੀ ਕੀਤੀ। ਸੰਗਤਾਂ ਨੇ ਬੜੇ ਸਤਿਕਾਰ ਨਾਲ ਆਪ ਨੂੰ ਵਿਦਾ ਕੀਤਾ। ਫੱਗਣ ਸੰਮਤ ੧੭੨੮ ਨੂੰ ਸਾਰਾ ਸੰਗ ਇਧਰ ਨੂੰ ਤੁਰ ਪਿਆ। ਰਾਹ ਵਿਚ ਜਿੰਨੇ ਤੀਰਥ ਆਏ, ਉਨ੍ਹਾਂ ਬਾਰੇ ਮਾਮਾ ਕ੍ਰਿਪਾਲ ਜੀ ਨੇ ਦਸਮੇਸ਼ ਜੀ ਨੂੰ ਵਾਕਫੀ ਕਰਾਈ। ਗੁਰੂ ਜੀ ਨੇ ਕਈ ਥਾਈਂ ਪੰਡਤਾਂ ਨਾਲ ਧਾਰਮਿਕ ਮਾਮਲਿਆਂ ਬਾਰੇ ਚਰਚਾ-ਵਿਚਾਰ ਵੀ ਕੀਤੀ ਅਤੇ ਉਹਨਾਂ ਨੂੰ ਸਿੱਖ-ਧਰਮ ਦੇ ਅਸੂਲਾਂ ਤੋਂ ਜਾਣੂੰ ਕਰਾ ਕੇ ਆਤਮਿਕ-ਗਿਆਨ ਦਿੱਤਾ।

ਦਾਨਾਪੁਰ, ਬਕਸਰ, ਆਰਾ, ਮਿਰਜ਼ਾਪੁਰ, ਬਨਾਰਸ, ਪਰਾਗ, ਲਖਨਊ, ਮਥਰਾ, ਸਹਾਰਨਪੁਰ, ਆਦਿ ਥਾਵਾਂ ਤੇ ਤੀਰਥਾਂ ਤੋਂ ਹੁੰਦੇ ਹੋਏ ਆਪ ਭਾਦੋਂ ਸੰਮਤ ੧੭੨੯ ਵਿਚ ਲਖਨੌਰ ਨਗਰ ਪੁੱਜੇ, ਜੋ ਅੰਬਾਲੇ ਦੇ ਪਾਸ ਹੈ। ਇਥੇ ਗੁਰੂ ਤੇਗ ਬਹਾਦਰ ਸਾਹਿਬ ਦਾ ਹੁਕਮ ਮਿਲਿਆ ਕਿ ਕੁਝ ਚਿਰ ਇਸ ਥਾਂ ਹੀ ਟਿਕਾਣਾ ਕੀਤਾ ਜਾਵੇ। ਇਥੇ ਰਹਿਣ ਸਮੇਂ ਪੀਰ ਆਰਫ ਦੀਨ ਨੇ ਆਪ ਦੇ ਦਰਸ਼ਨ ਕੀਤੇ ਅਤੇ ਆਪ ਅੱਗੇ ਸੀਸ ਝੁਕਾਇਆ। ਮੁਰੀਦਾਂ ਨੇ ਇਤਰਾਜ਼ ਕੀਤਾ ਕਿ ਤੁਸੀਂ ਮੁਸਲਮਾਨ ਪੀਰ ਹੋ ਕੇ ਇਕ ਹਿੰਦੂ ਬਾਲਕ ਅੱਗੇ ਸਿਰ ਝੁਕਾਇਆ ਹੈ, ਜੋ ਕੁਫਰ ਦੇ ਬਰਾਬਰ ਹੈ। ਅੱਗੋਂ ਪੀਰ ਜੀ ਬੋਲੇ-'ਮੈਨੂੰ ਅੱਲਾ ਪਾਕ ਦਾ ਨੂਰ ਜ਼ਹੂਰ ਇਸ ਵਿਚ ਦਿਸਿਆ ਹੈ, ਤਾਂ ਮੈਂ ਸਿੱਜਦਾ ਕੀਤਾ ਹੈ। ਤੰਗ-ਦਿਲੀ ਛੱਡੋ। ਅੱਲਾ ਦਾ ਨੂਰ ਜਿਥੇ ਦਿੱਸੇ, ਸਿਜਦਾ ਕਰੋ, ਹਿੰਦੂ ਮੋਮਨ ਦੇ ਬਖੇੜੇ ਵਿਚ ਨਾ ਪਵੋ।' ਇਥੇ ਹੀ ਪੀਰ ਸ਼ਾਹ ਭੀਖ (ਸੱਯਦ ਭੀਖਣ ਸ਼ਾਹ) ਨੇ ਠਸਕੇ ਤੋਂ ਆ ਕੇ ਆਪ ਦੇ ਦਰਸ਼ਨ ਕੀਤੇ। ਅੱਗੇ ਇਹ ਪੀਰ ਜੀ ਪਟਨੇ ਪਹੁੰਚ ਕੇ ਸ੍ਰੀ ਦਸਮੇਸ਼ ਜੀ ਦੇ ਦੀਦਾਰ ਕਰ ਆਏ ਹੋਏ ਸਨ।

ਕੁਝ ਚਿਰ ਲਖਨੌਰ ਠਹਿਰ ਕੇ ਸ੍ਰੀ ਦਸਮੇਸ਼ ਜੀ ਮਾਘ ਸੰਮਤ ੧੭੨੯ ਵਿਚ ਅਨੰਦਪੁਰ ਪੁੱਜੇ। ਗੁਰੂ ਤੇਗ ਬਹਾਦਰ ਸਾਹਿਬ ਨੇ ਆਪਣੇ ਸਾਹਿਬਜ਼ਾਦੇ ਦੀ ਸਿਖਿਆ-ਸਿਖਲਾਈ ਤੇ ਪਾਲਨਾ-ਸੰਭਾਲ ਲਈ ਖਾਸ ਪ੍ਰਬੰਧ ਕੀਤੇ।

ਗੁਰਬਾਣੀ ਦਾ ਪਾਠ ਕਰਨ ਲਈ ਆਪ ਨੂੰ ਮੁਨਸ਼ੀ ਸਾਹਿਬ ਚੰਦ ਪਾਸ ਬਿਠਾਇਆ ਗਿਆ। ਫਿਰ ਆਪ ਨੇ ਮੁਨਸ਼ੀ ਪੀਰ ਮੁਹੰਮਦ ਸਲੋਹ ਵਾਲੇ ਪਾਸੋਂ ਫਾਰਸੀ ਪੜ੍ਹੀ। ਨਾਲ-ਨਾਲ ਹੀ ਸ਼ਸਤਰਾਂ ਦੀ ਵਰਤੋਂ, ਸਵਾਰੀ, ਸ਼ਿਕਾਰ, ਆਦਿ ਦੀ ਵੀ ਚੰਗੀ ਸਿਖਲਾਈ ਕਰਾਈ ਗਈ। ਇਸ ਸਮੇਂ ਬਾਰੇ ਸ੍ਰੀ ਦਸਮੇਸ਼ ਜੀ ਨੇ 'ਬਚਿੱਤ੍ਰ' ਨਾਟਕ ਵਿਚ ਇਉਂ ਲਿਖਿਆ ਹੈ:-

ਮੱਦ੍ਰ ਦੇਸ* ਹਮ ਕੋ ਲੈ ਆਏ॥
ਭਾਂਤਿ ਭਾਂਤਿ ਦਾਈਅਨਿ ਦੁਲਰਾਏ॥ ੨॥
ਕੀਨੀ ਅਨਿਕ ਭਾਂਤਿ ਤਨ ਰੱਛਾ॥
ਦੀਨੀ ਭਾਂਤਿ ਭਾਂਤਿ ਕੀ ਸਿੱਛਾ॥ (ਅਧਿ: ੭)

***ਪਹਿਲੀ ਕੁਰਬਾਨੀ:-*** ਗੁਰੂ ਤੇਗ ਬਹਾਦਰ ਸਾਹਿਬ ਦੇ ਜੀਵਨ ਦਾ ਹਾਲ ਦੱਸਣ ਸਮੇਂ ਇਹ ਦੱਸਿਆ ਗਿਆ ਸੀ ਕਿ ਕਿਵੇਂ ਕਸ਼ਮੀਰ ਦੇ ਪੰਡਤਾਂ ਨੇ ਆ ਕੇ ਪੁਕਾਰ ਕੀਤੀ ਸੀ ਅਤੇ ਕਿਵੇਂ ਸ੍ਰੀ ਦਸਮੇਸ਼ ਜੀ ਨੇ ਗੁਰੂ ਤੇਗ ਬਹਾਦਰ ਜੀ ਨੂੰ ਉਹਨਾਂ ਦੁਖੀਆਂ ਦੇ ਧਰਮ ਦੀ ਰੱਖਿਆ ਦੀ ਖਾਤਰ ਸ਼ਹੀਦ ਹੋਣ ਲਈ ਤੋਰਿਆ ਸੀ। ਇਸ ਤਰ੍ਹਾਂ ਆਪ ਨੇ ਇਸ ਸਿਲਸਿਲੇ ਵਿਚ ਪਹਿਲੀ ਕੁਰਬਾਨੀ ਆਪਣੇ ਪਿਤਾ ਜੀ ਦੀ ਦਿੱਤੀ। ਅਸੀਂ ਅੱਗੇ ਚੱਲ ਕੇ ਵੇਖਾਂਗੇ ਕਿ ਕਿਵੇਂ ਆਪ ਨੇ ਸਰਬੰਸ ਹੀ ਵਾਰ ਦਿੱਤਾ।

## ਗੁਰਿਆਈ ਦਾ ਸਮਾਂ

***ਗੁਰਿਆਈ:-*** ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਮਗਰੋਂ ਉਹਨਾਂ ਤੋਂ ਪੁੱਜੇ ਹੁਕਮ ਮੂਜਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਮੱਘਰ ਸੰਮਤ ੧੭੩੨ ਵਿਚ ਗੱਦੀ 'ਤੇ ਬਿਠਾਇਆ ਗਿਆ। ਉਂਜ ਤਾਂ ਆਪ ਦੀ ਗੁਰਿਆਈ ਦਾ ਸਮਾਂ ਨੌਵੇਂ ਗੁਰੂ ਜੀ ਦੀ ਸ਼ਹੀਦੀ ਵਾਲੇ ਦਿਨ ਤੋਂ ਅਰਥਾਤ ਮੱਘਰ ਸੁਦੀ ੫ (੧੧ ਮੱਘਰ) ਸੰਮਤ ੧੭੩੨ ਤੋਂ ਹੀ ਅਰੰਭ ਹੋਇਆ। ਬਾਬਾ ਬੁੱਢਾ ਜੀ ਦੀ ਅੰਸ ਬਾਬਾ ਰਾਮ ਕੰਵਰ ਜੀ ਨੇ ਮਰਯਾਦਾ ਅਨੁਸਾਰ ਗੁਰੂ ਜੀ ਨੂੰ ਜਿਗ੍ਹਾ-ਕਲਗੀ

*ਪੰਜਾਬ।

ਸਜਾ ਕੇ, ਸ੍ਰੀ ਸਾਹਿਬ ਗਾਤਰੇ ਪਹਿਨਾ ਕੇ ਤੇ ਗੁਰ-ਗੱਦੀ ਦਾ ਤਿਲਕ ਦੇ ਕੇ ਗੁਰਿਆਈ ਦੀ ਰਸਮ ਅਦਾ ਕੀਤੀ।

ਸ੍ਰੀ ਦਸਮੇਸ਼ ਜੀ ਦੀ ਉਮਰ ਇਸ ਵੇਲੇ ਮਸਾਂ ੯ ਸਾਲ ਦੀ ਸੀ ਅਤੇ ਆਪ ਦਾ ਟਾਕਰਾ ਪੈ ਗਿਆ ਸੀ ਤਾਕਤ ਦੀ ਟੀਸੀ 'ਤੇ ਪੁੱਜੀ ਹੋਈ ਮੁਗ਼ਲ ਸ਼ਹਿਨਸ਼ਾਹੀ ਨਾਲ, ਜਿਸ ਦੀ ਵਾਗ-ਡੋਰ ਉਸ ਪੱਥਰ-ਦਿਲ ਨਿਰਦਈ ਦੇ ਹੱਥ ਵਿਚ ਸੀ, ਜਿਸ ਨੇ ਤਖ਼ਤ ਦੀ ਪ੍ਰਾਪਤੀ ਲਈ ਭਰਾਵਾਂ ਦਾ ਘਾਣ-ਬੱਚਾ ਘਾਣ ਕੀਤਾ ਸੀ, ਪਿਓ ਨੂੰ ਸਖ਼ਤ ਕੈਦ ਵਿਚ ਸੁੱਟਿਆ ਸੀ ਅਤੇ ਦੇਸ਼ ਭਰ ਵਿਚ ਇਸਲਾਮ ਦਾ ਡੰਕਾ ਵਜਾਉਣ ਤੇ ਇਸਲਾਮੀ ਸਮਾਜ ਕਾਇਮ ਕਰਨ ਦੀ ਨੀਤੀ ਦਾ ਐਲਾਨ ਕੀਤਾ ਸੀ। ਗੁਰੂ ਜੀ ਨੇ ਇਸ ਤਾਕਤ ਦੀ ਜੜ੍ਹ ਪੁੱਟਣ ਦਾ ਇਰਾਦਾ ਕੀਤਾ। ਆਪ ਇਕ ਫ਼ਕੀਰ ਸਨ, ਆਪ ਪਾਸ ਫੌਜ ਨਾਂ-ਮਾਤਰ ਹੀ ਸੀ, ਖ਼ਲਕਤ ਔਰੰਗਜ਼ੇਬ ਦੇ ਜ਼ੁਲਮਾਂ ਤੇ ਸਖ਼ਤੀਆਂ ਦੇ ਕਾਰਨ ਭੈ-ਭੀਤ ਹੋ ਚੁੱਕੀ ਸੀ। ਪਰ ਸ੍ਰੀ ਦਸਮੇਸ਼ ਜੀ ਰੱਤੀ ਭਰ ਨਾ ਡੋਲੇ ਤੇ ਨਾ ਸਹਿਮੇ ਤੇ ਨਾ ਹੀ ਥਿੜਕੇ। ਆਪ ਨੇ ਪ੍ਰਣ ਕਰ ਲਿਆ ਕਿ ਜਿਸ ਰਾਜ-ਸਿਲਸਿਲੇ ਵਿਚ ਅਜੇਹੇ ਡਾਢੇ ਅੱਤਿਆਚਾਰ ਹੋ ਸਕਦੇ ਹਨ ਅਤੇ ਭਾਈ ਮਤੀ ਦਾਸ ਜੀ, ਭਾਈ ਦਿਆਲਾ ਜੀ ਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜਿਹੇ ਪਵਿੱਤਰ, ਨਿਰਦੋਸ਼ ਮਹਾਂਪੁਰਸ਼ ਕਤਲ ਕੀਤੇ ਜਾ ਸਕਦੇ ਹਨ, ਉਸ ਰਾਜ ਨੂੰ ਜੜ੍ਹੋਂ ਉਖੇੜਨ ਦੇ ਸਾਧਨ ਤਿਆਰ ਕਰਨੇ ਹਨ, ਇਸ ਮਨੋਰਥ ਲਈ ਅਜਿਹੇ ਸੰਤ-ਸੂਰਮਿਆਂ ਦੀ ਇਕ ਕੌਮ ਸਾਜਣੀ ਹੈ, ਜਿਹਨਾਂ ਦੇ ਹੱਥ ਵਿਚ ਤਲਵਾਰ, ਦਿਲ ਵਿਚ ਕਰਤਾਰ, ਹਿਰਦੇ ਵਿਚ ਰੱਬ ਦਾ ਭੈਅ ਤੇ ਭਾਉ (ਖੌਫ ਤੇ ਪਿਆਰ) ਅਤੇ ਰੱਬ ਦੇ ਜਾਇਆਂ ਲਈ ਤਰਸ ਤੇ ਦਇਆ ਹੋਵੇ ਜੋ ਦੇਸ਼ ਵਿਚੋਂ ਹਰ ਪ੍ਰਕਾਰ ਦਾ ਧੱਕਾ, ਜਬਰ ਤੇ ਗੁਲਾਮੀ ਦੂਰ ਕਰਨ ਲਈ ਸਿਰ-ਧੜ ਦੀ ਬਾਜੀ ਲਾ ਦੇਣ ਅਤੇ ਤਨ, ਮਨ, ਧਨ ਸਭ ਇਸ ਉੱਤਮ ਕਾਰਜ ਲਈ ਅਰਪ ਕੇ ਦੇਸ਼ ਨੂੰ ਅਜ਼ਾਦ ਤੇ ਖੁਸ਼ਹਾਲ ਬਣਾ ਦੇਣ।

ਗੁਰੂ ਜੀ ਨੂੰ ਇਹ ਸੁਣ ਕੇ ਬੜਾ ਦੁੱਖ ਹੋਇਆ ਤੇ ਰੋਹ ਚੜ੍ਹਿਆ ਕਿ

ਨੌਵੇਂ ਗੁਰੂ ਜੀ ਦੇ ਸ਼ਹੀਦ ਕੀਤੇ ਜਾਣ 'ਤੇ ਦਿੱਲੀ ਦੇ ਸਾਰੇ ਸਿੱਖ ਅਜਿਹੇ ਭੈ-ਭੀਤ ਹੋਏ ਕਿ ਕਿਸੇ ਨੂੰ ਮਹਾਰਾਜ ਦਾ ਸੀਸ ਤੇ ਧੜ ਚੁੱਕਣ ਦਾ ਹੀਆ ਨਾ ਪਿਆ। ਇਕ ਰੰਘਰੇਟੇ ਸਿੱਖ ਨੇ ਮਹਾਰਾਜ ਦਾ ਸੀਸ ਚੁਕ ਕੇ ਸ੍ਰੀ ਅਨੰਦਪੁਰ ਲਿਆਂਦਾ ਤੇ ਇਕ ਲੁਬਾਣੇ ਸਿੱਖ ਨੇ ਗੁਰੂ ਜੀ ਦਾ ਧੜ ਗੱਡੇ ਵਿਚ ਲੁਕਾ ਕੇ ਚੁੱਕ ਖੜਿਆ ਅਤੇ ਆਪਣੇ ਘਰ ਨੂੰ ਅੱਗ ਲਾ ਕੇ ਉਸ ਦਾ ਸਸਕਾਰ ਕੀਤਾ। ਵੱਡੀਆਂ ਜਾਂ ਉੱਚੀਆਂ ਜਾਤਾਂ ਵਾਲਾ ਕੋਈ ਸਿੱਖ ਨਾ ਨਿੱਤਰਿਆ। ਸਗੋਂ ਜਦ ਮੁਗ਼ਲ ਹਾਕਮਾਂ ਨੇ ਉਨ੍ਹਾਂ ਪਾਸੋਂ ਪੁੱਛਿਆ ਕਿ ਤੁਸੀਂ ਸਿੱਖ ਹੋ, ਤਾਂ ਗੁਰੂ ਜੀ ਦੇ ਨਿਕਟਵਰਤੀ ਸ਼ਰਧਾਲੂਆਂ ਤੋਂ ਬਿਨਾਂ ਸਾਰੇ ਹੀ ਸਿਰ ਫੇਰ ਗਏ। ਸ੍ਰੀ ਦਸਮੇਸ਼ ਜੀ ਨੇ ਵੇਖ-ਭਾਂਪ ਲਿਆ ਕਿ ਇਸ ਤਰ੍ਹਾਂ ਤਾਂ ਹੋ ਸਕਦਾ ਹੈ ਕਿ ਕਿਸੇ ਦਿਨ ਸਾਰੇ ਹੀ ਸਿੱਖ ਪਹਿਲਾਂ ਵਾਕੁਰ ਹੀ ਹੋ ਜਾਣ, ਜਿਸ ਖੂਹ ਸਮੁੰਦਰ ਵਿਚੋਂ ਕੱਢੇ ਗਏ ਹਨ ਉਸੇ ਵਿਚ ਹੀ ਮੁੜ ਜਾ ਖਪਣ। ਇਸ ਕਰ ਕੇ ਇਹ ਗੱਲ ਸੁਣ ਕੇ ਆਪ ਜਲਾਲ ਵਿਚ ਆ ਗਏ ਤੇ ਕਹਿਣ ਲੱਗੇ-ਅਸੀਂ ਸਿੱਖਾਂ ਨੂੰ ਅਜੇਹਾ ਰੂਪ ਤੇ ਅਜੇਹੀ ਸ਼ਕਲ ਦੇਵਾਂਗੇ ਕਿ ਇਕੱਲਾ ਸਿੱਖ ਲੱਖਾਂ ਵਿਚ ਰਲਿਆ ਹੋਇਆ ਵੀ ਝਟ ਪਛਾਣਿਆ ਜਾ ਸਕੇ, ਪੁੱਛ-ਗਿਛ ਕਰਨ ਦੀ ਲੋੜ ਹੀ ਨਾ ਪਵੇ।'

*ਵਿਆਹ ਤੇ ਸੰਤਾਨ*- (੧) ਆਪ ਦਾ ਪਹਿਲਾ ਵਿਆਹ ਲਾਹੌਰ ਨਿਵਾਸੀ ਸ੍ਰੀ ਹਰਿਜਸ ਜੀ ਖੱਤਰੀ ਦੀ ਸਪੁੱਤਰੀ, ਮਾਤਾ ਜੀਤੋ ਜੀ, ਨਾਲ ਹਾੜ ਸੰਮਤ ੧੭੩੪ ਵਿੱਚ ਹੋਇਆ। ਇਹਨਾਂ ਦੀ ਕੁੱਖ ਤੋਂ ਤਿੰਨ ਸਾਹਿਬਜ਼ਾਦੇ ਪੈਦਾ ਹੋਏ:-ਬਾਬਾ ਜੁਝਾਰ ਸਿੰਘ ਜੀ ਸੰਮਤ ੧੭੪੭ ਵਿੱਚ, ਬਾਬਾ ਜ਼ੋਰਾਵਰ ਸਿੰਘ ਜੀ ਸੰਮਤ ੧੭੫੩ ਵਿੱਚ ਅਤੇ ਬਾਬਾ ਫਤਹ ਸਿੰਘ ਜੀ ਸੰਮਤ ੧੭੫੬ ਵਿੱਚ।

(੨) ਆਪ ਦਾ ਦੂਜਾ ਵਿਆਹ ਲਾਹੌਰ ਨਿਵਾਸੀ ਸ੍ਰੀ ਰਾਮ ਸ਼ਰਨ ਜੀ ਦੀ ਸਪੁੱਤਰੀ ਮਾਤਾ ਸੁੰਦਰੀ ਜੀ ਨਾਲ ਸੰਮਤ ੧੭੪੧ ਵਿਚ ਹੋਇਆ। ਇਨ੍ਹਾਂ ਦੀ ਕੁੱਖੋਂ ਦਸਮੇਸ਼ ਜੀ ਦੇ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ, ਮਾਘ ਸੁਦੀ ੪ (੨੩ ਮਾਘ) ਸੰ: ੧੭੪੩, ਮੁਤਾਬਕ ੭ ਜਨਵਰੀ ਸੰਨ ੧੬੮੭

ਨੂੰ ਪੈਦਾ ਹੋਏ।

(੩) ਆਪ ਦਾ ਤੀਜਾ ਵਿਆਹ ਰੁਹਤਾਸ (ਜ਼ਿਲ੍ਹਾ ਜੇਹਲਮ) ਨਿਵਾਸੀ ਸ੍ਰੀ ਰਾਮੂ ਜੀ ਦੀ ਸਪੁੱਤਰੀ ਮਾਤਾ ਸਾਹਿਬ ਦੇਵੀ ਜੀ ਨਾਲ ਸੰਮਤ ੧੭੫੭ ਵਿਚ ਹੋਇਆ। ਆਪ ਦਾ ਇਹ ਵਿਆਹ ਸੰਸਾਰਕ ਅਰਥਾਂ ਵਿਚ ਵਿਆਹ ਨਹੀਂ ਸੀ। ਇਹ ਸਰੀਰਾਂ ਦਾ ਨਹੀਂ, ਸਗੋਂ ਕੇਵਲ ਆਤਮਾਵਾਂ ਦਾ ਮੇਲ ਸੀ। ਮਾਤਾ ਸਾਹਿਬ ਦੇਵੀ ਜੀ ਵਿਆਹੇ ਜਾਣ ਮਗਰੋਂ ਵੀ, ਸਰੀਰਕ ਤੌਰ ਤੇ ਕੰਵਾਰੇ ਹੀ ਰਹੇ। ਇਸੇ ਕਰਕੇ ਇਤਿਹਾਸਕਾਰਾਂ ਨੇ ਆਪ ਨੂੰ 'ਕੰਵਾਰਾ ਡੋਲਾ' ਕਿਹਾ ਸੀ।

## ਨਾਹਨ ਪਰਵੇਸ਼, ਪਾਉਂਟੇ ਦੀ ਰਚਨਾ

ਆਪਣੇ ਦੇਸ਼ ਨੂੰ ਜਬਰ, ਜ਼ੁਲਮ ਤੇ ਗੁਲਾਮੀ ਤੋਂ ਬਚਾਉਣ ਤੇ ਜਾਬਰ ਸਿਲਸਿਲੇ ਦੀਆਂ ਜੜ੍ਹਾਂ ਪੁੱਟਣ ਦੇ ਸਾਧਨ ਤਿਆਰ ਕਰਨ ਦਾ ਜੋ ਪ੍ਰਣ ਆਪ ਨੇ ਕੀਤਾ ਸੀ ਉਸ ਦੀ ਪੂਰਤੀ ਲਈ ਇਕਾਂਤ ਦੀ ਲੋੜ ਸੀ। ਇਸ ਖਿਆਲ ਨਾਲ ਆਪ ਨਾਹਨ ਦੇ ਰਾਜਾ ਮੇਦਨੀ ਪ੍ਰਕਾਸ਼ ਦੀ ਬੇਨਤੀ ਮੰਨ ਕੇ ਵੈਸਾਖ ਸੰਮਤ ੧੭੪੨ ਵਿੱਚ ਨਾਹਨ ਚਲੇ ਗਏ।

ਰਾਜਾ ਮੇਦਨੀ ਪ੍ਰਕਾਸ਼ ਦੀ ਇੱਛਾ ਮੂਜਬ ਆਪ ਨੇ ਜਮਨਾ ਦੇ ਕੰਢੇ ਉੱਪਰ ਇਕ ਸੁੰਦਰ ਥਾਂ ਚੁਣ ਕੇ ਸੰਮਤ ੧੭੪੨ ਵਿੱਚ ਇਕ ਕਿਲ੍ਹਾ ਰਚਿਆ ਤੇ ਉਸ ਦਾ ਨਾਂ ਪਾਉਂਟਾ ਰੱਖਿਆ। ਇਥੇ ਟਿਕ ਕੇ ਆਪ ਨੇ ਆਪਣੇ ਆਪ ਨੂੰ ਵਿਦਿਆ ਨਿਪੁੰਨ ਕਰਨ ਦਾ ਪ੍ਰੋਗਰਾਮ ਅਰੰਭਿਆ। ਬਿਹਾਰੀ ਬੋਲੀ ਆਪ ਨੇ ਪਟਨੇ ਰਹਿਣ ਸਮੇਂ ਸਿੱਖ ਲਈ ਸੀ। ਮਗਰੋਂ ਫਾਰਸੀ ਤੇ ਗੁਰਮੁਖੀ ਵੀ ਪੜ੍ਹ ਲਈ ਸੀ ਅਤੇ ਗੁਰਬਾਣੀ ਦਾ ਪਾਠ ਵਿਚਾਰ ਵੀ ਸਿਖਿਆ ਸੀ। ਹੁਣ ਆਪ ਨੇ ਸੰਸਕ੍ਰਿਤ ਤੇ ਹਿੰਦੀ ਵੱਲ ਧਿਆਨ ਦਿੱਤਾ। ਥੋੜ੍ਹੇ ਹੀ ਚਿਰ ਵਿਚ ਆਪ ਨੇ ਸੰਸਕ੍ਰਿਤ ਦੇ ਵੱਡੇ-ਵੱਡੇ ਗ੍ਰੰਥ, ਰਾਮਾਇਣ, ਮਹਾਂ ਭਾਰਤ, ਪੁਰਾਣ ਆਦਿ ਚੰਗੀ ਤਰ੍ਹਾਂ ਘੋਖ ਲਏ। ਨਾਲ-ਨਾਲ ਹੀ ਆਪ ਨੇ ਪੰਜਾਬੀ ਤੇ ਹਿੰਦੀ ਵਿਚ ਕਵਿਤਾ ਵੀ ਰਚਣੀ ਸ਼ੁਰੂ ਕਰ ਦਿੱਤੀ। ਆਪ ਜੀ ਦੀ ਰਚੀ ਹੋਈ ਹਿੰਦੀ ਕਵਿਤਾ ਅੱਜ-

ਤੀਕ ਸਭ ਤੋਂ ਵਧੀਆ ਮੰਨੀ ਜਾਂਦੀ ਹੈ।

ਕੌਮ-ਉਸਾਰੀ ਦੇ ਪ੍ਰੋਗਰਾਮ ਵਿਚ ਆਪ ਨੇ ਪਹਿਲਾਂ ਨੰਬਰ ਸਾਹਿਤ ਦੀ ਰਚਨਾ ਨੂੰ ਦਿੱਤਾ। ਪੁਰਾਣਾਂ, ਰਾਮਾਇਣ ਤੇ ਮਹਾਂਭਾਰਤ ਦੇ ਸੂਰਮਿਆਂ ਦੀਆਂ ਕਥਾਵਾਂ ਦਾ ਆਪ ਨੇ ਉਲਥਾ ਕਰਨਾ ਸ਼ੁਰੂ ਕਰ ਦਿੱਤਾ। ਇਸ ਮਹਾਨ ਕੰਮ ਵਿਚ ਛੇਤੀ ਸਫਲਤਾ ਪ੍ਰਾਪਤ ਕਰਨ ਲਈ ਆਪ ਨੇ ੫੨ ਕਵੀ ਆਪਣੇ ਦਰਬਾਰ ਵਿਚ ਰੱਖੇ। ਕੁਝ ਚੋਣਵੇਂ ਸਿੱਖਾਂ ਨੂੰ ਆਪ ਨੇ ਬਨਾਰਸ ਭੇਜਿਆ ਕਿ ਉਹ ਉਥੋਂ ਦੇ ਪੰਡਤਾਂ ਪਾਸੋਂ ਸੰਸਕ੍ਰਿਤ ਸਿੱਖ ਆਉਣ। ਇਨ੍ਹਾਂ ਨੇ ਵੀ ਵਾਪਸ ਆ ਕੇ ਗੁਰੂ ਜੀ ਦੇ ਸਾਹਿਤ ਰਚਨਾ ਦੇ ਕੰਮ ਵਿਚ ਬੜੀ ਸਹਾਇਤਾ ਦਿੱਤੀ। ਇਹਨਾਂ ਵਿਦਵਾਨਾਂ ਨੂੰ ਨਿਰਮਲੇ ਕਹਿੰਦੇ ਹਨ।

ਇਸ ਸਾਹਿਤ-ਰਚਨਾ ਦਾ ਮਨੋਰਥ ਇਹ ਸੀ ਕਿ ਹਿੰਦੀਆਂ ਤੇ ਖਾਸ ਕਰ ਕੇ ਸਿੱਖਾਂ ਵਿਚ ਨਵੀਂ ਜਾਨ ਤੇ ਨਵਾਂ ਜੋਸ਼ ਭਰਿਆ ਜਾਵੇ ਅਤੇ ਉਹਨਾਂ ਦੇ ਦਿਲਾਂ ਵਿਚ ਬੀਰ-ਰਸ ਭਰ ਕੇ ਉਨ੍ਹਾਂ ਨੂੰ ਜਬਰ ਤੇ ਜ਼ੁਲਮ ਦੇ ਵਿਰੁੱਧ ਡਟਣ ਲਈ ਤਿਆਰ ਕੀਤਾ ਜਾਵੇ। ਇਹ ਜ਼ੁਲਮ ਕੇਵਲ ਰਾਜਸੀ ਹੀ ਨਹੀਂ ਸੀ, ਸਗੋਂ ਧਾਰਮਿਕ ਤੇ ਭਾਈਚਾਰਕ ਵੀ ਸੀ। ਇਕ ਪਾਸੇ ਹਾਕਮ ਬੇ-ਨਿਆਈਆਂ ਤੇ ਧੱਕੇਸ਼ਾਹੀਆਂ ਕਰਦੇ ਤੇ ਪਰਜਾ ਦਾ ਲਹੂ ਨਚੋੜਦੇ ਸਨ, ਦੂਜੇ ਪਾਸੇ ਬ੍ਰਾਹਮਣ ਤੇ ਮੁੱਲਾਂ ਵੀ ਲੱਖਾਂ ਹੀ ਬੰਦਿਆਂ ਨੂੰ ਇਕ ਭਾਂਤ ਦੀ ਧਾਰਮਿਕ ਗੁਲਾਮੀ ਵਿਚ ਜਕੜੀ ਬੈਠੇ ਸਨ। ਇਕ ਪਾਸੇ ਮੁਗਲ ਹਕੂਮਤ ਦਾ ਜਬਰ ਸੀ, ਦੂਜੇ ਪਾਸੇ ਪੁਰਾਣੇ ਸਮਾਜਕ ਬੰਧਨਾਂ ਵਿਚ ਜਕੜੇ ਹੋਏ ਜਾਤ-ਅਭਿਮਾਨੀ ਬ੍ਰਾਹਮਣਾਂ ਖੱਤਰੀਆਂ ਤੇ ਪਿਛਾਂਹ-ਖਿੱਚੂ ਲੋਕਾਂ ਦਾ ਜ਼ੁਲਮ ਸੀ, ਉਹਨਾਂ ਉੱਪਰ ਜਿਨ੍ਹਾਂ ਨੂੰ ਉਹ ਅਛੂਤ ਕਹਿੰਦੇ ਸਨ। ਰਾਜ ਵਾਲਾ ਜਬਰ ਤਾਂ ਕਦੇ-ਕਦਾਈਂ ਤੇ ਚੋਣਵੇ ਬੰਦਿਆਂ ਉੱਪਰ ਵਾਰ ਕਰਦਾ ਸੀ, ਪਰ ਸਮਾਜਕ ਤੇ ਧਾਰਮਿਕ ਜਬਰ ਜੀਵਨ ਦੇ ਹਰ ਪੱਖ ਉੱਤੇ ਹਰ ਪਲ ਵਾਰ ਕਰਦਾ ਰਹਿੰਦਾ ਸੀ—ਲੰਗਰਾਂ ਵਿਚ, ਖੂਹਾਂ ਉੱਪਰ, ਮੰਦਰਾਂ ਵਿੱਚ, ਮੇਲਿਆਂ-ਇਕੱਠਾਂ ਵਿੱਚ ਅਤੇ ਹੋਰ ਅਨੇਕ ਥਾਈਂ ਜਿਥੇ ਲੋਕ ਜੁੜਦੇ ਸਨ।

ਗੁਰੂ ਜੀ ਨੇ ਇਹ ਸਭ ਜ਼ੁਲਮ, ਜਬਰ ਤੇ ਬੇ-ਨਿਆਈਆਂ ਖਤਮ ਕਰਨ

ਦਾ ਪ੍ਰਣ ਕੀਤਾ ਸੀ। ਇਹ ਸਾਹਿਤ-ਰਚਨਾ ਜਨਤਾ ਦੇ ਦਿਲਾਂ ਵਿੱਚ ਬੀਰ-ਰਸ ਭਰਨ ਤੇ ਉਹਨਾਂ ਨੂੰ ਧਰਮ-ਯੁੱਧ ਲਈ ਤਿਆਰ ਕਰਨ ਦਾ ਇਕ ਸਾਧਨ ਸੀ, ਜਿਹਾ ਕਿ ਭਗਵਤ ਦੀ ਦਸਵੀਂ ਕਥਾ ਦਾ ਉਲਥਾ ਕਰਨ ਮਗਰੋਂ ਆਪ ਨੇ ਲਿਖਿਆ ਹੈ:-

'ਅਵਰ ਵਾਸਨਾ ਨਾਹਿ ਪ੍ਰਭ, ਧਰਮ ਜੁਧ ਕੇ ਚਾਇ।।'

ਇਸ ਰਚਨਾ ਦੇ ਨਾਲ-ਨਾਲ ਹੀ ਆਪ ਜੀ ਸੰਗਤਾਂ ਨੂੰ ਢਾਡੀਆਂ ਪਾਸੋਂ ਸੂਰਮਿਆਂ ਦੀਆਂ ਵਾਰਾਂ ਲਵਾ ਕੇ ਸੁਣਾਇਆ ਕਰਦੇ ਸਨ। ਜਿਹਨਾਂ ਨੂੰ ਸੁਣ ਕੇ ਮਰਦਾਂ ਗੱਭਰੂਆਂ ਦੇ ਦਿਲ ਬੀਰ-ਰਸ ਨਾਲ ਭਰਦੇ ਤੇ ਉਹਨਾਂ ਦੇ ਡੌਲੇ ਫਰਕਣ ਲੱਗਦੇ ਸਨ। ਮਨਾਂ ਦੀ ਤਿਆਰੀ ਕਰਨ ਦੇ ਨਾਲ-ਨਾਲ ਹੀ ਆਪ ਸਰੀਰਾਂ ਨੂੰ ਵੀ ਧਰਮ-ਜੁੱਧ ਦੇ ਜੋਗ ਬਣਾ ਰਹੇ ਸਨ। ਗੁਰੂ ਜੀ ਸਵਾਰੀ, ਸ਼ਿਕਾਰ, ਤਰਨ, ਤੀਰ-ਅੰਦਾਜ਼ੀ, ਤਲਵਾਰ, ਤਲਵਾਰ ਵਾਹੁਣ ਆਦਿ ਸੂਰਮਗਤੀ ਦੇ ਕੰਮਾਂ ਦਾ ਅਭਿਆਸ ਕਰਦੇ ਸਨ ਅਤੇ ਸਿੱਖਾਂ ਨੂੰ ਕਰਾਉਂਦੇ ਸਨ। ਜਦ ਸ਼ਿਕਾਰ ਆਦਿ ਲਈ ਚੜ੍ਹਦੇ ਸਨ ਤਾਂ ਨਿਸ਼ਾਨ (ਝੰਡਾ) ਲੈ ਕੇ ਨਗਾਰਾ ਵਜਾਉਂਦੇ ਚੜ੍ਹਦੇ ਸਨ।

ਆਪ ਫੌਜ ਵੀ ਤਿਆਰ ਕਰ ਰਹੇ ਸਨ ਤੇ ਉਸ ਫੌਜ ਦੀ ਸਿਖਲਾਈ ਵੀ ਕਰਦੇ ਸਨ। ਆਪ ਦੀ ਫੌਜ ਵਿਚ ਦੋ ਸ਼ਰੇਣੀਆਂ ਦੇ ਬੰਦੇ ਸਨ-ਇਕ ਤਾਂ ਸ਼ਰਧਾਲੂ ਸਿੱਖ ਸਨ, ਜਿਨ੍ਹਾਂ ਨੇ ਆਪਣਾ ਆਪ ਗੁਰੂ ਜੀ ਦੇ ਹਵਾਲੇ ਕਰ ਦਿੱਤਾ ਹੋਇਆ ਸੀ, ਇਹ ਤਨਖਾਹ ਆਦਿ ਕੁਝ ਨਹੀਂ ਸਨ ਲੈਂਦੇ। ਦੂਜੇ ਤਨਖਾਹਦਾਰ ਫੌਜੀ ਸਨ, ਇਹਨਾਂ ਵਿੱਚ ਹਿੰਦੂ ਵੀ ਸਨ ਤੇ ਮੁਸਲਮਾਨ ਵੀ। ਸਢੌਰੇ ਦਾ ਮਹਾਂਪੁਰਖ ਸੱਯਦ ਬੁੱਧੂ ਸ਼ਾਹ, ਪਉਂਟੇ ਆ ਕੇ ਗੁਰੂ ਜੀ ਨੂੰ ਮਿਲਿਆ ਸੀ ਤੇ ਪ੍ਰੇਮੀ ਬਣ ਗਿਆ ਸੀ। ਉਸ ਦੇ ਕਹੇ 'ਤੇ ਗੁਰੂ ਜੀ ਨੇ ੫੦੦ ਪਠਾਣ ਆਪਣੀ ਫੌਜ ਵਿੱਚ ਰੱਖ ਲਏ। ਇਹ ਸ਼ਾਹੀ ਫੌਜ ਵਿਚੋਂ ਕੱਢੇ ਗਏ ਸਨ ਤੇ ਬੇ-ਰੁਜ਼ਗਾਰ ਸਨ। ਇਨ੍ਹਾਂ ਦੇ ਪੰਜ ਸਰਦਾਰ ਸਨ-ਕਾਲੇ ਖਾਂ, ਭੀਖਣ ਖਾਂ, ਹਯਾਤ ਖਾਂ, ਉਮਰ ਖਾਂ ਤੇ ਨਜਾਬਤ ਖਾਂ। ਪੰਜ ਸੌ ਉਦਾਸੀ ਵੀ ਆਪ ਪਾਸ ਆ ਟਿਕੇ ਹੋਏ ਸਨ।

***ਭੰਗਾਣੀ ਯੁੱਧ, ਸੰਮਤ ੧੭੪੬:***– ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਤੇਜ ਪ੍ਰਤਾਪ ਵਧਦਾ ਦੇਖ ਕੇ ਪਹਾੜੀ ਰਾਜਿਆਂ ਦੇ ਦਿਲ ਈਰਖਾ ਤੇ ਡਰ ਨਾਲ ਭਰ ਗਏ। ਉਨ੍ਹਾਂ ਨੂੰ ਡਰ ਸੀ ਆਪਣੀਆਂ ਗੱਦੀਆਂ ਤੇ ਪਦਵੀਆਂ ਦਾ। ਕਹਿਲੂਰ ਦਾ ਰਾਜਾ ਭੀਮ ਚੰਦ ਗੁਰੂ ਜੀ ਨਾਲ ਖਾਸ ਖਾਰ ਖਾਂਦਾ ਸੀ। ਅਨੰਦਪੁਰ ਉਸ ਦੀ ਰਿਆਸਤ ਵਿੱਚ ਸੀ। ਉਸ ਨੇ ਵਾਧੂ ਜਿਹਾ ਬਹਾਨਾ ਲੱਭ ਕੇ ਗੁਰੂ ਜੀ ਨਾਲ ਛੇੜਖਾਨੀ ਸ਼ੁਰੂ ਕਰ ਦਿੱਤੀ।

ਕਾਬਲ ਦੀ ਸੰਗਤ ਨੇ ਗੁਰੂ ਜੀ ਲਈ ਪਸ਼ਮੀਨੇ ਦੀ ਇਕ ਚਾਨਣੀ ਭੇਟਾ ਕੀਤੀ ਸੀ। ਅਸਾਮ ਦੇ ਰਾਜੇ ਰਤਨ ਰਾਇ ਨੇ ਚਿੱਟੇ ਮੱਥੇ ਵਾਲਾ ਪ੍ਰਸਾਦੀ ਹਾਥੀ, ਚੰਨਣ ਦੀ ਚੌਂਕੀ, ਪੰਜ-ਕਲਾ ਸ਼ਸਤਰ ਆਦਿ ਦੀ ਭੇਟ ਚਾੜ੍ਹੀ ਸੀ। ਭੀਮ ਚੰਦ ਨੇ ਇਹ ਸ਼ੈਆਂ ਪ੍ਰਾਪਤ ਕਰਨ ਦੀ ਨੀਤ ਧਾਰ ਲਈ। ਆਪਣੇ ਪੁੱਤਰ ਦੇ ਵਿਆਹ ਦੇ ਮੌਕੇ ਦਾ ਪੱਜ ਲਾ ਕੇ ਉਸ ਨੇ ਇਹ ਸ਼ੈਆਂ ਮੰਗ ਭੇਜੀਆਂ। ਗੁਰੂ ਜੀ ਨੇ ਕਿਹਾ, ਕਿ ਇਹ ਸਿੱਖਾਂ ਦੀਆਂ ਗੁਰ-ਗੱਦੀ ਲਈ ਪ੍ਰੇਮ-ਭੇਟਾ ਹਨ, ਇਹ ਨਹੀਂ ਦਿੱਤੀਆਂ ਜਾ ਸਕਦੀਆਂ। ਇਸ 'ਤੇ ਭੀਮ ਚੰਦ ਨੂੰ ਗੁੱਸਾ ਚੜ੍ਹ ਗਿਆ। ਉਸ ਨੇ ਫਿਰ ਸੁਨੇਹਾ ਭੇਜਿਆ ਕਿ ਤੁਸੀਂ ਸਾਡੀ ਰਈਅਤ ਹੋ, ਇਸ ਕਰ ਕੇ ਤੁਹਾਨੂੰ ਈਨ ਮੰਨਣੀ ਪਵੇਗੀ ਤੇ ਸ਼ੈਆਂ ਦੇਣੀਆਂ ਪੈਣਗੀਆਂ।

ਗੁਰੂ ਜੀ ਨੇ ਉੱਤਰ ਦਿੱਤਾ-"ਰਈਅਤ ਤਾਂ ਅਸੀਂ ਕੇਵਲ ਕਰਤਾਰ ਦੀ ਹਾਂ, ਨਾ ਕਿਸੇ ਨੂੰ ਡਰਾਉਂਦੇ ਹਾਂ ਤੇ ਨਾ ਕਿਸੇ ਦਾ ਡਰ ਮੰਨਦੇ ਹਾਂ, ਅਸੀਂ ਅਮਨ ਚਾਹੁੰਦੇ ਹਾਂ, ਕਿਸੇ ਦਾ ਕੁਝ ਵਿਗਾੜਦੇ ਨਹੀਂ, ਪਰ ਜੇ ਤੁਸਾਂ ਲੜਨਾ ਹੀ ਹੈ, ਤਾਂ ਅਸੀਂ ਜੰਗ ਲਈ ਵੀ ਤਿਆਰ ਹਾਂ।"

ਇਹ ਉੱਤਰ ਸੁਣ ਕੇ ਰਾਜਾ ਲੜਾਈ ਲਈ ਤਿਆਰ ਹੋ ਪਿਆ। ਉਸ ਦੇ ਨਾਲ ਰਾਜਾ ਕਿਰਪਾਲ ਚੰਦ ਕਟੋਚੀਆ, ਰਾਜਾ ਕੇਸਰੀ ਚੰਦ ਜਸਵਾਲੀਆ, ਰਾਜਾ ਸੁਖਦਿਆਲ ਜਸਰੋਟੀਆ, ਰਾਜਾ ਹਰੀ ਚੰਦ ਹੰਡੂਰੀਆ, ਰਾਜਾ ਪ੍ਰਿਥੀ ਚੰਦ ਡੱਢਵਾਲੀਆ ਤੇ ਰਾਜਾ ਫਤਹਿ ਸ਼ਾਹ ਸ੍ਰੀ ਨਗਰੀਆ ਵੀ ਰਲ ਪਏ।

ਪਹਾੜੀ ਰਾਜਿਆਂ ਦੀ ਤਿਆਰੀ ਵੇਖ ਕੇ ਗੁਰੂ ਜੀ ਨੇ ਸਿੱਖਾਂ ਤੇ ਪਠਾਣਾਂ

ਨੂੰ ਜੁੱਧ ਲਈ ਤਿਆਰੀ ਦਾ ਹੁਕਮ ਦਿੱਤਾ। ਪਹਾੜੀ ਰਾਜਿਆਂ ਨੇ ਪਠਾਣਾਂ ਨੂੰ ਚਿੱਠੀ ਲਿਖੀ ਕਿ ਤੁਸੀਂ ਸਾਡੇ ਨਾਲ ਆ ਰਲੋ। ਚਾਰ ਸੌ ਪਠਾਣ ਚਹੁੰ ਸਰਦਾਰਾਂ ਸਮੇਤ ਬਹਾਨੇ ਬਣਾ ਕੇ ਪਉਂਟੇ ਤੋਂ ਖਿਸਕ ਗਏ। ਕਾਲੇ ਖਾਂ ਉਸ ਦੇ ਸੌ ਸਾਥੀ ਪੱਕੇ ਰਹੇ। ਇਸੇ ਤਰ੍ਹਾਂ ਪੰਜ ਸੌ ਉਦਾਸੀ ਵੀ ਰਾਤੋ-ਰਾਤ ਪੱਤਰਾ ਵਾਚ ਗਏ, ਪਰ ਉਹਨਾਂ ਦਾ ਮਹੰਤ ਸ੍ਰੀ ਕ੍ਰਿਪਾਲ ਦਾਸ ਪਿੰਡ ਹੇਅਰ (ਲੁਧਿਆਣਾ) ਨਾ ਗਿਆ, ਉਸ ਨੇ ਗੁਰੂ ਜੀ ਦਾ ਹੁਕਮ ਮੰਨ ਕੇ ਜੰਗ ਵਿੱਚ ਹਿੱਸਾ ਲਿਆ ਅਤੇ ਬੜੀ ਸੂਰਮਗਤੀ ਵਿਖਾਈ।

ਗੁਰੂ ਜੀ ਨੇ ਸਿੱਖਾਂ ਨੂੰ ਚੜ੍ਹਦੀ ਕਲਾ ਵਿਚ ਰਹਿ ਕੇ ਧਰਮ-ਯੁਧ ਲਈ ਤਿਆਰੀ ਕਰਨ ਦਾ ਉਪਦੇਸ਼ ਦਿੱਤਾ। ਉਧਰੋਂ ਸੱਯਦ ਬੁੱਧੂ ਸ਼ਾਹ ਨੂੰ ਪਠਾਣਾਂ ਦੀ ਗਦਾਰੀ ਦਾ ਪਤਾ ਲੱਗਾ। ਉਹ ਝਟ-ਪਟ ਆਪਣੇ ਚਾਰ ਪੁੱਤਰ ਤੇ ੭੦੦ ਮੁਰੀਦ ਲੈ ਕੇ ਪਉਂਟੇ ਹਾਜ਼ਰ ਹੋ ਗਿਆ।

ਗੁਰੂ ਜੀ ਨੇ ਪਉਂਟੇ ਤੋਂ ੭ ਕੁ ਮੀਲ ਪੂਰਬ ਵੱਲ ਭੰਗਾਣੀ ਪਿੰਡ ਦੇ ਪਾਸ ਜਮਨਾ ਤੇ ਗਿਰੀ ਨਦੀ ਦੇ ਵਿਚਕਾਰ, ਵੈਰੀ ਦਾ ਟਾਕਰਾ ਕਰਨ ਦਾ ਫੈਸਲਾ ਕੀਤਾ। ਲੜਾਈ ੧੬ ਵੈਸਾਖ ਸੰਮਤ ੧੭੪੬ ਨੂੰ ਸ਼ੁਰੂ ਹੋਈ ਤੇ ਤਿੰਨ ਦਿਨ ਹੁੰਦੀ ਰਹੀ। ਮਹੰਤ ਕ੍ਰਿਪਾਲ ਦਾਸ ਨੇ ਕੁਤਕੇ ਨਾਲ ਹਯਾਤ ਖਾਂ ਦਾ ਸਿਰ ਫੇਹ ਦਿੱਤਾ। ਸ੍ਰੀ ਦਸਮੇਸ਼ ਜੀ ਨੇ ਰਾਜਾ ਹਰੀ ਚੰਦ ਨੂੰ ਤੀਰ ਨਾਲ ਵਿੰਨ੍ਹ ਦਿੱਤਾ। ਪਹਾੜੀ ਫੌਜ ਨੱਸ ਗਈ। ਤਿੰਨ ਦਿਨ ਦੇ ਯੁੱਧ ਮਗਰੋਂ ੧੮ ਵੈਸਾਖ ੧੭੪੬ ਨੂੰ ਗੁਰੂ ਜੀ ਦੀ ਜਿੱਤ ਹੋਈ।

ਇਸ ਜੰਗ ਵਿਚ ਬੀਬੀ ਵੀਰੋ ਦੇ ਸਪੁੱਤਰ ਸੰਗੋ ਸ਼ਾਹ ਤੇ ਜੀਤ ਮਲ ਸ਼ਹੀਦ ਹੋਏ। ਸੱਯਦ ਬੁੱਧੂ ਸ਼ਾਹ ਦੇ ਦੋ ਪੁੱਤਰ ਤੇ ਕਵੀ ਮੁਰੀਦ ਵੀ ਸ਼ਹੀਦ ਹੋਏ। ਜਿੱਤ ਮਗਰੋਂ ਸੂਰਬੀਰ ਸਿੱਖਾਂ ਨੂੰ ਸਿਰੋਪਾਓ ਦਿੱਤੇ ਗਏ। ਸੱਯਦ ਬੁੱਧੂ ਸ਼ਾਹ ਨੂੰ ਦਸਤਾਰ, ਕੰਘਾ, ਕਿਰਪਾਨ ਤੇ ਹੁਕਮਨਾਮਾ ਦਿੱਤਾ ਗਿਆ।

ਇਸ ਯੁੱਧ ਤੋਂ ਮਗਰੋਂ ਛੇਤੀ ਹੀ ਗੁਰੂ ਸਾਹਿਬ ਵਾਪਸ ਅਨੰਦਪੁਰ ਆ ਗਏ।

***ਨਦੌਣ ਯੁੱਧ***– ਅਨੰਦਪੁਰ ਵਾਪਸ ਜਾ ਕੇ ਗੁਰੂ ਜੀ ਫਿਰ ਕਵਿਤਾ ਰਚਣ, ਸਿੱਖਾਂ ਵਿਚ ਨਵੀਂ ਜਿੰਦ-ਜਾਨ ਭਰਨ ਤੇ ਸੰਤ ਸੂਰਮਿਆਂ ਦੀ ਕੌਮ ਦੀ ਉਸਾਰੀ ਦੇ ਕੰਮ ਵਿੱਚ ਜੁਟ ਪਏ, ਪਰ ਸਾਲ ਕੁ ਮਗਰੋਂ ਆਪ ਨੂੰ ਫਿਰ ਜੰਗ ਵਿੱਚ ਹਿੱਸਾ ਲੈਣਾ ਪਿਆ।

ਪਹਾੜੀ ਰਾਜਿਆਂ ਨੇ ਕਈ ਸਾਲਾਂ ਤੋਂ ਔਰੰਗਜ਼ੇਬ ਨੂੰ ਟਕੇ ਨਹੀਂ ਸਨ ਭੇਜੇ, ਅਰਥਾਤ ਖਿਰਾਜ ਨਹੀਂ ਸੀ ਤਾਰਿਆ। ਉਸ ਨੇ ਮੀਆਂ ਖਾਂ ਫੌਜਦਾਰ ਨੂੰ ਉਗਰਾਹੀ ਲਈ ਭੇਜਿਆ। ਉਹ ਆਪ ਤਾਂ ਜੰਮੂ ਵੱਲ ਗਿਆ ਅਤੇ ਉਸ ਨੇ ਆਪਣੇ ਭਤੀਜੇ ਅਲਫ ਖਾਂ ਨੂੰ ਕਹਿਲੂਰ ਆਦਿ ਰਾਜਿਆਂ ਵਲ ਭੇਜਿਆ। ਰਾਜੇ ਭੀਮ ਚੰਦ ਕਹਿਲੂਰੀਏ ਨੇ ਗੁਰੂ ਜੀ ਤੋਂ ਸਹਾਇਤਾ ਮੰਗੀ। ਉਸ ਦੀ ਬੇਨਤੀ ਮੰਨ ਕੇ ਉਸ ਦੀ ਪਿੱਛਲੀ ਕਰਤੂਤ ਨੂੰ ਭੁਲਾ ਕੇ ਤੇ ਇਸ ਜੰਗ ਨੂੰ ਕੌਮੀ-ਜੰਗ ਜਾਣ ਕੇ ਗੁਰੂ ਜੀ ਨੇ ਸਹਾਇਤਾ ਕੀਤੀ। ਸੰਮਤ ੧੭੪੭ ਦੇ ਅੰਤ ਵਿਚ ਨਦੌਣ ਦੇ ਪਾਸ ਜੰਗ ਹੋਇਆ, ਅਲਫ ਖਾਂ ਹਾਰ ਕੇ ਭੱਜ ਗਿਆ।

***ਗੁਲੇਰ ਜਾਂ ਹੁਸੈਨੀ ਯੁੱਧ***–ਅਲਫ ਖਾਂ ਦੀ ਹਾਰ ਮਗਰੋਂ ਲਾਹੌਰ ਦੇ ਸੂਬੇ ਦਿਲਾਵਰ ਖਾਂ ਨੇ ਆਪਣੇ ਪੁੱਤਰ ਰੁਸਤਮ ਖਾਂ ਨੂੰ ਭੇਜਿਆ। ਉਸ ਨੇ ਪਹਾੜੀ ਰਾਜਿਆਂ ਵੱਲ ਜਾਣ ਤੋਂ ਪਹਿਲਾਂ ਅਨੰਦਪੁਰ 'ਤੇ ਹਮਲਾ ਕਰਨਾ ਚਾਹਿਆ। ਸਿੱਖਾਂ ਨੇ ਉਸ ਦਾ ਡਟ ਕੇ ਟਾਕਰਾ ਕੀਤਾ। ਬਰਖਾ ਰੁੱਤ ਹੋਣ ਕਰ ਕੇ ਅਨੰਦਪੁਰ ਦੇ ਪਾਸ ਦੀ ਸਤਲੁਜ ਦੀ ਛੋਟੀ ਜਿਹੀ ਸਹਾਇਕ ਨਦੀ ਪਾਣੀ ਨਾਲ ਭਰੀ ਵਗਦੀ ਸੀ। ਉਸ ਨੇ ਵੈਰੀ ਦੇ ਰਾਹ ਵਿਚ ਰੋਕ ਪਾਈ। ਰੁਸਤਮ ਖਾਂ ਅਸਫਲ ਹੋ ਕੇ ਮੁੜ ਗਿਆ। ਇਸ ਨਾਲੇ ਦਾ ਨਾਂ ਹਮਾਇਤੀ ਨਾਲਾ ਪੈ ਗਿਆ, ਕਿਉਂਕਿ ਇਸ ਨੇ ਜੰਗ ਸਮੇਂ ਸਿੱਖਾਂ ਦੀ ਹਮਾਇਤ ਜਾਂ ਸਹਾਇਤਾ ਕੀਤੀ ਸੀ। ਇਸ ਤੋਂ ਮਗਰੋਂ ਦਿਲਾਵਰ ਖਾਂ ਦਾ ਗੁਲਾਮ ਹੁਸੈਨੀ (ਜਾਂ ਹੁਸੈਨ ਖਾਂ) ਦੋ ਹਜ਼ਾਰ ਫੌਜ ਲੈ ਕੇ ਗੁਰੂ ਜੀ ਨਾਲ ਲੜਨ ਆਇਆ। ਰਾਜਾ ਭੀਮ ਚੰਦ ਕਹਿਲੂਰੀਆ, ਰਾਜਾ ਕਿਰਪਾਲ ਚੰਦ ਕਟੋਚੀਆ ਤੇ ਕੁਝ ਹੋਰ ਪਹਾੜੀ ਰਾਜੇ ਹੁਸੈਨੀ ਵੱਲ ਹੋ ਗਏ। ਉਹ ਪਹਿਲਾਂ ਗੁਲੇਰ ਵੱਲ ਚੜ੍ਹੇ ਕਿ ਉਸ ਦਾ

ਤੋਪਾ ਭਰ ਕੇ ਹੀ ਗੁਰੂ ਜੀ ਵੱਲ ਮੁੜਾਂਗੇ। ਗੁਲੇਰੀਏ ਤੇ ਕੁਝ ਹੋਰ ਪਹਾੜੀ ਰਾਜਿਆਂ ਨੇ ਟਾਕਰਾ ਕੀਤਾ। ਗੁਲੇਰੀਏ ਨੇ ਗੁਰੂ ਜੀ ਤੋਂ ਸਹਾਇਤਾ ਮੰਗੀ। ਆਪ ਨੇ ਭਾਈ ਸੰਗਤੀਆ ਸਿੰਘ ਦੀ ਕਮਾਨ ਹੇਠ ਸੂਰਬੀਰ ਸਿੱਖਾਂ ਦਾ ਜਥਾ ਭੇਜਿਆ। ਘਮਸਾਨ ਦਾ ਜੰਗ ਹੋਇਆ। ਹੁਸੈਨੀ, ਉਸ ਦੇ ਦੋ ਸਰਦਾਰ ਕਿਰਪਾਲ ਕਟੋਚੀਆ ਤੇ ਕੁਝ ਪਹਾੜੀ ਸਰਦਾਰ ਮਾਰੇ ਗਏ। ਬਾਕੀ ਫੌਜ ਜਾਨਾਂ ਬਚਾ ਕੇ ਨੱਸ ਗਈ। ਭੀਮ ਚੰਦ ਵੀ ਮਸਾਂ-ਮਸਾਂ ਜਾਨ ਲੈ ਕੇ ਹਰਨ ਹੋ ਗਿਆ, ਭਾਈ ਸੰਗਤੀਆ ਸਿੰਘ ਤੇ ਉਸ ਦੇ ਸੱਤ ਸਾਥੀ ਸ਼ਹੀਦ ਹੋਏ।

***ਸ਼ਹਿਜ਼ਾਦਾ ਮੁਅੱਜ਼ਮ ਦੀ ਚੜ੍ਹਾਈ***– ਭਾਵੇਂ ਨਦੌਣ ਤੇ ਗੁਲੇਰ ਦੇ ਯੁੱਧਾਂ ਵਿਚ ਗੁਰੂ ਜੀ ਕੇਵਲ ਸਹਾਇਕ ਹੀ ਸਨ, ਫਿਰ ਵੀ ਇਹ ਜਿੱਤਾਂ ਗੁਰੂ ਜੀ ਦੀਆਂ ਹੀ ਸਮਝੀਆਂ ਗਈਆਂ। ਇਨ੍ਹਾਂ 'ਤੋਂ ਔਰੰਗਜ਼ੇਬ ਨੂੰ ਚਿੰਤਾ ਹੋਈ। ਉਸ ਨੂੰ ਅੱਗੋਂ ਹੀ ਗੁਰੂ ਜੀ ਦੀਆਂ ਜੰਗੀ ਤਿਆਰੀਆਂ ਦੀ ਰਿਪੋਰਟ ਮਿਲੀ ਹੋਈ ਸੀ ਤੇ ਉਸ ਨੇ ੨੦ ਨਵੰਬਰ ਸੰਨ ੧੬੯੩ ਨੂੰ ਹੁਕਮ ਜਾਰੀ ਕੀਤਾ ਸੀ ਕਿ ਗੁਰੂ ਜੀ ਨੂੰ ਸਿੱਖ ਜਮ੍ਹਾ ਕਰਨੋਂ ਰੋਕਿਆ ਜਾਵੇ। ਇਨ੍ਹਾਂ ਜਿੱਤਾਂ ਮਗਰੋਂ ਸੰ: ੧੭੫੩ (ਸੰਨ ੧੬੯੬) ਵਿੱਚ ਉਸ ਨੇ ਆਪਣੇ ਪੁੱਤਰ ਸ਼ਹਿਜ਼ਾਦਾ ਮੁਅੱਜ਼ਮ ਨੂੰ ਪੰਜਾਬ ਵੱਲ ਭੇਜਿਆ। ਉਹ ਆਪ ਤਾਂ ਲਾਹੌਰ ਟਿਕਿਆ ਅਤੇ ਉਸ ਨੇ ਗੁਰੂ ਜੀ ਤੇ ਪਹਾੜੀ ਰਾਜਿਆਂ ਨੂੰ ਸਰ ਕਰਨ ਲਈ ਮਿਰਜ਼ਾ ਬੇਗ ਦੀ ਕਮਾਨ ਹੇਠ ਫੌਜ ਭੇਜੀ। ਰਾਜਿਆਂ ਨੂੰ ਚੰਗੀ ਤਰ੍ਹਾਂ ਸਿੱਧਾ ਕੀਤਾ ਗਿਆ ਪਰ ਗੁਰੂ ਜੀ ਸਬੰਧੀ ਭਾਈ ਨੰਦ ਲਾਲ ਜੀ ਨੇ ਸਾਰੀ ਗੱਲ ਅਜਿਹੇ ਢੰਗ ਨਾਲ ਸਮਝਾਈ ਕਿ ਗੁਰੂ ਜੀ ਵਿਰੁੱਧ ਚੜ੍ਹਾਈ ਨਾ ਕੀਤੀ ਗਈ। ਭਾਈ ਨੰਦ ਲਾਲ ਜੀ ਅਰਬੀ ਫਾਰਸੀ ਦੇ ਬੜੇ ਵਿਦਵਾਨ ਸਨ ਤੇ ਕੁਝ ਚਿਰ ਪਹਿਲਾਂ ਸਿੱਖ ਬਣੇ ਸਨ। ਉਹ ਸ਼ਹਿਜ਼ਾਦਾ ਮੁਅੱਜ਼ਮ ਦੇ ਮੀਰ ਮੁਨਸ਼ੀ (ਸਕੱਤਰ) ਸਨ। ਮਗਰੋਂ ਉਹ ਨੌਕਰੀ ਛੱਡ ਕੇ ਗੁਰੂ ਜੀ ਦੇ ਦਰਬਾਰ ਵਿਚ ਆ ਟਿਕੇ। ਉਹਨਾਂ ਨੇ ਬਹੁਤ ਸਾਰੀਆਂ ਰਚਨਾਵਾਂ ਫਾਰਸੀ ਵਿਚ ਰਚੀਆਂ।

***ਮਸੰਦਾਂ ਦੀ ਸੋਧ:***–ਗੁਰਸਿੱਖੀ ਦੇ ਪ੍ਰਚਾਰ ਦੀ ਖ਼ਾਤਰ ਗੁਰੂ ਅਮਰਦਾਸ ਜੀ ਨੇ ਪ੍ਰਚਾਰ ਦੇ ੨੨ ਕੇਂਦਰ ਬਣਾਏ ਸਨ, ਜਿਨ੍ਹਾਂ ਨੂੰ 'ਮੰਜੀਆਂ' ਕਹਿੰਦੇ ਸਨ। ਹਰੇਕ ਇਲਾਕੇ ਜਾਂ ਕੇਂਦਰ ਵਿਚ ਇਕ ਉੱਚਾ ਤੇ ਸੁੱਚਾ ਸਿੱਖ ਗੁਰ ਉਪਦੇਸ਼ ਦੇ ਪ੍ਰਚਾਰ ਦਾ ਜ਼ੁੰਮੇਵਾਰ ਹੁੰਦਾ ਸੀ। ਗੁਰੂ ਰਾਮਦਾਸ ਜੀ ਨੇ ਸਿੱਖੀ ਦਾ ਪ੍ਰਚਾਰ ਕਰਨ ਵਾਲੇ ਗੁਰਸਿੱਖਾਂ ਨੂੰ 'ਮਸੰਦ' ਦੀ ਪਦਵੀ ਦਿੱਤੀ। ਉਨ੍ਹਾਂ ਦੇ ਜ਼ੁੰਮੇ ਕੰਮ ਇਹ ਲੱਗਾ ਕਿ ਆਪੋ ਆਪਣੇ ਇਲਾਕੇ ਵਿਚ ਸਿੱਖੀ ਦੇ ਪ੍ਰਚਾਰ ਦੇ ਨਾਲ-ਨਾਲ ਉਹ ਇਲਾਕੇ ਦੀ ਸੰਗਤ ਵਲੋਂ ਕੀਤੀ ਗਈ ਕਾਰ-ਭੇਟ ਗੁਰੂ ਜੀ ਤੀਕ ਪਹੁੰਚਾਉਣ। ਗੁਰੂ ਅਰਜਨ ਦੇਵ ਜੀ ਨੇ ਇਸ ਸਿਲਸਿਲੇ ਨੂੰ ਹੋਰ ਪੱਕਾ ਤੇ ਜੁਗਤੀ ਪੂਰਬਕ ਕੀਤਾ ਅਤੇ ਹੁਕਮ ਦਿੱਤਾ ਕਿ ਹਰੇਕ ਇਲਾਕੇ ਦੀ ਸੰਗਤ ਦਸਵੰਧ ਕੱਢੇ ਅਤੇ ਆਪਣੇ ਇਲਾਕੇ ਦੇ ਮਿਥੇ ਹੋਏ ਮਸੰਦ ਰਾਹੀਂ ਹਰ ਸਾਲ ਵੈਸਾਖੀ ਦੇ ਮੌਕੇ 'ਤੇ ਗੁਰ-ਦਰਬਾਰੇ ਭੇਜੇ।

ਇਹ ਸਿਲਸਿਲਾ ਚੋਖਾ ਚਿਰ ਬੜੀ ਕਾਮਯਾਬੀ ਨਾਲ ਚਲਦਾ ਰਿਹਾ। ਮਸੰਦ ਸਿੱਖੀ ਪ੍ਰਚਾਰ ਵੀ ਕਰਦੇ, ਆਪਣੇ ਜੀਵਨ ਰਾਹੀਂ ਸਿੱਖੀ ਰਹਿਤ ਦਾ ਨਮੂਨਾ ਵੀ ਪੇਸ਼ ਕਰਦੇ ਅਤੇ ਸੰਗਤ ਦਾ ਦਸਵੰਧ ਤੇ ਕਾਰ-ਭੇਟ ਉਗਰਾਹ ਕੇ ਹਰ ਸਾਲ ਪੂਰੀ ਈਮਾਨਦਾਰੀ ਤੇ ਸ਼ਰਧਾ ਨਾਲ ਗੁਰ-ਦਬਾਰੇ ਪਹੁੰਚਾਉਂਦੇ। ਇਹ ਲੋਕ ਆਪਣੇ ਗੁਜ਼ਾਰੇ ਲਈ ਕਾਰ-ਵਿਹਾਰ ਕਰਦੇ ਸਨ ਅਤੇ ਦਸਵੰਧ ਨੂੰ ਗੁਰੂ ਜੀ ਲਈ ਸਾਂਭ ਕੇ ਰੱਖਦੇ ਸਨ। ਪਰ ਸਮਾਂ ਪਾ ਕੇ ਮਸੰਦ ਵਿਗੜਨੇ ਸ਼ੁਰੂ ਹੋ ਗਏ। ਗੁਰੂ ਜੀ ਲਈ ਮਿਲੀ ਮਾਇਆ ਉਹ ਆਪ ਖਰਚਣ ਵਰਤਣ ਲੱਗ ਪਏ। ਉਹਨਾਂ ਦੇ ਆਚਰਣ ਵੀ ਵਿਗੜ ਗਏ ਤੇ ਉਹ ਐਬਾਂ ਵਿਚ ਫਸ ਗਏ। ਉਹ ਗੁਰੂ ਜੀ ਦੇ ਥਾਪੇ ਮਸੰਦ ਹੋਣ ਦੀ ਹੈਸੀਅਤ ਵਿਚ ਲੋਕਾਂ ਨੂੰ ਬਹੁਤ ਦੁੱਖ ਦਿੰਦੇ ਅਤੇ ਉਹਨਾਂ ਦੀ ਇੱਜ਼ਤ ਵਿਗਾਨ ਕਰਦੇ। ਇਸ ਤਰ੍ਹਾਂ ਇਹ ਲੋਕ ਧਰਮ ਦੇ ਸੁੱਚੇ ਆਚਰਣ ਦੇ ਸੋਮੇ ਹੋਣ ਦੀ ਥਾਂ ਐਬੀ, ਜਾਬਰ ਤੇ ਜਰਵਾਣੇ ਬਣ ਗਏ।

ਅੱਠਵੇਂ ਗੁਰੂ ਜੀ ਛੇਤੀ ਜੋਤੀ ਜੋਤ ਸਮਾ ਗਏ ਸਨ। ਨੌਵੇਂ ਗੁਰੂ ਜੀ

ਪਹਿਲਾਂ ਆਸਾਮ ਵੱਲ ਧਰਮ ਪ੍ਰਚਾਰ ਕਰਦੇ ਰਹੇ ਤੇ ਫਿਰ ਸ਼ਹੀਦ ਹੋ ਗਏ। ਦਸਵੇਂ ਪਾਤਸ਼ਾਹ ਹੁਣ ਤੀਕ ਜੰਗਾਂ ਵਿਚ ਰੁੱਝੇ ਰਹੇ। ਮਸੰਦਾਂ ਨੂੰ ਮਨ-ਆਈਆਂ ਕਰਨ ਦੀ ਖੁੱਲ੍ਹ ਮਿਲੀ ਰਹੀ।

ਹੁਸੈਨੀ ਯੁੱਧ ਤੇ ਸ਼ਹਿਜ਼ਾਦਾ ਮੁਅੱਜ਼ਮ ਨਾਲ ਮੇਲ-ਜੋਲ ਮਗਰੋਂ ਗੁਰੂ ਦਸਮੇਸ਼ ਜੀ ਨੂੰ ਕੁਝ ਚਿਰ ਅਮਨ ਨਾਲ ਕੰਮ ਕਰਨ ਦਾ ਮੌਕਿਆ ਮਿਲ ਗਿਆ। ਆਪ ਨੇ ਗੁਰ-ਸਿੱਖੀ ਦੀ ਸੰਭਾਲ ਵੱਲ ਵੀ ਧਿਆਨ ਦਿੱਤਾ। ਆਪ ਨੂੰ ਮਸੰਦਾਂ ਦੀਆਂ ਕਰਤੂਤਾਂ ਦਾ ਪਤਾ ਲੱਗਾ। ਗੁਰੂ ਜੀ ਧੱਕੇ, ਜਬਰ ਤੇ ਜ਼ੁਲਮ ਦੇ ਵੈਰੀ ਅਤੇ ਉੱਚੇ-ਸੁੱਚੇ ਤੇ ਪਰਉਕਾਰੀ ਜੀਵਨ ਦੇ ਹਾਮੀ ਸਨ। ਆਪ ਨੂੰ ਮਸੰਦਾਂ ਦੇ ਕਾਰੇ ਸੁਣ ਕੇ ਬੜਾ ਰੋਹ ਚੜ੍ਹਿਆ। ਆਪ ਨੇ ਹੁਕਮ ਦਿੱਤਾ ਕਿ ਸਭ ਮਸੰਦਾਂ ਨੂੰ ਦਾੜ੍ਹੀਆਂ ਤੋਂ ਫੜ ਕੇ ਹਾਜ਼ਰ ਕੀਤਾ ਜਾਵੇ। ਗੁਰੂ ਜੀ ਨੇ ਸਭ ਦੀਆਂ ਕਰਤੂਤਾਂ ਸੁਣੀਆਂ, ਸਭ ਤੋਂ ਜੁਰਮਾਂ ਤੇ ਅਪਰਾਧਾਂ ਦਾ ਇਕਬਾਲ ਕਰਾਇਆ ਤੇ ਫਿਰ ਉਹਨਾਂ ਨੂੰ ਯੋਗ ਸਜ਼ਾਈਂ ਦਿੱਤੀਆਂ।

ਲੰਮੇ ਦੇ ਇਲਾਕੇ ਦਾ ਮਸੰਦ, ਭਾਈ ਫੇਰੂ ਬੜਾ ਧਰਮੀ ਤੇ ਸੁੱਚਾ ਬੰਦਾ ਸੀ, ਉਸ ਦੀ ਸਾਰੇ ਇੱਜ਼ਤ ਕਰਦੇ ਸਨ। ਉਸ ਨੂੰ ਦਾੜ੍ਹੀਓਂ ਕੋਈ ਨਾ ਫੜ੍ਹੇ। ਉਹ ਆਪਣੀ ਦਾੜ੍ਹੀ ਆਪ ਫੜ ਕੇ ਹਾਜ਼ਰ ਹੋ ਗਿਆ। ਗੁਰੂ ਜੀ ਨੇ ਕਿਹਾ, ਇਹ ਦਾੜ੍ਹੀ ਸੱਚੀ ਹੈ, ਇਹ ਭਾਈ ਸਾਹਿਬ ਸਾਰੀ ਉਗਰਾਹੀ ਸਿੱਧੀ ਸਾਨੂੰ ਭੇਜ ਦਿੰਦੇ ਰਹੇ ਹਨ। ਇਹ ਨੰਗਿਆ ਨੂੰ ਕਪੜਾ ਤੇ ਭੁੱਖਿਆਂ ਨੂੰ ਅੰਨ ਦੇਂਦੇ ਹਨ। 'ਗਰੀਬ ਦਾ ਮੂੰਹ ਗੁਰੂ ਦੀ ਗੋਲਕ ਹੈ। ਗਰੀਬਾਂ ਨੂੰ ਦਿੱਤਾ ਸਭ ਕੁਝ ਸਾਨੂੰ ਪੁੱਜ ਜਾਂਦਾ ਹੈ।'

ਭਾਈ ਫੇਰੂ ਜੀ ਨੂੰ ਗੁਰੂ ਜੀ ਨੇ ਸਿਰੋਪਾਉ ਦੇ ਕੇ 'ਸੰਗਤ ਸਾਹਿਬ ਸੱਚੀ ਦਾੜ੍ਹੀ' ਦੀ ਪਦਵੀ ਬਖਸ਼ੀ। ਨਾਲ ਹੀ ਕਮਾਲੀਏ ਦੇ ਭਾਈ ਜੋਧ, ਦੀਪਾਲਪੁਰ ਦੇ ਭਾਈ ਰਾਉ ਤੇ ਭਾਈ ਤਖ਼ਤ ਮਲ ਨੂੰ ਵੀ ਬਖਸ਼ ਦਿੱਤਾ ਗਿਆ।

ਇਹ ਗੱਲ ਸੰਮਤ ੧੭੫੫ ਦੀ ਹੈ। ਗੁਰੂ ਜੀ ਨੇ ਮਸੰਦਾਂ ਦਾ ਸਿਲਸਿਲਾ ਹੀ ਬੰਦ ਕਰ ਦਿੱਤਾ ਅਤੇ ਹੁਕਮ ਦਿੱਤਾ ਕਿ ਸਿੱਖ ਆਪੋ ਆਪਣਾ ਦਸਵੰਧ

ਤੇ ਕਾਰ-ਭੇਟ ਆਪ ਸਿੱਧੇ ਗੁਰ-ਦਰਬਾਰੇ ਪੁਚਾਇਆ ਕਰਨ। ਮਸੰਦਾਂ ਦੀਆਂ ਸਿੱਖੀ ਵਿਰੁੱਧ ਕਰਤੂਤਾਂ ਅਤੇ ਨੀਚ-ਪੁਣੇ ਦੇ ਜੀਵਨ ਦੇ ਕਾਰਨ ਆਪ ਨੇ ਇਸ ਤੋਂ ਅਗਲੇ ਸਾਲ ਅੰਮ੍ਰਿਤ ਸੰਚਾਰ ਕਰਨ ਸਮੇਂ ਉਪਦੇਸ਼ ਦਿੱਤਾ ਕਿ ਮਸੰਦਾਂ ਨਾਲ ਵਰਤਿਆ ਵੀ ਨਾ ਜਾਵੇ।

***ਖਾਲਸਾ ਪੰਥ ਸਾਜਣ ਦਾ ਫੈਸਲਾ:***-ਅਸਾਂ ਅੱਗੇ ਵੇਖਿਆ ਹੈ ਕਿ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਮਗਰੋਂ ਦਿੱਲੀ ਦੇ ਸਿੱਖ ਭੈ ਭੀਤ ਹੋ ਗਏ ਸਨ ਅਤੇ ਹਾਕਮਾਂ ਦੇ ਪੁੱਛਣ ਤੇ ਸਿੱਖੀ ਤੋਂ ਹੀ ਮੁੱਕਰ ਗਏ ਸਨ। ਇਹ ਗੱਲ ਸੁਣ ਕੇ ਸ੍ਰੀ ਦਸਮੇਸ਼ ਜੀ ਨੇ ਐਲਾਨ ਕੀਤਾ ਸੀ ਕਿ ਅਸੀਂ ਸਿੱਖਾਂ ਦਾ ਰੂਪ ਹੀ ਅਜਿਹਾ ਕਾਇਮ ਕਰ ਦਿਆਂਗੇ ਕਿ ਇਕ ਸਿੱਖ ਲੱਖਾਂ ਹੋਰਨਾਂ ਵਿੱਚ ਰਲਿਆ ਵੀ ਝਟ ਪਛਾਣਿਆ ਜਾ ਸਕੇ। ਗੁਰੂ ਜੀ ਨੇ ਮਗਰੋਂ ਵੀ ਵੇਖਿਆ ਸੀ ਕਿ ਲੋਕੀਂ ਜਾਤਾਂ-ਵਰਨਾਂ ਦੇ ਬੰਧਨਾਂ-ਭਰਮਾਂ ਵਿੱਚ ਫਸੇ ਹੋਏ ਸਨ। ਉਹ ਗੁਰ-ਉਪਦੇਸ਼ ਨੂੰ ਮੂੰਹ ਜ਼ਬਾਨੀ ਮੰਨਦੇ ਹੋਏ ਵੀ ਵਰਤੋਂ ਵਿਚ ਕਮਜ਼ੋਰੀ ਵਿਖਾ ਦਿੰਦੇ ਸਨ। ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸਾਰੇ ਗੁਰੂ ਸਾਹਿਬ ਇਕ ਨਵੀਂ ਕੌਮ ਦੀ ਘਾੜਤ ਘੜਦੇ ਆਏ ਸਨ, ਜੋ ਰਹਿਣੀ-ਬਹਿਣੀ, ਵਰਤੋਂ-ਵਿਹਾਰ, ਧਾਰਮਿਕ-ਵਿਸ਼ਵਾਸ ਤੇ ਜੀਵਨ ਵਿਚ ਹੋਰਨਾਂ ਨਾਲੋਂ ਵੱਖਰੀ ਹੋਵੇ। ਜਿਸ ਦੇ ਸੀਨੇ ਵਿਚ ਦੇਸ਼ ਤੇ ਦੇਸ਼ ਦੇ ਦੁਖੀਆਂ ਲਈ ਦਰਦ ਅਤੇ ਉਹਨਾਂ ਦੀ ਸੇਵਾ ਉੱਨਤੀ ਲਈ ਬੀਰ-ਰਸ ਦੀ ਪਾਹ ਵਾਲਾ ਉਤਸ਼ਾਹ ਹੋਵੇ। ਇਹ ਕੌਮ ਤਿਆਰ ਹੋ ਰਹੀ ਸੀ ਅਤੇ ਆਪਣੀ ਵੱਖਰੀ ਹਸਤੀ ਤੇ ਹੋਂਦ ਦੇ ਸਬੂਤ ਵੀ ਦੇ ਚੁੱਕੀ ਸੀ, ਪਰ ਸ੍ਰੀ ਦਸਮੇਸ਼ ਜੀ ਨੇ ਮਹਿਸੂਸ ਕੀਤਾ ਕਿ ਚਿਰਾਂ ਤੋਂ ਤਿਆਰ ਕੀਤੀ ਜਾ ਰਹੀ ਇਸ ਕੌਮ ਨੂੰ ਵੱਖਰੀ ਸ਼ਕਲ ਤੇ ਵੱਖਰਾ ਰੂਪ ਦੇਣਾ ਅਤੀ ਜ਼ਰੂਰੀ ਹੈ, ਨਹੀਂ ਤਾਂ ਖ਼ਤਰਾ ਹੋਵੇਗਾ ਕਿ ਇਹ ਫਿਰ ਉਸ ਸਮੁੰਦਰ ਵਿੱਚ ਡੁਬ ਕੇ ਗਾਇਬ ਨਾ ਹੋ ਜਾਵੇ, ਜਿਸ ਵਿੱਚੋਂ ਕੱਢਣ ਦੇ ਯਤਨ ਹੁਣ ਤੀਕ ਹੁੰਦੇ ਰਹੇ ਸਨ। ਨਾਲੇ ਉੱਚੀ ਰਹਿਣੀ ਬਹਿਣੀ ਦੇ ਅਤੇ ਸੰਤਾਂ ਜਿਹੀ ਪਵਿੱਤ੍ਰਤਾ ਤੇ ਸੂਰਮਿਆਂ ਜਿਹੀ ਬੀਰਤਾ ਦੇ ਮਾਲਕਾਂ ਦਾ ਜੇ ਬਾਣਾ ਵੱਖਰਾ ਹੋਵੇਗਾ, ਤਾਂ ਇਸ

ਬਾਣੇ ਦੀ ਲਾਜ-ਨਮੂਜ ਦੀ ਖਾਤਰ ਹੀ ਉਹਨਾਂ ਨੂੰ ਆਪਣੇ ਉੱਚੇ ਅਸੂਲਾਂ ਉੱਤੇ ਚੱਲਣਾ ਪਵੇਗਾ, ਜੇ ਉਹ ਐਸਾ ਨਾ ਕਰਨਗੇ ਤਾਂ ਲੋਕੀਂ ਕਹਿਣਗੇ, 'ਭਾਈ, ਸਿੱਖ ਹੋ ਕੇ ਆਹ ਕੰਮ! ਕਿਉਂ ਬਾਣੇ ਨੂੰ ਲਾਜ ਪਿਆ ਲਾਉਂਦਾ ਏਂ!!'

ਇਹਨਾਂ ਵਿਚਾਰਾਂ ਮਗਰੋਂ ਗੁਰੂ ਜੀ ਨੇ ਖਾਲਸਾ ਪੰਥ ਸਾਜਣ ਅਤੇ ਇਸ ਤਰ੍ਹਾਂ ਪਿਛਲੇ ਗੁਰੂ ਸਾਹਿਬਾਂ ਦੇ ਅਰੰਭੇ, ਚਲਾਏ ਕੰਮ ਸੰਪੂਰਨ ਕਰਨ ਦਾ ਫੈਸਲਾ ਕਰ ਲਿਆ। ਇਸ ਕੰਮ ਲਈ ਆਪ ਨੇ ਸੰ: ੧੭੫੬ ਦੀ ਵੈਸਾਖੀ ਵਾਲਾ ਦਿਨ ਨੀਅਤ ਕੀਤਾ; ਚਾਰ-ਚੁਫੇਰੇ ਸੰਗਤਾਂ ਨੂੰ ਹੁਕਮ ਭੇਜੇ ਕਿ ਐਤਕਾਂ ਦੀ ਵਿਸਾਖੀ ਦੇ ਮੌਕੇ ਉੱਤੇ ਖਾਸ ਵੱਡਾ ਤੇ ਉਚੇਚਾ ਜੋੜ-ਮੇਲਾ ਹੋਵੇਗਾ। ਇਸ ਖਾਤਰ ਸੰਗਤਾਂ ਵੱਧ ਤੋਂ ਵੱਧ ਗਿਣਤੀ ਵਿਚ ਹਾਜ਼ਰ ਹੋਣ।

***ਸੀਸ ਭੇਟ ਜਾਂ ਪੰਜਾਂ ਪਿਆਰਿਆਂ ਦੀ ਚੋਣ:-*** ੧ ਵਿਸਾਖ ਸੰਮਤ ੧੭੫੬, ੩੦ ਮਾਰਚ ਸੰਨ ੧੬੯੯ ਨੂੰ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਜਾਂ ਪਿਆਰਿਆਂ ਦੀ ਚੋਣ ਕੀਤੀ। ਇਸ ਚੋਣ ਦਾ ਤੇ ਪੰਜਾਂ ਪਿਆਰਿਆਂ ਦਾ ਪੂਰਾ ਹਾਲ ਇਸ ਤੋਂ ਪਹਿਲੀ ਪੋਥੀ ਵਿਚ ਦਿੱਤਾ ਜਾ ਚੁੱਕਿਆ ਹੈ।

***ਅੰਮ੍ਰਿਤ ਸੰਚਾਰ ਤੇ ਗੁਰ-ਉਪਦੇਸ਼:-*** ਪੰਜਾਂ ਪਿਆਰਿਆਂ ਦੀ ਚੋਣ ਕਰਨ ਮਗਰੋਂ ਗੁਰੂ ਜੀ ਨੇ ਉਨ੍ਹਾਂ ਨੂੰ ਨਵੀਂ ਪੁਸ਼ਾਕ ਪਹਿਨਾਈ ਤੇ ਸੰਗਤ ਸਾਹਮਣੇ ਲਿਆ ਖਲਿਹਾਰਿਆ। ਫੇਰ ਦਸਮੇਸ਼ ਜੀ ਨੇ ਲੋਹੇ ਦੇ ਬਾਟੇ ਵਿੱਚ ਅੰਮ੍ਰਿਤ ਤਿਆਰ ਕੀਤਾ ਤੇ ਪੰਜਾਂ ਪਿਆਰਿਆਂ ਨੂੰ ਛਕਾਇਆ। ਇਸ ਤੋਂ ਮਗਰੋਂ ਗੁਰੂ ਜੀ ਨੇ ਪੰਜਾਂ ਪਿਆਰਿਆਂ ਤੇ ਦੀਵਾਨ ਵਿਚ ਜੁੜੇ ਹੋਰ ਸਿੱਖਾਂ ਨੂੰ ਆਪਣੇ ਅਸੂਲਾਂ ਤੇ ਮਿਸ਼ਨ ਬਾਰੇ ਉਪਦੇਸ਼ ਦਿੱਤਾ। ਆਪ ਨੇ ਕਿਹਾ- "ਮੇਰੇ ਇਹ ਪੰਜ ਪਿਆਰੇ ਹੁਣ ਸਿੰਘ ਸੱਜ ਗਏ ਹਨ। ਇਹ ਗੁਰੂ ਤੇ ਵਾਹਿਗੁਰੂ ਦੇ ਸ਼ੇਰ ਹਨ। ਇਨ੍ਹਾਂ ਦੇ ਨਾਂ ਅੱਜ ਤੋਂ ਦਇਆ ਸਿੰਘ, ਧਰਮ ਸਿੰਘ, ਮੁਹਕਮ ਸਿੰਘ, ਸਾਹਿਬ ਸਿੰਘ ਤੇ ਹਿੰਮਤ ਸਿੰਘ ਹੋ ਗਏ ਹਨ। ਇਨ੍ਹਾਂ ਦੀਆਂ ਅਗਲੀਆਂ ਜਾਤਾਂ ਮਿਟ ਗਈਆਂ ਹਨ, ਇਹ ਖਾਲਸ ਬਣ ਗਏ। ਤੁਸੀਂ ਵੀ ਅੰਮ੍ਰਿਤ ਛਕੋ, ਸਿੰਘ ਸਜ ਜਾਉ ਅਤੇ ਖਾਲਸਾ ਬਣ ਜਾਉ।

ਅੱਜ ਤੋਂ ਤੁਸੀਂ ਛੱਤਰੀਆਂ ਸੂਰਬੀਰਾਂ ਦੀ ਨਵੀਂ ਕੌਮ ਖਾਲਸਾ ਸੱਜ ਗਏ ਹੋ। ਤੁਹਾਡਾ ਜਨਮ ਅੱਜ ਤੋਂ ਗੁਰੂ ਦੇ ਘਰ, ਮੇਰੇ ਘਰ ਹੋਇਆ ਹੈ। ਜਨਮ ਤੋਂ ਜਿਹੜੀਆਂ ਜਾਤਾਂ ਤੁਹਾਡੀਆਂ ਹੈ ਸਨ, ਉਹ ਅੱਜ ਸਭ ਮਿਟ ਗਈਆਂ। ਤੁਸੀਂ ਸਭ ਖਾਲਸੇ ਹੋ, ਸੰਤ-ਸੂਰਬੀਰਾਂ ਦੀ ਕੌਮ ਹੋ, ਖਾਲਸਾ ਤੁਹਾਡੀ ਜ਼ਾਤ ਹੈ, ਇਹ ਹੀ ਤੁਹਾਡੀ ਬਰਾਦਰੀ ਹੈ, ਸਭ ਜ਼ਾਤਾਂ ਰਲ-ਮਿਲ ਕੇ ਇਕ-ਮਿਕ ਹੋ ਕੇ ਖਾਲਸਾ ਕੌਮ ਬਣੀ ਹੈ। ਤੁਸਾਂ ਸੰਤਾਂ ਜਿਹੇ ਪਵਿੱਤਰ, ਧਰਮੀ, ਪਰਉਪਕਾਰੀ ਤੇ ਈਸ਼ਵਰ-ਭਗਤ ਬਣਨਾ ਹੈ ਅਤੇ ਸੂਰਬੀਰਾਂ ਜਿਹੇ ਨਿਰਭੈ, ਬਲਵਾਨ ਤੇ ਜੋਧੇ ਬਣਨਾ ਹੈ। ਕਮਜ਼ੋਰਾਂ, ਲੋੜਵੰਦਾਂ, ਅਨਾਥਾਂ, ਜਾਬਰਾਂ ਤੇ ਜਬਰ ਹੇਠ ਮਿੱਧੇ ਹੋਏ ਨਿਤਾਣਿਆਂ ਨਿਮਾਣਿਆਂ ਦੀ ਤੁਸੀਂ ਬਾਂਹ ਫੜਨੀ ਤੇ ਬਹੁੜੀ ਕਰਨੀ ਹੈ, ਕਿਸੇ ਉੱਤੇ ਜਬਰ ਨਹੀਂ ਕਰਨਾ, ਕਿਸੇ ਨੂੰ ਡਰਾਉਣਾ ਨਹੀਂ, ਪਰ ਨਾਲ ਹੀ ਕਿਸੇ ਦਾ ਜਬਰ ਸਹਿਣਾ ਨਹੀਂ ਤੇ ਹੁੰਦਾ ਰਹਿਣ ਦੇਣਾ ਨਹੀਂ, ਕਿਸੇ ਦਾ ਡਰ ਮੰਨਣਾ ਨਹੀਂ, ਹੱਕ ਦੀ ਕਮਾਈ ਕਰਨੀ, ਵੰਡ ਕੇ ਛਕਣਾ, ਨਾਮ ਜਪਣਾ ਤੇ ਗਰੀਬਾਂ ਅਨਾਥਾਂ ਦੀ ਰੱਖਿਆ, ਸੰਭਾਲ ਤੇ ਸੇਵਾ ਕਰਨੀ, ਇਹ ਤੁਹਾਡਾ ਰੋਜ਼ ਦਾ ਜੀਵਨ ਹੋਵੇਗਾ। ਤੁਸਾਂ ਵਾਹਿਗੁਰੂ ਤੋਂ ਬਿਨਾਂ ਕਿਸੇ ਹੋਰ ਦੀ ਪੂਜਾ ਨਹੀਂ ਕਰਨੀ। ਦੇਵੀ ਦੇਵਤਿਆਂ, ਪੱਥਰਾਂ, ਮੂਰਤੀਆਂ, ਮੜ੍ਹੀਆਂ, ਕਬਰਾਂ ਆਦਿ ਦੀ ਪੂਜਾ ਨਹੀਂ ਕਰਨੀ। ਨਿੱਤ ਗੁਰਬਾਣੀ ਦਾ ਪਾਠ ਕਰਨਾ, ਪੰਜ ਕਕਾਰ ਦੀ ਰਹਿਤ ਰੱਖਣੀ। ਇਹ ਤੁਹਾਡੀ ਵਰਦੀ ਹੋਵੇਗੀ, ਇਹ ਤੁਹਾਡੀ ਸਰੀਰਕ ਰਹਿਤ ਹੋਵੇਗੀ, ਪਰ ਇਸ ਵਰਦੀ ਤੇ ਸਰੀਰਕ ਰਹਿਤ ਦੇ ਨਾਲ-ਨਾਲ ਹੀ ਧਰਮ ਅਤੇ ਆਚਰਨ ਦੀ ਰਹਿਤ ਵੀ ਜ਼ਰੂਰੀ ਹੈ। ਤੁਹਾਡੇ ਖਿਆਲ, ਤੁਹਾਡੇ ਬਚਨ ਅਤੇ ਤੁਹਾਡੇ ਕੰਮ ਸਭ ਸਿੱਖੀ ਦੇ ਰੰਗ ਵਾਲੇ ਹੋਣੇ ਜ਼ਰੂਰੀ ਹਨ। ਸਦਾ ਸੱਚ ਤੇ ਧਰਮ ਦਾ ਜੀਵਨ ਗੁਜ਼ਾਰਨਾ, ਪਰਉਪਕਾਰ ਕਰਨ ਵਿਚ ਖੁਸ਼ੀ ਮਹਿਸੂਸ ਕਰਨੀ, ਪਰਾਈ ਇਸਤ੍ਰੀ ਦਾ ਸੰਗ ਨਹੀਂ ਕਰਨਾ, ਆਚਰਣ ਉੱਚਾ-ਸੁੱਚਾ ਰੱਖਣਾ, ਤਮਾਕੂ, ਸ਼ਰਾਬ, ਅਫੀਮ, ਭੰਗ ਆਦਿ ਨਸ਼ਿਆਂ ਤੋਂ ਅਤੇ ਖਾਸ ਕਰਕੇ ਤਮਾਕੂ ਤੋਂ ਦੂਰ ਰਹਿਣਾ, ਕੁੱਠਾ ਨਹੀਂ ਖਾਣਾ, ਖਾਲਸੇ ਲਈ ਮਿਥੀ

ਰਹਿਤ ਮਰਯਾਦਾ ਅਨੁਸਾਰ ਜੀਵਨ ਗੁਜ਼ਾਰਨਾ।

ਔਰੰਗਜ਼ੇਬ ਦੇ ਖਬਰਾਂ ਲਿਖਣ ਵਾਲੇ ਨੇ ਅੰਮ੍ਰਿਤ ਸੰਚਾਰ ਬਾਰੇ ਜੋ ਰਿਪੋਰਟ ਲਿਖ ਕੇ ਭੇਜੀ ਉਹ ਇਸ ਪ੍ਰਕਾਰ ਸੀ:-

ਗੁਰੂ ਸਾਹਿਬ ਨੇ ਇਉਂ ਕਿਹਾ-'ਸਾਰੇ ਇਕੋ ਧਰਮ ਧਾਰਨ ਕਰੋ ਇਕੋ ਰਾਹੇ ਚਲੋ ਅਤੇ ਮੱਤਾਂ-ਧਰਮਾਂ ਦੇ ਭੇਦ ਮਿਟਾ ਦਿਉ। ਹਿੰਦੂਆਂ ਦੀਆਂ ਚਾਰੇ ਜ਼ਾਤਾਂ ਜਿਨ੍ਹਾਂ ਵਾਸਤੇ ਸ਼ਸਤਰਾਂ ਵਿਚ ਵੱਖਰੇ-ਵੱਖਰੇ ਨੇਮ ਦਰਜ ਹਨ, ਉਨ੍ਹਾਂ ਸਭ ਨੂੰ ਪੂਰਨ ਤੌਰ 'ਤੇ ਤਿਆਗ ਦੇਣ ਅਤੇ ਇਕ ਅਕਾਲ ਪੁਰਖ ਦੀ ਭਗਤੀ ਇਖਤਿਆਰ ਕਰਦੇ ਹੋਏ ਸਭ ਇਕ-ਦੂਏ ਦੇ ਭਰਾ-ਭਰਾ ਬਣ ਜਾਣ, ਕੋਈ ਆਪਣੇ ਆਪ ਨੂੰ ਦੂਜਿਆਂ ਨਾਲੋਂ ਉੱਚਾ ਨਾ ਗਿਣੇ। ਪੁਰਾਣੇ ਸ਼ਾਸਤਰਾਂ ਨੂੰ ਛੱਡ ਦਿਓ। ਗੰਗਾ ਆਦਿਕ ਤੀਰਥਾਂ ਨੂੰ ਜਿਹਨਾਂ ਨੂੰ ਹਿੰਦੂ ਮੱਤ ਵਿਚ ਪਵਿੱਤ੍ਰ ਮੰਨਿਆ ਗਿਆ ਹੈ, ਮੰਨਣਾ ਛੱਡ ਦਿਓ। ਰਾਮ, ਕ੍ਰਿਸ਼ਨ, ਬ੍ਰਹਮਾ, ਦੁਰਗਾ ਆਦਿ ਅਵਤਾਰਾਂ ਤੇ ਦੇਵੀ ਦੇਵਤਿਆਂ ਨੂੰ ਕਦਾਚਿਤ ਨਾ ਮੰਨੋ ਤੇ ਨਾ ਪੂਜੋ, ਗੁਰੂ ਨਾਨਕ ਅਤੇ ਬਾਕੀ ਗੁਰੂਆਂ ਉੱਪਰ ਪੂਰਾ ਵਿਸ਼ਵਾਸ ਰੱਖੋ। ਚਹੁੰਆਂ ਜਾਤਾਂ ਦੇ ਲੋਕ ਮੇਰਾ ਅੰਮ੍ਰਿਤ ਛਕਣ, ਇਕੋ ਥਾਲ, ਭਾਂਡੇ ਵਿਚੋਂ ਖਾਣ-ਪਾਣ ਕਰਨ ਅਤੇ ਇਕ-ਦੂਏ ਲਈ ਕਿਸੇ ਪ੍ਰਕਾਰ ਦੀ ਨਫਰਤ ਜਾਂ ਘ੍ਰਿਣਾ ਮਹਿਸੂਸ ਨਾ ਕਰਨ, ਸਭ ਇਕ-ਜਾਨ ਹੋ ਜਾਣ।'

ਫਿਰ ਗੁਰੂ ਜੀ ਪੰਜਾਂ ਪਿਆਰਿਆਂ ਅੱਗੇ ਹੱਥ ਜੋੜ ਕੇ ਖੜੇ ਹੋ ਗਏ ਤੇ ਕਹਿਣ ਲੱਗੇ-'ਜਿਸ ਤਰ੍ਹਾਂ ਮੈਂ ਅੰਮ੍ਰਿਤ ਤਿਆਰ ਕੀਤਾ ਤੇ ਤੁਹਾਨੂੰ ਛਕਾਇਆ ਹੈ, ਉਸੇ ਤਰ੍ਹਾਂ ਤੁਸੀਂ ਅੰਮ੍ਰਿਤ ਤਿਆਰ ਕਰੋ ਅਤੇ ਮੈਨੂੰ ਛਕਾਓ।' ਉਹ ਹੈਰਾਨ ਹੋ ਗਏ। ਗੁਰੂ ਜੀ ਨੇ ਕਿਹਾ-'ਝਕਦੇ ਕਿਉਂ ਹੋ?' ਤੁਹਾਨੂੰ ਪੰਜਾਂ ਇਕੱਠਿਆਂ ਨੂੰ ਆਪਣਾ ਰੂਪ ਤੇ ਆਪਣਾ ਤੇਜ ਦਿੱਤਾ ਹੈ। ਤੁਸੀਂ ਮੇਰਾ ਖਾਸ ਰੂਪ ਖਾਲਸਾ ਹੋ। ਖਾਲਸਾ ਗੁਰੂ ਹੈ ਤੇ ਗੁਰੂ ਖਾਲਸਾ ਹੈ। ਮੈਂ ਤੁਹਾਡਾ ਗੁਰੂ ਹਾਂ, ਤੁਸੀਂ ਇਕੱਠੇ ਤੌਰ 'ਤੇ ਮੇਰੇ ਗੁਰੂ ਹੋ। ਤੁਸੀਂ ਤੇ ਮੈਂ ਹੁਣ ਸਦਾ ਲਈ ਇਕ ਹਾਂ। ਆਪਾਂ ਵਿਚ ਕੋਈ ਭਿੰਨ-ਭੇਦ ਨਹੀਂ ਰਿਹਾ। ਮੈਂ ਹੁਣ ਤੁਹਾਡਾ ਚੇਲਾ ਹਾਂ।

ਮੈਂ ਅੰਮ੍ਰਿਤ ਦਾ ਅਭਿਲਾਖੀ ਹਾਂ, ਮੈਨੂੰ ਅੰਮ੍ਰਿਤ ਦਾ ਦਾਨ ਦਿਓ।'

ਗੁਰੂ ਜੀ ਨੇ ਪੰਜਾਂ ਪਿਆਰਿਆਂ ਪਾਸੋਂ ਉਵੇਂ ਹੀ ਅੰਮ੍ਰਿਤ ਛਕਿਆ ਜੀਕੁਰ ਉਹਨਾਂ ਪੰਜਾਂ ਨੇ ਪਹਿਲਾਂ ਆਪ ਪਾਸੋਂ ਛਕਿਆ ਸੀ। ਇਸ ਕਰਕੇ ਹੀ ਭਾਈ ਗੁਰਦਾਸ ਦੂਜੇ ਨੇ ਕਿਹਾ ਹੈ-

'ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ।'

ਅੰਮ੍ਰਿਤ ਛਕਣ ਮਗਰੋਂ ਆਪ ਦਾ ਨਾਂ ਵੀ ਸ੍ਰੀ ਗੁਰੂ ਗੋਬਿੰਦ ਰਾਇ ਤੋਂ 'ਸ੍ਰੀ ਗੁਰੂ ਗੋਬਿੰਦ ਸਿੰਘ' ਹੋ ਗਿਆ।

ਫਿਰ ਆਪ ਨੇ ਪੰਜਾਂ ਪਿਆਰਿਆਂ ਨੂੰ ਕਿਹਾ ਕਿ ਅੰਮ੍ਰਿਤ ਤਿਆਰ ਕਰਕੇ ਹੋਰਨਾਂ ਨੂੰ ਛਕਾਓ। ਥੋੜ੍ਹੇ ਹੀ ਦਿਨਾਂ 'ਚ ੮੦੦੦੦ ਸਿੱਖਾਂ ਨੇ ਅੰਮ੍ਰਿਤ ਛਕ ਲਿਆ। ਆਪ ਨੇ ਹੁਕਮ ਜਾਰੀ ਕਰ ਦਿੱਤੇ ਕਿ ਕੋਈ ਸਿੱਖ ਬੇ-ਅੰਮ੍ਰਿਤੀਆ ਨਾ ਰਹੇ, ਹਰੇਕ ਸਿੱਖ ਅੰਮ੍ਰਿਤ ਛਕ ਕੇ ਅੰਮ੍ਰਿਤਧਾਰੀ ਹੋਵੇ। ਆਪ ਜੀ ਨੇ ਦੱਸਿਆ ਕਿ ਕੀ ਕੁਝ ਕਰਨਾ ਕੁਰਹਿਤ ਹੋਵੇਗਾ ਅਤੇ ਕੁਰਹਿਤਾਂ ਵਿਚੋਂ ਚਾਰ ਬੱਜਰ ਕੁਰਹਿਤਾਂ ਕਿਹੜੀਆਂ ਹੋਣਗੀਆਂ।*

ਗੁਰੂ ਜੀ ਨੇ ਇਹ ਵੀ ਹੁਕਮ ਕਰ ਦਿੱਤਾ ਕਿ ਕੋਈ ਪੰਜ ਅੰਮ੍ਰਿਤਧਾਰੀ ਸਿੱਖ, ਜੋ ਰਹਿਤ ਵਿਚ ਪੱਕੇ ਤੇ ਸਿੱਖੀ ਅਸੂਲਾਂ ਉੱਤੇ ਕਾਇਮ ਹੋਣ, ਹੋਰਨਾਂ ਨੂੰ ਅੰਮ੍ਰਿਤ ਛਕਾ ਸਕਿਆ ਕਰਨਗੇ। ਅੰਮ੍ਰਿਤ ਛਕਾਉਣ ਦਾ ਹੱਕ ਕਿਸੇ ਖਾਸ ਜਾਤ ਜਾਂ ਜਮਾਤ ਦੇ ਲੋਕਾਂ ਨੂੰ ਨਹੀਂ ਸਗੋਂ ਸਭ ਸਿੱਖਾਂ ਨੂੰ ਇਕੋ ਜਿਹਾ ਦੇ ਦਿੱਤਾ।

***ਅੰਮ੍ਰਿਤ ਦਾ ਅਸਰ:-*** ਜਿਥੇ ਆਪ ਨੇ ਉੱਚੀਆਂ ਜਾਤਾਂ ਵਾਲਿਆਂ ਨੂੰ ਜਾਤ ਅਭਿਮਾਨ ਛੱਡ ਕੇ ਅਤੇ ਨਿਰਮਾਣ ਬਣ ਕੇ ਵਾਹਿਗੁਰੂ ਦੇ ਪਿਆਰੇ ਬਣਨ ਦੀ ਸਿਖਿਆ ਦਿੱਤੀ। ਉਥੇ ਆਪ ਨੇ ਨੀਵੀਆਂ ਜ਼ਾਤਾਂ ਵਾਲਿਆਂ ਨੂੰ ਨੀਵੇਂ ਪਨ ਦੇ ਸਭ ਖਿਆਲ ਵਹਿਮ ਛੱਡ ਕੇ ਆਪਣੇ ਆਪ ਨੂੰ ਹੋਰਨਾਂ ਵਰਗਾ ਸਮਝਣ ਅਤੇ ਅਣਖ ਸਹਿਤ ਰਹਿਣ ਦੀ ਜਾਚ ਦੱਸੀ। ਇਕ ਅੰਗਰੇਜ਼ ਇਤਿਹਾਸਕਾਰ ਲਿਖਦਾ ਹੈ, 'ਜਿਹੜੇ ਲੋਕ ਉਨ੍ਹਾਂ (ਗੁਰੂ ਗੋਬਿੰਦ ਸਿੰਘ ਜੀ)

---

** ਇਹਨਾਂ ਬਾਰੇ ਇਸ ਤੋਂ ਪਹਿਲੀ 'ਧਰਮ ਪੋਥੀ' ਵਿਚ ਵਿਸਥਾਰ ਸਹਿਤ ਦੱਸਿਆ ਗਿਆ ਹੈ।*

ਦੇ ਅਸੂਲਾਂ ਤੇ ਸਿਖਿਆ ਨੂੰ ਮੰਨਦੇ ਸਨ, ਉਹ ਸਭ ਇਕ ਦਰਜੇ ਦੇ ਸਨ। ਜਿਹੜਾ ਬ੍ਰਾਹਮਣ ਉਨ੍ਹਾਂ ਦੇ ਪੰਥ ਵਿਚ ਸ਼ਾਮਲ ਹੋ ਜਾਂਦਾ ਸੀ, ਉਹ ਉਸ ਸਿੱਖ ਸ਼ੂਦਰ ਨਾਲੋਂ ਕਿਸੇ ਤਰ੍ਹਾਂ ਉੱਚਾ ਯਾ ਪਵਿੱਤ੍ਰ ਨਹੀਂ ਸੀ ਸਮਝਿਆ ਜਾਂਦਾ, ਜਿਹੜਾ ਉਸ ਦੇ ਘਰ ਦਾ ਕੂੜਾ ਹੂੰਝਦਾ ਸੀ। ਗੁਰੂ ਗੋਬਿੰਦ (ਸਿੰਘ) ਦਾ ਮੰਤਵ ਇਹ ਸੀ ਕਿ ਸਭ ਸਿੱਖਾਂ ਨੂੰ ਬਰਾਬਰੀ ਦਾ ਦਰਜਾ ਦਿੱਤਾ ਜਾਏ ਅਤੇ ਉਨ੍ਹਾਂ ਦੀ ਤਰੱਕੀ ਤੇ ਉੱਚਤਾ ਉਨ੍ਹਾਂ ਦੇ ਆਪਣੇ ਉੱਦਮ ਅਤੇ ਕਰਨੀ ਦੇ ਮੁਤਾਬਕ ਹੋਵੇ। ਗੁਰੂ ਜੀ ਜਾਣਦੇ ਸਨ ਕਿ ਨੀਵੀਆਂ ਜਾਤਾਂ ਦੇ ਤੇ ਡਰਾਕਲ ਮਨਾਂ ਵਾਲੇ ਲੋਕਾਂ ਨੂੰ ਅਣਖ ਅਤੇ ਆਪਣੇ ਆਪ ਉੱਪਰ ਭਰੋਸਾ ਸਿਖਾਉਣਾ ਅਤੀ ਜ਼ਰੂਰੀ ਸੀ। ਇਸ ਕਰਕੇ ਉਹਨਾਂ ਨੇ ਆਪਣੇ ਸਿੱਖਾਂ ਦੇ ਨਾਂ ਬਦਲ ਕੇ 'ਸਿੰਘ' ਅਰਥਾਤ 'ਸ਼ੇਰ' ਰੱਖ ਦਿੱਤੇ। ਇਸ ਤਰ੍ਹਾਂ ਉਹਨਾਂ ਨੇ ਆਪਣੇ ਸਭ ਸਿੱਖਾਂ ਨੂੰ ਉਹ ਖਿਤਾਬ ਦਿੱਤਾ, ਜਿਹੜਾ ਉਸ ਤੋਂ ਪਹਿਲਾਂ ਹਿੰਦੁਸਤਾਨ ਦੀ ਸਭ ਤੋਂ ਜ਼ਬਰਦਸਤ ਸੂਰਬੀਰਾਂ ਦੀ ਕੌਮ ਰਾਜਪੂਤਾਂ ਨੇ ਹੀ ਮਲ ਛੱਡਿਆ ਸੀ। ਤਾਂ ਹੀ ਇਸ ਤਬਦੀਲੀ ਨਾਲ ਹਰੇਕ ਸਿੱਖ ਆਪਣੇ ਆਪ ਨੂੰ ਸਭ ਤੋਂ ਉੱਚੇ ਲੋਕਾਂ ਦੇ ਬਰਾਬਰ ਸਮਝਣ ਲੱਗ ਪਿਆ।'

ਅੰਮ੍ਰਿਤ ਛਕਣ ਨਾਲ ਨਿੱਕੀਆਂ ਵੱਡੀਆਂ ਸਭ ਜਾਤਾਂ ਦੇ ਸਿੱਖਾਂ ਦੀ ਕਾਇਆ ਹੀ ਪਲਟ ਗਈ। ਉਹਨਾਂ ਦੇ ਤਨਾਂ ਤੇ ਮਨਾਂ ਦੋਹਾਂ ਵਿਚ ਹੀ ਕੋਈ ਗੈਬੀ ਤਾਕਤ ਆ ਧਸੀ। ਨੀਵੀਆਂ ਤੋਂ ਨੀਵੀਆਂ ਜਾਤਾਂ ਦੇ ਲੋਕ, ਜਿਨ੍ਹਾਂ ਨੂੰ ਕਿਸੇ ਗਿਣਤੀ ਵਿਚ ਹੀ ਨਹੀਂ ਸੀ ਸਮਝਿਆ ਜਾਂਦਾ, ਅੰਮ੍ਰਿਤ ਛਕ ਕੇ ਉੱਚੇ ਤੇ ਬਲਵਾਨ ਬਣ ਗਏ। ਨਾਈ, ਚੂਹੜੇ ਤੇ ਮਿਹਨਤੀ ਮਜ਼ਦੂਰ ਲੋਕ, ਜਿਨ੍ਹਾਂ ਨੂੰ ਉੱਚੀਆਂ ਜ਼ਾਤਾਂ ਵਾਲੇ ਕਮੀਣ ਕਾਂਦੂ ਕਿਹਾ ਕਰਦੇ ਸਨ, ਅੰਮ੍ਰਿਤ ਛਕ ਕੇ ਅਜਿਹੇ ਨਿਰਭੈ ਤੇ ਵਰਿਆਮ ਜੋਧੇ ਬਣੇ ਕਿ ਦੁਨੀਆਂ ਦੰਗ ਰਹਿ ਗਈ।

ਇਹ ਤਬਦੀਲੀ ਕੇਵਲ ਮਰਦਾਂ ਵਿਚ ਹੀ ਨਹੀਂ ਸੀ ਆਈ, ਸਗੋਂ ਇਸਤ੍ਰੀਆਂ ਵਿਚ ਵੀ, ਕਿਉਂਕਿ ਗੁਰੂ ਜੀ ਨੇ ਇਸਤਰੀਆਂ ਨੂੰ ਮਰਦਾਂ ਦੇ ਬਰਾਬਰ ਹੀ ਅੰਮ੍ਰਿਤ ਦਾ ਹੱਕਦਾਰ ਬਣਾ ਦਿੱਤਾ ਸੀ। ਸਿੱਖ ਇਤਿਹਾਸ ਵਿਚ

ਅਨੇਕਾਂ ਇਸਤ੍ਰੀਆਂ ਨੇ ਦਲੇਰੀ ਤੇ ਸੂਰਬੀਰਤਾ ਦੇ ਉਹ ਜੌਹਰ ਵਿਖਾਏ ਹਨ, ਜਿਹੜੇ ਕਈ ਮਰਦਾਂ ਨੂੰ ਵੀ ਮਾਤ ਕਰਦੇ ਹਨ ਇਹ ਤਬਦੀਲੀ ਓਦੋਂ ਤੋਂ ਹੀ ਸ਼ੁਰੂ ਹੋ ਪਈ। ਇਸ ਦੀ ਇਕ ਮਿਸਾਲ ਦਿੱਤੀ ਜਾਂਦੀ ਹੈ-

ਇਕ ਵੇਰ ਮਾਝੇ ਦੀ ਸੰਗਤ ਸ੍ਰੀ ਅਨੰਦਪੁਰ ਨੂੰ ਜਾ ਰਹੀ ਸੀ। ਤਲਬਣ ਪਿੰਡ ਵਿਚ ਪਹੁੰਚ ਕੇ ਸਾਰੀ ਵਹੀਰ ਇਕ ਖੂਹ ਪਾਸ ਜਲ-ਪਾਣੀ ਛਕਣ ਲਈ ਬਹਿ ਗਈ। ਇਕ ਮੁਟਿਆਰ ਬੀਬੀ ਇਕੱਲੀ ਅਗਾਂਹ ਤੁਰੀ ਗਈ। ਇਸ ਦਾ ਨਾਂ ਬੀਬੀ ਦੀਪ ਕੌਰ ਸੀ। ਥੋੜ੍ਹੀ ਦੂਰ ਗਈ ਸੀ ਕਿ ਉਸ ਨੂੰ ਇਕੱਲੀ ਵੇਖ ਕੇ ਚਾਰ ਮੁਸਲਮਾਨ ਲੁਟੇਰੇ ਉਸ ਦੇ ਉਦਾਲੇ ਆਣ ਹੋਏ। ਬੀਬੀ ਪਿੰਡ ਤੋਂ ਦੁਰੇਡੇ ਆ ਗਈ ਸੀ ਅਤੇ ਨੇੜੇ-ਤੇੜੇ ਵਾਰ੍ਹ ਸੁਣਨ ਵਾਲਾ ਕੋਈ ਨਹੀਂ ਸੀ। ਪਰ ਸਿੱਖ ਬੱਚੀ ਜ਼ਰਾ ਨਾ ਘਾਬਰੀ। ਉਸ ਨੇ ਆਪਣੀ ਵੀਣੀ ਤੋਂ ਸੋਨੇ ਦਾ ਇਕ ਕੜਾ ਲਾਹ ਕੇ ਸੁੱਟ ਦਿੱਤਾ। ਇਕ ਉਚੱਕਾ ਨੀਉਂ ਕੇ ਚੁੱਕਣ ਲੱਗਾ। ਦੀਪ ਕੌਰ ਨੇ ਅੱਖ ਦੇ ਫੋਰ ਵਿੱਚ ਕ੍ਰਿਪਾਨ ਸੂਤੀ ਅਤੇ ਉਸ ਦਾ ਸਿਰ ਧੜ ਨਾਲੋਂ ਵੱਖ ਕਰ ਦਿੱਤਾ। ਬਾਕੀ ਦੇ ਤਿੰਨੇ ਬੰਦੇ ਘਾਬਰ ਜਿਹੇ ਗਏ। ਉਹਨਾਂ ਨੂੰ ਚਿਤ-ਚੇਤਾ ਵੀ ਨਹੀਂ ਸੀ ਕਿ ਇਹ ਮੁਟਿਆਰ ਇਹ ਕੁਝ ਕਰ ਵਿਖਾਏਗੀ। ਇਸ ਤੋਂ ਪਹਿਲਾਂ ਕਿ ਉਹ ਆਪਣੀਆਂ ਤਲਵਾਰਾਂ ਧੂਹ ਸਕਦੇ, ਦੀਪ ਕੌਰ ਨੇ ਦੋ ਹੋਰ ਝਟਕਾ ਦਿੱਤੇ ਅਤੇ ਤੀਜੇ ਨੂੰ ਫੱਟੜ ਕਰ ਕੇ ਭੁੰਜੇ ਡੇਗ ਲਿਆ। ਜਦ ਬੀਬੀ ਦੀਪ ਕੌਰ ਦੀ ਇਸ ਸੂਰਬੀਰਤਾ ਦੀ ਗੱਲ ਗੁਰੂ ਦਸਮੇਸ਼ ਜੀ ਨੂੰ ਦੱਸੀ ਗਈ, ਤਾਂ ਉਹ ਬੜੇ ਖੁਸ਼ ਹੋਏ ਅਤੇ ਉਹਨਾਂ ਨੇ ਬੀਬੀ ਨੂੰ ਥਾਪੀ ਦਿੱਤੀ।

***ਹੋਲਾ ਮਹੱਲਾ***- ਹਰੇਕ ਦੇਸ਼ ਵਿਚ ਆਪੋ ਆਪਣੇ ਢੰਗ ਨਾਲ ਸਿਆਲ ਦੇ ਨਿਕਲ ਜਾਣ ਅਤੇ ਨਿੱਘੀ, ਖੁੱਲ੍ਹੀ ਬਹਾਰ ਦੇ ਆ ਜਾਣ ਦੀ ਖੁਸ਼ੀ ਮਨਾਈ ਜਾਂਦੀ ਹੈ। ਇਸ ਦੇਸ਼ ਵਿਚ ਇਹਨੀਂ ਦਿਨੀਂ ਹੋਲੀਆਂ ਦਾ ਤਿਉਹਾਰ ਮਨਾਇਆ ਜਾਂਦਾ ਹੈ। ਦੇਸ਼ ਦੀ ਗਿਰਾਵਟ ਤੇ ਨੀਵੀਂ ਹਾਲਤ ਦੇ ਕਾਰਨ ਉਦੋਂ ਹੋਲੀਆਂ ਮਨਾਉਣ ਦਾ ਢੰਗ ਗੰਦਾ ਹੋ ਚੁੱਕਿਆ ਸੀ। ਇਸ ਖੁਸ਼ੀਆਂ ਭਰੇ ਤਿਉਹਾਰ ਨੂੰ ਕੂੜੇ ਤੇ ਗੰਦਗੀ ਨਾਲ ਮਨਾਇਆ ਜਾਣ ਲੱਗ ਪਿਆ ਸੀ।

ਗੁਰੂ ਜੀ ਨੇ ਇਹ ਤਿਉਹਾਰ ਮਨਾਉਣ ਦਾ ਨਵਾਂ ਤਰੀਕਾ ਅਰੰਭ ਕੀਤਾ, ਜੋ ਉੱਚੀ-ਸੁੱਚੀ ਅਜ਼ਾਦ ਤੇ ਸੂਰਬੀਰ ਕੌਮ ਲਈ ਢੁਕਵਾਂ ਤੇ ਸ਼ੋਭਨੀਕ ਸੀ। ਹੋਲੀਆਂ ਦੇ ਦਿਨੀਂ ਸਵੇਰ ਦੇ ਦੀਵਾਨ ਮਗਰੋਂ ਕਵੀ ਦਰਬਾਰ ਲਗਦੇ ਤੇ ਰਾਗ-ਸਭਾਵਾਂ ਹੁੰਦੀਆਂ ਸਨ। ਚੋਣਵੇਂ ਕਵੀ, ਕੀਰਤਨੀਏ ਤੇ ਰਾਗੀ ਆਪੋ ਆਪਣੇ ਜੌਹਰ ਵਿਖਾਂਦੇ ਸਨ, ਲਹੁਢੇ ਪਹਿਰ ਤਾਕਤ ਤੇ ਬਹਾਦਰੀ ਦੇ ਕਰਤਬ, ਫੌਜੀ ਕਰਤਬ ਤੇ ਖੇਡਾਂ ਹੁੰਦੀਆਂ ਸਨ। ਗੁਲਾਬ ਦੇ ਪ੍ਰੇਮ-ਮਈ ਛੱਟੇ ਤੇ ਖੁਸ਼ਬੂਦਾਰ ਬਸੰਤੀ ਤੇ ਗੁਲਾਬੀ ਅਲਤੇ ਦੀ ਵਰਖਾ ਕੀਤੀ ਜਾਂਦੀ ਸੀ।

ਹੋਲੀ ਤੋਂ ਅਗਲਾ ਦਿਨ ਖਾਸ ਉਤਸ਼ਾਹ, ਸ਼ਾਨ ਤੇ ਸਜ-ਧਜ ਨਾਲ ਮਨਾਇਆ ਜਾਂਦਾ ਸੀ। ਗੁਰੂ ਜੀ ਆਪਣੀ ਫੌਜ ਨੂੰ ਦੋਂਹ ਹਿੱਸਿਆਂ ਵਿਚ ਵੰਡ ਲੈਂਦੇ ਸਨ। ਦੋਹਾਂ ਦੀ ਵਰਦੀ ਦਾ ਰੰਗ ਵੱਖਰਾ-ਵੱਖਰਾ ਹੁੰਦਾ ਸੀ। ਇਕ ਜਥਾ ਇਕ ਹਵੇਲੀ ਵਿਚ ਡੇਰਾ ਲਾ ਲੈਂਦਾ ਸੀ, ਜਿਸ ਨੂੰ ਕਿਲ੍ਹਾ ਸਮਝਿਆ ਜਾਂਦਾ ਸੀ। ਦੂਜਾ ਜਥਾ ਗੁਰੂ ਜੀ ਦੀ ਕਮਾਨ ਹੇਠ ਉਸ ਕਿਲ੍ਹੇ ਨੂੰ ਸਰ ਕਰਨ ਲਈ ਪੂਰੀ ਸਜ-ਧਜ ਨਾਲ ਆਉਂਦਾ ਸੀ। ਝੂਠੀ ਲੜਾਈ ਹੁੰਦੀ। ਦੋਹਾਂ ਜਥਿਆਂ ਨੂੰ ਕਿਸੇ ਨੂੰ ਜਾਨੋਂ ਮਾਰਨ ਦੀ ਜਾਂ ਜ਼ਖ਼ਮੀ ਕਰਨ ਦੀ ਮਨਾਹੀ ਹੁੰਦੀ ਸੀ। ਦੋਹਾਂ ਪਾਸਿਆਂ ਦੇ ਜਰਨੈਲ ਆਪਣੀ ਫੌਜੀ ਲਿਆਕਤ ਵਿਖਾਉਂਦੇ ਸਨ। ਅੰਤ ਕਿਲ੍ਹਾ ਸਰ ਹੋ ਜਾਂਦਾ ਸੀ। ਇਸ ਜਿੱਤ ਨੂੰ ਮਨਾਉਣ ਦਾ ਵੀ ਅਨੋਖਾ ਢੰਗ ਸੀ। ਬਹੁਤ ਸਾਰਾ ਕੜਾਹ ਪ੍ਰਸ਼ਾਦ ਸਾਫ-ਸੁਥਰੀ ਥਾਂ 'ਤੇ ਸਾਫ-ਸੁਥਰੀਆਂ ਚਾਦਰਾਂ ਉੱਪਰ ਰੱਖਿਆ ਜਾਂਦਾ ਸੀ। ਸਿੱਖਾਂ ਨੂੰ ਹੁਕਮ ਹੁੰਦਾ ਸੀ ਕਿ ਸਾਰੇ ਹੱਲਾ ਕਰਕੇ ਜਿੰਨਾ ਕਿਸੇ ਦੀ ਹਿੰਮਤ ਹੋਵੇ, ਖਾ ਲਵੇ, ਪਰ ਪ੍ਰਸ਼ਾਦ ਦੀ ਬੇਅਦਬੀ ਨਾ ਹੋਵੇ। ਇਸ ਤਰ੍ਹਾਂ ਬੜਾ ਮੌਜ-ਮੇਲਾ ਬਣਦਾ ਸੀ।

***ਪਹਾੜੀ ਰਾਜਿਆਂ ਨੂੰ ਉਪਦੇਸ਼***- ਸੰਮਤ ੧੭੫੭ ਦੀ ਵਿਸਾਖੀ ਨੂੰ ਗੁਰੂ ਜੀ ਰਿਆਸਤ ਮੰਡੀ ਵਿਚ ਰਵਾਲਸਰ ਗਏ। ਉਥੇ ਰਾਜਿਆਂ ਦਾ ਇਕੱਠ ਹੋਇਆ, ਉਥੇ ਗੁਰੂ ਜੀ ਨੇ ਉਨ੍ਹਾਂ ਨੂੰ ਆਪਣਾ ਆਦਰਸ਼ ਸਮਝਾਇਆ ਅਤੇ ਕਿਹਾ, 'ਆਓ! ਰਲ ਕੇ ਦੇਸ਼ ਵਿਚੋਂ ਜ਼ਬਰ, ਜ਼ੁਲਮ, ਬੇਇਨਸਾਫੀ ਅਤੇ ਪ੍ਰਦੇਸੀ ਰਾਜ ਦੂਰ ਕਰੀਏ ਅਤੇ ਦੇਸ਼ ਵਿਚ ਅਜ਼ਾਦੀ ਤੇ ਬਰਾਬਰੀ ਵਾਲਾ

ਸਿਲਸਲਾ ਕਾਇਮ ਕਰੀਏ। ਆਓ, ਅੰਮ੍ਰਿਤ ਛਕੋ ਖਾਲਸੇ ਦੇ ਆਗੂ ਬਣ ਕੇ ਦੇਸ਼ ਤੇ ਧਰਮ ਦੀ ਸੇਵਾ ਕਰੋ ਅਤੇ ਦੇਸ਼ ਵਿਚ ਧਰਮ ਵਾਲਾ ਸਮਾਜ ਤੇ ਅਜ਼ਾਦੀ ਵਾਲਾ ਰਾਜ ਕਾਇਮ ਕਰੋ।'

ਅੱਗੋਂ ਰਾਜਿਆਂ ਨੇ ਉੱਤਰ ਦਿੱਤਾ, 'ਤੁਸੀਂ ਤਾਂ ਸਾਡੇ ਧਰਮ ਨੂੰ ਨਾਸ ਕਰ ਰਹੇ ਹੋ, ਤੁਸੀਂ ਤਾਂ ਜਾਤਾਂ ਵਰਣਾਂ ਦੇ ਸਿਲਸਿਲੇ ਉੱਪਰ ਸੁਹਾਗਾ ਫੇਰ ਕੇ ਨੀਵੀਆਂ ਜਾਤਾਂ ਨੂੰ ਉੱਚੀਆਂ ਦੇ ਬਰਾਬਰ ਕਰ ਰਹੇ ਹੋ। ਅਸੀਂ ਇਹਨਾਂ ਨੀਚ ਜਾਤਾਂ ਨਾਲ ਕਿਵੇਂ ਰਲ-ਮਿਲ ਸਕਦੇ ਹਾਂ? ਸਾਡਾ ਧਰਮ ਭ੍ਰਿਸ਼ਟ ਹੋ ਜਾਵੇਗਾ। ਨਾਲੇ ਮੁਗ਼ਲ ਬਾਦਸ਼ਾਹਾਂ ਨਾਲ ਆਢਾ ਲਾਉਣਾ ਮੂਰਖਤਾ ਹੈ। ਮੁਗ਼ਲ ਬਾਜਾਂ ਦੇ ਸਾਹਮਣੇ ਇਹ ਚਿੜੀਆਂ, ਜਿਨ੍ਹਾਂ ਨੂੰ ਤੁਸੀਂ ਖਾਲਸਾ ਕਹਿੰਦੇ ਹੋ, ਕੀ ਕਰ ਸਕਦੀਆਂ ਹਨ? ਸਾਡੇ ਤੁਹਾਡੇ ਲਈ ਮੁਗ਼ਲਾਂ ਪਠਾਣਾਂ ਦਾ ਟਾਕਰਾ ਕਰਨਾ ਇਉਂ ਹੀ ਹੈ, ਜਿਵੇਂ ਭੇਡਾਂ ਦਾ ਰਲ ਕੇ ਸ਼ੇਰਾਂ ਉੱਪਰ ਹੱਲਾ ਕਰਨਾ। ਅਸੀਂ ਇਸ ਰਾਹੇ ਪੈਣ ਨੂੰ ਤਿਆਰ ਨਹੀਂ। ਤੁਸੀਂ ਪਤਾ ਨਹੀਂ ਕੀ ਸੋਚ ਕੇ ਇਹ ਤਿਆਰੀਆਂ ਕਰ ਰਹੇ ਹੋ।'

ਪਹਾੜੀ ਰਾਜਿਆਂ ਦੀ ਇਹ ਗੱਲ ਸੁਣ ਕੇ ਗੁਰੂ ਜੀ ਨੇ ਗਜਵੀਂ ਆਵਾਜ਼ ਵਿਚ ਫੁਰਮਾਇਆ-

"ਭੇਡੋਂ ਕੋ ਮੈਂ ਸ਼ੇਰ ਬਨਾਊਂ।
ਰਾਠਨ ਕੇ ਸੰਗ ਰੰਕ ਲੜਾਊਂ।
ਭੂਪ ਗ਼ਰੀਬਨ ਕੋ ਕਹਾਊਂ।
ਚਿੜੀਓਂ ਸੇ ਮੈਂ ਬਾਜ ਤੁੜਾਊਂ।
ਸਵਾ ਲਾਖ ਸੇ ਏਕ ਲੜਾਊਂ।
ਤਬੈ ਗੋਬਿੰਦ ਸਿੰਘ ਨਾਮ ਕਹਾਊਂ।"

ਪਰ ਰਾਜੇ ਧੌਣਾਂ ਸੁੱਟੀ ਬੈਠੇ ਰਹੇ ਅਤੇ ਸਿਰ ਫੇਰਦੇ ਉੱਠ ਗਏ।

***ਅਨੰਦਪੁਰ ਦਾ ਜੰਗ:-*** ਗੁਰੂ ਜੀ ਤਾਂ ਅਮਨ ਚੈਨ ਵਿਚ ਰਹਿ ਕੇ ਭਾਰਤੀ ਕੌਮ ਨੂੰ ਉੱਪਰ ਚੁੱਕਣਾ ਚਾਹੁੰਦੇ ਸਨ, ਜਿਸ ਵਿਚੋਂ ਸਮਾਜਿਕ

ਬੁਰਿਆਈਆਂ, ਦਿਲ ਤੇ ਦਿਮਾਗ ਦੀਆਂ ਕਮਜ਼ੋਰੀਆਂ ਅਤੇ ਕਾਇਰਤਾ ਦੇ ਗੁਲਾਮ-ਪੁਣੇ ਵਾਲਾ ਵਤੀਰਾ ਤੇ ਸੁਭਾਅ ਦੂਰ ਕਰ ਕੇ ਇਕ ਚੁੱਪ-ਚੁਪੀਤਾ ਇਨਕਲਾਬ ਲਿਆਉਣਾ ਚਾਹੁੰਦੇ ਸਨ, ਉਨ੍ਹਾਂ ਦੀ ਕਦਾਚਿਤ ਇਹ ਮਨਸ਼ਾ ਨਹੀਂ ਸੀ ਕਿ ਆਪਣਾ ਰਾਜ ਕਾਇਮ ਕੀਤਾ ਜਾਵੇ। ਉਹ ਅੱਗੇ ਭੰਗਾਣੀ ਆਦਿ ਦੇ ਯੁੱਧਾਂ ਵਿਚ ਪਹਾੜੀ ਰਾਜਿਆਂ ਨੂੰ ਹਾਰ ਦੇ ਚੁੱਕੇ ਸਨ, ਪਰ ਉਹਨਾਂ ਨੇ ਕਿਸੇ ਦੀ ਇੰਚ ਭਰ ਵੀ ਭੋਂ ਨਹੀਂ ਸੀ ਮੱਲੀ ਅਤੇ ਨਾ ਹੀ ਕਿਸੇ ਨੂੰ ਆਪਣੇ ਅਧੀਨ ਕੀਤਾ ਸੀ। ਉਹ ਤਾਂ ਦੇਸ਼ ਨੂੰ ਅਜ਼ਾਦ ਕਰਾਉਣ ਦੀ ਤਾਂਘ ਰੱਖਦੇ ਸਨ।

ਪਰ ਪਹਾੜੀ ਰਾਜੇ ਇਸ ਲਹਿਰ ਨੂੰ ਆਪਣੇ ਰਾਜ-ਭਾਗ ਤੇ ਧਰਮ ਲਈ ਖ਼ਤਰਨਾਕ ਸਮਝਦੇ ਸਨ। ਉਹ ਇਸ ਨੂੰ ਖ਼ਤਮ ਕਰਨਾ ਚਾਹੁੰਦੇ ਸਨ। ਉਹ ਕਿਸੇ ਤਾਕ ਵਿਚ ਰਹਿੰਦੇ ਸਨ ਕਿ ਮੌਕਿਆ ਮਿਲੇ ਤਾਂ ਗੁਰੂ ਜੀ ਨੂੰ ਪਾਰ ਬੁਲਾਈਏ। ਇਕ ਦਿਨ ਥੋੜ੍ਹੀ ਜਿਹੀ ਫੌਜ ਨਾਲ ਲੈ ਕੇ ਗੁਰੂ ਜੀ ਸ਼ਿਕਾਰ ਖੇਡ ਰਹੇ ਸਨ। ਅਚਨਚੇਤ ਦੋ ਰਾਜੇ ਉਹਨਾਂ ਉੱਪਰ ਆ ਪਏ। ਰਾਜਿਆਂ ਦਾ ਖ਼ਿਆਲ ਸੀ, ਨਿੱਕੀਆਂ ਜਾਤਾਂ ਦੇ ਮੁੱਠੀ ਭਰ ਬੰਦੇ, ਜੋ ਗੁਰੂ ਜੀ ਦੇ ਨਾਲ ਹਨ, ਇਹਨਾਂ ਨੂੰ ਸਾਡੇ ਬਹਾਦਰਾਂ ਛੱਤਰੀਆਂ ਨੇ ਝੱਟ ਮਾਰ ਲੈਣਾ ਹੈ, ਪਰ ਉਹਨਾਂ ਦੇ ਕਿਆਫੇ ਗਲਤ ਨਿਕਲੇ। ਗੁਰੂ ਜੀ ਦੇ ਸ਼ੇਰ ਸੂਰਬੀਰਾਂ ਨੇ ਉਹਨਾਂ 'ਛੱਤਰੀਆਂ' ਦੇ ਛੱਕੇ ਛੁਡਾ ਦਿੱਤੇ। ਇਕ ਰਾਜਾ ਮਾਰਿਆ ਗਿਆ। ਦੂਜੇ ਦੀ ਬਾਂਹ ਵੱਢੀ ਗਈ। ਉਹ ਚੀਕਾਂ ਮਾਰਦਾ ਭੱਜ ਗਿਆ। ਇਹ ਗੱਲ ਸੰਮਤ ੧੭੫੭ ਦੀ ਹੈ।

ਪਹਾੜੀ ਰਾਜਿਆਂ ਨੇ ਸਰਹੰਦ ਦੇ ਨਵਾਬ ਨੂੰ ਬੇਨਤੀ ਕੀਤੀ ਕਿ ਗੁਰੂ ਜੀ ਸਾਡੇ ਤੁਹਾਡੇ ਦੋਹਾਂ ਲਈ ਖ਼ਤਰਾ ਹਨ। ਜੇ ਤੁਸੀਂ ਸਾਡੀ ਸਹਾਇਤਾ ਕਰੋ, ਤਾਂ ਅਸੀਂ ਇਹਨਾਂ ਨੂੰ ਹਰਾ ਕੇ ਨਸਾ ਭਜਾ ਜਾਂ ਮੁਕਾ ਦੇਈਏ।

ਸੰਮਤ ੧੭੫੮ ਦੇ ਸ਼ੁਰੂ ਵਿਚ ਸਰਹਿੰਦ ਦੇ ਨਵਾਬ ਨੇ ਪੈਂਦਾ ਖਾਂ ਤੇ ਦੀਨਾ ਬੇਗ ਦੀ ਕਮਾਨ ਹੇਠ ਦਸ ਹਜ਼ਾਰ ਫੌਜ ਭੇਜੀ। ਵੀਹ ਹਜ਼ਾਰ ਫੌਜ

ਰਾਜਿਆਂ ਦੀ ਆਪਣੀ ਸੀ। ਮਿਲਵੀਂ ਫੌਜ ਨੇ ਅਨੰਦਪੁਰ ਉੱਤੇ ਹੱਲਾ ਕੀਤਾ। ਚੋਖਾ ਚਿਰ ਲੜਾਈ ਹੋਈ। ਪੈਂਦਾ ਖਾਂ ਨੂੰ ਗੁਰੂ ਜੀ ਨੇ ਤੀਰ ਨਾਲ ਵਿੰਨ੍ਹ ਕੇ ਪਾਰ ਬੁਲਾਇਆ। ਪਹਾੜੀਏ ਸਿਰਾਂ 'ਤੇ ਪੈਰ ਰੱਖ ਕੇ ਹਰਨ ਹੋ ਗਏ। ਦੀਨ ਬੇਗ ਜ਼ਖਮੀ ਹੋ ਕੇ ਭੱਜ ਗਿਆ। ਮਗਰੇ-ਮਗਰ ਸ਼ਾਹੀ ਫੌਜ ਵੀ ਤਿੱਤਰ ਹੋ ਗਈ।

ਇਸ ਹਾਰ ਮਗਰੋਂ ਰਾਜਿਆਂ ਨੇ ਫਿਰ ਵਿਉਂਤਾਂ ਕਰਨੀਆਂ ਅਰੰਭ ਦਿੱਤੀਆਂ। ਹੁਣ ਉਨ੍ਹਾਂ ਨੇ ਇਰਾਦਾ ਕੀਤਾ ਕਿ ਰੰਘੜਾਂ ਤੇ ਗੁੱਜਰਾਂ ਨੂੰ ਨਾਲ ਲੈ ਕੇ ਅਨੰਦਪੁਰ ਦਾ ਘੇਰਾ ਘੱਤਿਆ ਜਾਵੇ।

ਪਰ ਪਹਿਲਾਂ ਉਹਨਾਂ ਨੇ ਡਰਾਵਾ, ਧਮਕੀ ਵਰਤ ਵੇਖਣ ਦਾ ਫੈਸਲਾ ਕੀਤਾ। ਸਲਾਹ ਕਰਕੇ ਭੀਮ ਚੰਦ ਕਹਿਲੂਰੀਏ ਨੇ ਗੁਰੂ ਜੀ ਨੂੰ ਚਿੱਠੀ ਲਿਖੀ, 'ਜਾਂ ਤਾਂ ਸਾਡੀ ਰਿਆਸਤ ਵਿੱਚੋਂ ਚਲੇ ਜਾਓ, ਨਹੀਂ ਤਾਂ ਰਈਅਤ ਬਣ ਕੇ ਰਹੋ ਤੇ ਟਕੇ ਭਰੋ!'

ਗੁਰੂ ਜੀ ਨੇ ਉੱਤਰ ਦਿੱਤਾ ਕਿ ਇਹਨਾਂ ਦੋਹਾਂ ਗੱਲਾਂ ਵਿਚੋਂ ਅਸੀਂ ਕੋਈ ਵੀ ਕਰਨ ਨੂੰ ਤਿਆਰ ਨਹੀਂ।

ਇਸ ਉੱਤਰ ਦੇ ਆਉਣ 'ਤੇ ਰਾਜਾ ਭੀਮ ਚੰਦ ਨੇ ਹੋਰ ਰਾਜਿਆਂ ਨੂੰ ਅਤੇ ਰੰਘੜਾ ਤੇ ਗੁਜਰਾਂ ਨੂੰ ਨਾਲ ਲੈ ਕੇ ਅਨੰਦਪੁਰ ਉੱਤੇ ਚੜ੍ਹਾਈ ਕੀਤੀ। ਕੁਝ ਚਿਰ ਅਨੰਦਪੁਰੋਂ ਬਾਹਰ ਲੜਾਈ ਹੋਈ। ਪਹਾੜੀ ਫੌਜਾਂ ਦੇ ਚੰਗੇ ਆਹੂ ਲੱਥੇ। ਫਿਰ ਉਹਨਾਂ ਨੇ ਲੜਨ ਦੀ ਥਾਂ ਸ਼ਹਿਰ ਉਦਾਲੇ ਘੇਰਾ ਘੱਤ ਲਿਆ।

ਇਕ ਦਿਨ ਉਹਨਾਂ ਨੇ ਸੁੱਖੇ ਸ਼ਰਾਬ ਨਾਲ ਮਸਤ ਕੀਤਾ ਹੋਇਆ ਇਕ ਹਾਥੀ ਤਿਆਰ ਕੀਤਾ। ਇਸ ਦੇ ਮੱਥੇ ਉੱਪਰ ਪੱਕੀਆਂ ਢਾਲਾਂ ਤੇ ਨੇਜ਼ੇ ਆਦਿ ਬੱਧੇ ਗਏ। ਇਸ ਨੂੰ ਅੱਗੇ ਲਾ ਕੇ ਪਹਾੜੀ ਫੌਜਾਂ ਕਿਲ੍ਹੇ ਵੱਲ ਨੂੰ ਵਧੀਆਂ। ਉਹਨਾਂ ਦਾ ਖਿਆਲ ਸੀ ਕਿ ਹਾਥੀ ਟੱਕਰ ਮਾਰ ਕੇ ਦਰਵਾਜ਼ਾ ਭੰਨ ਦੇਵੇਗਾ ਅਤੇ ਅਸੀਂ ਕਿਲ੍ਹਾ ਸਰ ਕਰ ਲਵਾਂਗੇ। ਗੁਰੂ ਜੀ ਨੇ ਭਾਈ ਬਚਿੱਤਰ ਸਿੰਘ ਨੂੰ ਹਾਥੀ ਦਾ ਟਾਕਰਾ ਕਰਨ ਭੇਜਿਆ। ਉਸ ਨੇ ਹਾਥੀ ਦੇ ਮੱਥੇ ਵਿਚ ਅਜਿਹੇ

ਜ਼ੋਰ ਨਾਲ ਨੇਜ਼ਾ ਠੋਕਿਆ ਕਿ ਉਹ ਢਾਲਾਂ ਤਵੇ ਵਿੰਨ੍ਹ ਕੇ ਹਾਥੀ ਦੇ ਮੱਥੇ ਵਿਚ ਜਾ ਖੁਭਿਆ। ਹਾਥੀ ਡਾਡਾਂ ਮਾਰਦਾ ਤੇ ਪਹਾੜੀਆਂ ਦੀਆਂ ਫੌਜਾਂ ਮਿੱਧਦਾ ਨੱਠ ਗਿਆ। ਕੁਝ ਚਿਰ ਮਗਰੋਂ ਗੁੱਜਰਾਂ ਤੇ ਰੰਘੜਾਂ ਦੀ ਮਾਂਗਵੀ ਧਾੜ ਵੀ ਖਿਸਕੂੰ ਹੋ ਗਈ ਤੇ ਫਿਰ ਪਹਾੜੀਏ ਵੀ ਤਿੱਤਰ ਹੋ ਗਏ।

ਇਸ ਜੰਗ ਮਗਰੋਂ ਕੁਝ ਸਮਾਂ ਗੁਰੂ ਜੀ ਬਸੌਲੀ ਭਬੌਰ ਜਾ ਟਿਕੇ, ਪਰ ਪਹਾੜੀ ਰਾਜੇ ਚੈਨ ਨਾਲ ਨਾ ਬੈਠੇ। ਕੁਝ ਚਿਰ ਮਗਰੋਂ ਉਹਨਾਂ ਨੇ ਸੱਯਦ ਬੇਗ ਤੇ ਅਲਫ ਖਾਂ ਦੋਹਾਂ ਜਰਨੈਲਾਂ ਨੂੰ ਚੜ੍ਹਾ ਲਿਆਂਦਾ। ਇਹਨਾਂ ਵਿਚੋਂ ਸੱਯਦ ਬੇਗ ਤਾਂ ਗੁਰੂ ਜੀ ਦਾ ਸੇਵਕ ਬਣ ਗਿਆ ਅਤੇ ਅਲਫ ਖਾਂ ਮੂੰਹ ਦੀ ਖਾ ਕੇ ਮੁੜ ਗਿਆ। ਇਸ ਤੋਂ ਥੋੜ੍ਹਾ ਸਮਾਂ ਪਿੱਛੋਂ ਉਹਨਾਂ ਨੇ ਇਕ ਹੋਰ ਜਰਨੈਲ ਸੈਦ ਖਾਂ ਨੂੰ ਲਿਆਂਦਾ। ਗੁਰੂ ਜੀ ਦੀ ਫੌਜ ਦੇ ਨਾਲ ਆਪ ਦੇ ਮੁਸਲਮਾਨ ਸੇਵਕਾਂ ਮੈਮੂੰ ਖਾਂ ਤੇ ਸੱਯਦ ਬੇਗ ਨੇ ਉਸ ਦਾ ਟਾਕਰਾ ਕੀਤਾ। ਗੁਰੂ ਜੀ ਦੇ ਦਰਸ਼ਨ ਕਰਕੇ ਉਹ ਵੀ ਆਪ ਦਾ ਮੁਰੀਦ ਬਣ ਗਿਆ। ਮਗਰੋਂ ਉਹ ਗੁਰੂ ਜੀ ਦੇ ਨਾਲ ਹੋ ਕੇ ਉਨ੍ਹਾਂ ਦੇ ਵੈਰੀਆਂ ਨਾਲ ਲੜਦਾ ਸ਼ਹੀਦ ਹੋਇਆ।

ਇਸ ਤਰ੍ਹਾਂ ਘੜੀ-ਮੁੜੀ ਹਾਰ ਖਾਣ ਤੋਂ ਪਹਾੜੀ ਰਾਜਿਆਂ ਨੂੰ ਯਕੀਨ ਹੋ ਗਿਆ ਕਿ ਅਸੀਂ ਗੁਰੂ ਜੀ ਨੂੰ ਹਰਾ ਨਹੀਂ ਸਕਾਂਗੇ ਅਤੇ ਨਾ ਹੀ ਸਰਹਿੰਦ ਦੀ ਫੌਜ ਜਾਂ ਹੋਰ ਮਾਂਗਵੀਆਂ ਤੇ ਭਾੜੇ ਦੀਆਂ ਧਾੜਾਂ ਹੀ ਕੁਝ ਕਰ ਸਕਣਗੀਆਂ। ਇਸ ਕਰਕੇ ਉਨ੍ਹਾਂ ਨੇ ਬਾਦਸ਼ਾਹ ਔਰੰਗਜ਼ੇਬ ਵੱਲ ਅਰਜ਼ੀ ਭੇਜੀ। ਇਸ ਅਰਜ਼ੀ ਵਿੱਚ ਉਨ੍ਹਾਂ ਨੇ ਆਪਣੇ ਆਪ ਨੂੰ ਮੁਗ਼ਲ ਰਾਜ ਦੇ ਨਿਮਕ-ਹਲਾਲ ਤਾਬੇਦਾਰ ਦੱਸਿਆ ਅਤੇ ਗੁਰੂ ਜੀ ਨੂੰ, ਮੁਗ਼ਲ ਰਾਜ ਦੇ ਤਾਬੇਦਾਰ ਹਮਾਇਤੀਆਂ ਦੇ, ਇਸਲਾਮ ਦੇ ਅਤੇ ਹਿੰਦੂ ਧਰਮ ਦੇ ਵੈਰੀ ਜ਼ਾਹਿਰ ਕੀਤਾ। ਫਿਰ ਕਿਹਾ ਕਿ ਅਸਾਂ ਸਾਰਿਆਂ ਨੇ ਰਲ ਕੇ ਵੀ ਅਤੇ ਸੂਬਾ ਸਰਹਿੰਦ ਦੀ ਸਹਾਇਤਾ ਨਾਲ ਵੀ ਸਾਰਾ ਜ਼ੋਰ ਲਾਇਆ ਹੈ, ਪਰ ਅਸੀਂ ਸਫਲ ਨਹੀਂ ਹੋ ਸਕੇ। ਬਾਦਸ਼ਾਹੀ; ਤਾਕਤ ਹੀ ਇਸ ਜ਼ਬਰਦਸਤ ਸਾਂਝੇ ਵੈਰੀ ਦਾ ਖਾਤਮਾ ਕਰ ਸਕਦੀ ਹੈ।

ਔਰੰਗਜ਼ੇਬ ਉਸ ਵੇਲੇ ਦੱਖਣ ਵਿੱਚ ਸੀ। ਉਸ ਨੇ ਸੂਬਾ ਲਾਹੌਰ ਤੇ ਸੂਬਾ ਸਰਹਿੰਦ ਨੂੰ ਹੁਕਮ ਭੇਜਿਆ ਕਿ ਪਹਾੜੀ ਰਾਜਿਆਂ ਦੇ ਨਾਲ ਹੋ ਕੇ ਗੁਰੂ ਜੀ ਉੱਪਰ ਹਮਲਾ ਕੀਤਾ ਜਾਵੇ ਅਤੇ ਉਹਨਾਂ ਨੂੰ ਹਰਾਏ ਬਿਨਾਂ ਜੰਗ ਬੰਦ ਨਾ ਕੀਤਾ ਜਾਵੇ। ਇਸ ਹੁਕਮ ਮੂਜਬ ਲਾਹੌਰ ਤੇ ਸਰਹੰਦ ਦੀ ਸ਼ਾਹੀ ਫੌਜ ਨੇ ਪਹਾੜੀ ਰਾਜਿਆਂ ਦੀ ਸੈਨਾ ਅਤੇ ਆਸ-ਪਾਸ ਦੇ ਗੁੱਜਰਾਂ ਤੇ ਰੰਘੜਾਂ ਨਾਲ ਰਲ ਕੇ ਅਨੰਦਪੁਰ ਉੱਤੇ ਹਮਲਾ ਕੀਤਾ। ਸਿੱਖਾਂ ਦੀ ਗਿਣਤੀ ਦਸ ਕੁ ਹਜ਼ਾਰ ਸੀ ਅਤੇ ਵਿਰੋਧੀ ਸੈਨਾ ਲੱਖਾਂ ਦੀ ਗਿਣਤੀ ਵਿੱਚ ਸੀ। ਬਹੁਤ ਭਿਆਨਕ ਜੰਗ ਸ਼ੁਰੂ ਹੋ ਪਿਆ। ਹਿੰਦੂਆਂ ਤੇ ਮੁਸਲਮਾਨਾਂ ਦੀਆਂ ਰਲਵੀਆਂ ਫੌਜਾਂ ਦੇ ਹੱਲਿਆਂ ਦਾ ਸਿੱਖਾਂ ਨੇ ਬੇ-ਮਿਸਾਲ ਬੀਰਤਾ ਨਾਲ ਟਾਕਰਾ ਕੀਤਾ ਅਤੇ ਹਰੇਕ ਹੱਲੇ ਦਾ ਮੂੰਹ ਤੋੜਵਾਂ ਜਵਾਬ ਦਿੱਤਾ। ਲੜਾਈ ਲੱਗੀ ਰਹੀ ਪਰ ਹਾਰ ਜਿੱਤ ਦਾ ਫੈਸਲਾ ਹੁੰਦਾ ਨਾ ਜਾਪੇ।

ਜੰਗ ਦੇ ਕਾਰਣ ਤੇ ਖਾਸ ਕਰਕੇ ਸ਼ਾਹੀ ਫੌਜ ਦੇ ਉਤਾਰੇ ਤੋਂ ਹੁੰਦੇ ਉਜਾੜੇ ਦੇ ਕਾਰਨ, ਪਹਾੜੀ ਇਲਾਕਾ ਬਰਬਾਦ ਹੋ ਰਿਹਾ ਸੀ। ਜੰਗ ਵਿੱਚ ਸਫਲਤਾ ਹੁੰਦੀ ਨਹੀਂ ਸੀ ਦਿਸਦੀ। ਸਾਰੇ ਤੰਗ ਆ ਚੁੱਕੇ ਸਨ। ਰਾਜਿਆਂ ਤੇ ਮੁਗ਼ਲ ਜਰਨੈਲਾਂ ਨੇ ਗੁਰੂ ਜੀ ਨੂੰ ਕਿਲ੍ਹੇ ਵਿਚੋਂ ਕੱਢਣ ਦੀ ਇਕ ਵਿਉਂਤ ਸੋਚੀ। ਉਹਨਾਂ ਨੇ ਗੁਰੂ ਜੀ ਨੂੰ ਕਸਮਾਂ ਭਰੀ ਚਿੱਠੀ ਲਿਖੀ ਅਤੇ ਇਕ ਚਿੱਠੀ ਬਾਦਸ਼ਾਹ ਵਲੋਂ ਵੀ ਮੰਗਵਾ ਕੇ ਭੇਜੀ, ਜਿਨ੍ਹਾਂ ਵਿੱਚ ਕਿਹਾ ਗਿਆ ਕਿ ਜੇ ਗੁਰੂ ਜੀ ਕਿਲ੍ਹਾ ਖਾਲੀ ਕਰਕੇ ਚਲੇ ਜਾਣ, ਤਾਂ ਉਹਨਾਂ ਨੂੰ ਕਿਸੇ ਪ੍ਰਕਾਰ ਦੀ ਤਕਲੀਫ ਨਹੀਂ ਦਿੱਤੀ ਜਾਵੇਗੀ ਤੇ ਉਨ੍ਹਾਂ ਦੇ ਰਾਹ ਵਿਚ ਕੋਈ ਰੋਕ ਨਹੀਂ ਪਾਈ ਜਾਵੇਗੀ।

ਬਹੁਤ ਸਾਰੇ ਸਿੱਖ ਸ਼ਹੀਦ ਹੋ ਚੁੱਕੇ ਸਨ। ਬਾਕੀ ਦੇ ਭੁੱਖ, ਤੇਹ ਤੋਂ ਆਤੁਰ ਹੋ ਗਏ ਸਨ ਕਿਉਂਕਿ ਘੇਰਾ ਪਾ ਰਹੀ ਫੌਜ ਨੇ ਅੰਦਰ ਰਸਦ ਪਾਣੀ ਆਉਣੋਂ ਰੋਕ ਛੱਡਿਆ ਹੋਇਆ ਸੀ। ਇਸ ਕਰਕੇ ਜਦ ਬਾਹਰੋਂ ਕਸਮਾਂ ਤੇ ਇਕਰਾਰਾਂ ਵਾਲੀਆਂ ਚਿੱਠੀਆਂ ਆਈਆਂ ਤਾਂ ਸਿੱਖਾਂ ਨੇ ਕਿਲ੍ਹਾ ਖਾਲੀ ਕਰਕੇ ਜਾਣ ਲਈ ਖਾਹਿਸ਼ ਜ਼ਾਹਿਰ ਕੀਤੀ। ਗੁਰੂ ਜੀ ਨੇ ਉਨ੍ਹਾਂ ਨੂੰ ਸਮਝਾਇਆ ਕਿ ਇਹਨਾਂ

ਪਹਾੜੀਆਂ ਤੇ ਤੁਰਕਾਂ ਦੀਆਂ ਕਸਮਾਂ ਦਾ ਇਤਬਾਰ ਨਹੀਂ ਕਰਨਾ ਚਾਹੀਦਾ, ਪਰ ਲੋਕੀਂ ਘਬਰਾਏ ਹੋਏ ਸਨ। ਉਹ ਜਾਣ ਲਈ ਜ਼ਿਦ ਕਰਨ ਲੱਗੇ। ਗੁਰੂ ਜੀ ਨੇ ਕਿਹਾ ਕਿ ਇਕ ਮਹੀਨਾ ਹੋਰ ਠਹਿਰੋ, ਪਰ ਤਿੰਨਾਂ ਸਾਲਾਂ ਦੇ ਜੰਗ ਦੀਆਂ ਤਕਲੀਫਾਂ ਅਤੇ ਹੁਣ ਭੁੱਖ ਤੇ ਤੇਹ ਦੇ ਕਸ਼ਟਾਂ ਤੋਂ ਸਿੱਖ ਬਿਆਕੁਲ ਜਿਹੇ ਹੋ ਗਏ ਸਨ। ਗੁਰੂ ਜੀ ਨੇ ਕਿਹਾ-ਜਿਨ੍ਹਾਂ ਨੇ ਜਾਣਾ ਹੈ ਉਹ ਬੇਦਾਵਾ ਲਿਖ ਦੇਣ ਅਤੇ ਚਲੇ ਜਾਣ। ਕੁਝ ਸਿੱਖਾਂ ਨੇ ਲਿਖ ਦਿੱਤਾ ਕਿ 'ਨਾ ਤੁਸੀਂ ਸਾਡੇ ਗੁਰੂ ਅਤੇ ਨਾ ਅਸੀਂ ਤੁਹਾਡੇ ਸਿੱਖ।' ਇਹ ਬੇਦਾਵਾ ਲਿਖ ਕੇ ਉਹ ਚਲੇ ਗਏ।

ਕੁਝ ਦਿਨਾਂ ਮਗਰੋਂ ਸਾਰੇ ਸਿੱਖਾਂ ਦੀ ਰਾਏ ਕਿਲ੍ਹਾ ਖਾਲੀ ਕਰਨ ਦੇ ਹੱਕ ਵਿਚ ਹੋ ਗਈ। ਗੁਰੂ ਜੀ ਨੇ ੬ ਪੋਹ ਸੰਮਤ ੧੭੬੧ ਨੂੰ ਗੁਰਬਖਸ਼ ਰਾਏ ਉਦਾਸੀ ਨੂੰ ਗੁਰ-ਅਸਥਾਨਾਂ ਦੀ ਸੇਵਾ ਸੌਂਪ ਕੇ ਅੱਧੀ ਰਾਤ ਵੇਲੇ ਕਿਲ੍ਹਾ ਖਾਲੀ ਕਰ ਦਿੱਤਾ ਅਤੇ ਰੋਪੜ ਵੱਲ ਚੱਲ ਪਏ। ਆਪ ਦੇ ਨਾਲ ਪੰਜ ਕੁ ਸੌ ਸਿੱਖ ਸਨ। ਉਹਨਾਂ ਦੇ ਕਿਲ੍ਹੇ ਤੋਂ ਬਾਹਰ ਨਿਕਲਣ ਦਾ ਪਤਾ ਲਗਦਿਆਂ ਹੀ ਪਹਾੜੀਆਂ ਤੇ ਤੁਰਕਾਂ ਨੇ ਆਪਣੀਆਂ ਕਸਮਾਂ ਭੁਲਾ ਕੇ ਗੁਰੂ ਜੀ ਦਾ ਪਿੱਛਾ ਕੀਤਾ। ਰਾਤ ਦਾ ਹਨੇਰਾ ਸੀ ਤੇ ਮੀਂਹ ਵਰ੍ਹਦਾ ਸੀ। ਸਰਸਾ ਦੇ ਕੰਢੇ ਘਮਸਾਣ ਦੀ ਲੜਾਈ ਹੋਈ। ਕਈ ਸਿੰਘ ਸੂਰਬੀਰ ਸ਼ਹੀਦ ਹੋ ਗਏ। ਦਿਨ ਦੀ ਲੋਅ ਲੱਗੀ। ਕੱਟ-ਵੱਢ ਦੀ ਭਿਆਨਕ ਝਾਕੀ ਸਭ ਦਿਸ ਪਈ, ਪਰ ਗੁਰੂ ਜੀ ਰਤੀ ਨਾ ਡੋਲੇ। ਉਧਰ ਤੋਪਾਂ ਚੱਲ ਰਹੀਆਂ ਸਨ ਅਤੇ ਤੀਰ ਵਰ੍ਹ ਰਹੇ ਸਨ। ਇਧਰ ਗੁਰੂ ਜੀ ਨਿਤ ਦੇ ਨੇਮ ਮੂਜਬ ਸਵੇਰ ਦਾ ਦੀਵਾਨ ਲਾ ਕੇ ਬਾਣੀ ਦਾ ਪਾਠ ਤੇ ਕੀਰਤਨ ਕਰ ਰਹੇ ਸਨ। ਫਿਰ ਸਰਸਾ ਨਦੀ ਪਾਰ ਕਰਨ ਦੀ ਤਿਆਰੀ ਕੀਤੀ ਗਈ। ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ ਨੇ ਕੁਝ ਸਿੱਖਾਂ ਨੂੰ ਨਾਲ ਲੈ ਕੇ ਵੈਰੀ ਨੂੰ ਡੱਕਿਆ। ਬਾਕੀ ਦਾ ਡੇਰਾ ਨਦੀ ਵਿਚ ਕੁੱਦ ਪਿਆ। ਜਦ ਬਾਕੀ ਦਾ ਸੰਗ ਨਦੀ ਪਾਰ ਕਰ ਗਿਆ ਤਾਂ ਬਾਬਾ ਅਜੀਤ ਸਿੰਘ ਜੀ ਤੇ ਉਹਨਾਂ ਦੇ ਸਾਥੀ ਵੀ ਨਦੀ ਪਾਰ ਕਰ ਕੇ ਸੰਗ ਦੇ ਨਾਲ ਜਾ ਰਲੇ। ਇਸ ਮੌਕੇ 'ਤੇ ਗੜਬੜ ਜਿਹੀ ਮਚ ਗਈ ਸੀ। ਗੁਰੂ ਜੀ ਦਾ ਬਹੁਤ ਸਾਰਾ ਅਸਬਾਬ

ਸਮਿਆਨ ਨਦੀ ਵਿਚ ਰੁੜ੍ਹ ਗਿਆ। ਨਾਲ ਹੀ ਸਾਲਾਂ ਭਰ ਦੀ ਮਿਹਨਤ ਨਾਲ ਤਿਆਰ ਕੀਤੇ ਕਈ ਗ੍ਰੰਥ ਵੀ ਰੁੜ੍ਹ ਗਏ। ਗੁਰੂ ਜੀ ਦੀ ਮਾਤਾ ਜੀ ਤੇ ਛੋਟੇ ਦੋ ਸਾਹਿਬਜ਼ਾਦੇ ਸੰਗ ਨਾਲੋਂ ਨਿੱਖੜ ਗਏ। ਗੁਰੂ ਜੀ ਰੋਪੜ ਵੱਲ ਨੂੰ ਗਏ। ਉਥੋਂ ਆਪ ਨੇ ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਕੌਰ ਜੀ ਨੂੰ ਭਾਈ ਮਨੀ ਸਿੰਘ ਜੀ ਨਾਲ ਦਿੱਲੀ ਵੱਲ ਭੇਜ ਦਿੱਤਾ।

ਰੋਪੜ ਤੋਂ ਗੁਰੂ ਜੀ ਚਮਕੌਰ ਵੱਲ ਨੂੰ ਹੋਏ। ਆਪ ਦੇ ਨਾਲ ਵੱਡੇ ਦੋ ਸਾਹਿਬਜ਼ਾਦੇ ਤੇ ੪੦ ਸਿੱਖ ਸਨ। ਚਮਕੌਰ ਦੇ ਪਾਸ ਪੁੱਜ ਕੇ ਪਹਿਲਾਂ ਗੁਰੂ ਜੀ ਇਕ ਬਾਗ ਵਿਚ ਜਾ ਠਹਿਰੇ। ਉਥੋਂ ਚੱਲ ਕੇ ਆਪ ਚਮਕੌਰ ਦੀ ਕੱਚੀ ਗੜ੍ਹੀ ਵਿਚ ਗਏ ਅਤੇ ਵਾਹੋ-ਦਾਹੀ ਮਗਰ ਆ ਰਹੀ ਸ਼ਾਹੀ ਫੌਜ ਦੇ ਟਾਕਰੇ ਲਈ ਤਿਆਰ ਹੋਏ। ਆਪ ਨੇ ਹਰੇਕ ਕੰਧ ਉੱਤੇ ਅੱਠ ਅੱਠ ਸਿੰਘ ਨੀਅਤ ਕੀਤੇ ਅਤੇ ਮੋਰਚੇ-ਬੰਦੀ ਕਰ ਕੇ ਵੈਰੀ ਦੀ ਉਡੀਕ ਕਰਨ ਲੱਗੇ। ਸ਼ਾਹੀ ਫੌਜ ਵੀ ਛੇਤੀ ਅੱਪੜ ਗਈ। ਉਸ ਦੀ ਗਿਣਤੀ ਕਈ ਹਜ਼ਾਰ ਸੀ, ਨਹੀਂ ਸਗੋਂ ਜ਼ਫਰਨਾਮੇ ਵਿਚ ਗੁਰੂ ਜੀ ਦੇ ਆਪਣੇ ਕਥਨ ਮੁਜਬ ਇਸ ਫੌਜ ਦੀ ਗਿਣਤੀ ਦਸ ਲੱਖ ਸੀ। ਗੁਰੂ ਜੀ ਪਾਸ ਕੇਵਲ ੪੦ ਹੀ ਸੂਰਬੀਰ ਸਨ ਅਤੇ ਗੜ੍ਹੀ ਦੀਆਂ ਕੰਧਾਂ ਕੱਚੀਆਂ ਗਾਰੇ ਦੀਆਂ ਸਨ, ਪਰ ਇਹਨਾਂ ਮੁੱਠੀ ਭਰ ਸਿੱਖਾਂ ਨੇ ਅਖੀਰ ਦਮ ਤਕ ਵੈਰੀ ਦਾ ਟਾਕਰਾ ਕੀਤਾ ਅਤੇ ਗੜ੍ਹੀ ਸਰ ਨਾ ਹੋਣ ਦਿੱਤੀ। ਗੁਰੂ ਜੀ ਦੇ ਵੱਡੇ ਦੋਵੇਂ ਸਾਹਿਬਜ਼ਾਦੇ- ਬਾਬਾ ਅਜੀਤ ਸਿੰਘ ਜੀ ਤੇ ਬਾਬਾ ਜੁਝਾਰ ਸਿੰਘ ਜੀ- ਅਤੇ ਪੰਜਾਂ ਵਿਚੋਂ ਤਿੰਨ ਪਿਆਰੇ- ਭਾਈ ਮੁਹਕਮ ਸਿੰਘ ਜੀ, ਭਾਈ ਸਾਹਿਬ ਸਿੰਘ ਜੀ ਤੇ ਭਾਈ ਹਿੰਮਤ ਸਿੰਘ ਜੀ- ਅਤੇ ਹੋਰ ਸਿੱਖ ਸ਼ਹੀਦ ਹੋ ਗਏ। ਕੇਵਲ ਪੰਜ ਸਿੰਘ ਰਹਿ ਗਏ* ਉਹਨਾਂ ਪੰਜਾਂ ਨੇ ਗੁਰਮਤਾ ਸੋਧ ਕੇ ਗੁਰੂ ਜੀ ਅੱਗੇ ਬੇਨਤੀ ਕੀਤੀ ਕਿ ਆਪ ਹੁਣ ਚਲੇ ਜਾਓ। ਪੰਜਾਂ ਸਿੰਘਾਂ ਨੇ ਕਿਹਾ- ਅਸੀਂ ਪੰਜਾਂ ਪਿਆਰਿਆਂ ਦੀ ਹੈਸੀਅਤ ਵਿਚ ਆਪ ਦੇ ਦਿੱਤੇ ਹੱਕ ਮੁਜਬ ਆਪ ਨੂੰ 'ਹੁਕਮ' ਕਰਦੇ ਹਾਂ, ਇਹ ਪੰਥ ਦਾ ਹੁਕਮ ਹੈ, ਜਿਸ ਨੂੰ ਆਪ

*ਇਹ ਸ਼ਹੀਦੀਆਂ ੮ ਪੋਹ ਸੰਮਤ ੧੭੬੧ (੨੨ ਦਸੰਬਰ ਸੰਨ ੧੭੦੪ ਈ:) ਵਾਲੇ ਦਿਨ ਹੋਈਆਂ।

ਸਦਾ ਹੀ ਸਿਰ ਮੱਥੇ 'ਤੇ ਮੰਨਦੇ ਆਏ ਹੋ, ਹਜ਼ੂਰ ਦੇ ਜੀਵਨ ਨਾਲ ਪੰਥ ਜੀਉਂਦਾ ਹੈ।

ਗੁਰੂ ਜੀ ਨੇ ਇਹ ਸਲਾਹ ਮੰਨ ਲਈ। ਪੰਜਾਂ ਸਿੰਘਾਂ ਦੇ ਰੂਪ ਵਿਚ ਪੰਥ ਨੂੰ ਗੁਰਤਾ ਦੇ ਕੇ ਆਪਣਾ ਤੁਰਰਾ ਤੇ ਕਲਗੀ ਭਾਈ ਸੰਤ ਸਿੰਘ ਜੀ ਨੂੰ ਪਹਿਨਾ ਕੇ ਗੜ੍ਹੀ ਦੀ ਕਮਾਨ ਭਾਈ ਸੰਤ ਸਿੰਘ ਜੀ ਨੂੰ ਸੌਂਪ ਕੇ ਆਪ ਰਾਤ ਵੇਲੇ ਤੁਰ ਪਏ। ਨਾਲ ਹੀ ਤਾੜੀ ਮਾਰ ਕੇ ਆਪ ਨੇ ਉੱਚੀ ਆਵਾਜ਼ ਵਿਚ ਸ਼ਾਹੀ ਫੌਜ ਨੂੰ ਕਹਿ ਦਿੱਤਾ-'ਗੁਰੂ ਚਲਿਆ ਜੇ।' ਗੜ੍ਹੀ ਵਿਚੋਂ ਭਾਈ ਦਇਆ ਸਿੰਘ ਜੀ, ਭਾਈ ਧਰਮ ਸਿੰਘ ਜੀ ਤੇ ਭਾਈ ਮਾਨ ਸਿੰਘ ਜੀ ਆਪ ਦੇ ਨਾਲ ਨਿਕਲੇ, ਪਰ ਹਨੇਰੇ ਵਿੱਚ ਉਹ ਵੀ ਨਿੱਖੜ ਗਏ। ਪਹੁ ਫੁਟਾਲੇ ਦੇ ਵੇਲੇ ਆਪ ਕਿੜੀ ਪਿੰਡ ਦੇ ਪਾਸ ਪੁੱਜੇ। ਉਥੋਂ ਦੇ ਦੋਂਹ ਗੁੱਜਰਾਂ ਅਲਫੂ ਤੇ ਗਾਮੂ ਨੇ ਗੁਰੂ ਜੀ ਨੂੰ ਫੜਾਉਣਾ ਚਾਹਿਆ। ਗੁਰੂ ਜੀ ਨੇ ਦੋਹਾਂ ਨੂੰ ਝਟਕਾ ਦਿੱਤਾ। ਉਥੋਂ ਚਲ ਕੇ ਤੇ ਦੋ ਦਿਨ ਰਾਤੋ-ਰਾਤ ਸਫਰ ਕਰ ਕੇ ਆਪ ਮਾਛੀਵਾੜੇ ਪੁੱਜੇ। ਇਥੇ ਆਪ ਇਕ ਬਾਗ ਵਿਚ ਸੌਂ ਗਏ। ਉਸ ਵੇਲੇ ਭਰ ਸਿਆਲ ਦੀ ਰੁੱਤੇ, ਭੁੱਖਣ ਭਾਣੇ ਰਹਿ ਕੇ ਕਈ ਦਿਨਾਂ ਤੇ ਰਾਤਾਂ ਦੇ ਨੰਗੀਂ ਪੈਰੀਂ ਕੀਤੇ ਸਫਰ ਦੇ ਕਾਰਨ ਆਪ ਦਾ ਸਰੀਰ ਥੱਕੇਵੇਂ ਨਾਲ ਚੂਰ ਹੋ ਚੁੱਕਿਆ ਸੀ। ਆਪ ਦੇ ਗਲ ਦੇ ਕਪੜੇ ਝਾੜੀਆਂ ਨਾਲ ਅੜ-ਅੜ ਕੇ ਲੀਰੋ-ਲੀਰ ਹੋ ਚੁੱਕੇ ਸਨ। ਆਪ ਦੇ ਪੈਰ ਨੰਗੇ ਸਨ ਤੇ ਕੰਡਿਆਂ ਨਾਲ ਵਿਝ ਗਏ ਸਨ। ਕਈ ਦਿਨ ਲਹੂ ਦਾ ਗੇੜ ਕਾਇਮ ਰੱਖਣ ਲਈ ਆਪ ਨੇ ਅੱਕ ਦੀਆਂ ਕਰੂੰਬਲੀਆਂ ਖਾਧੀਆਂ ਅਤੇ ਢੀਮ ਦਾ ਸਿਰਹਾਣਾ ਬਣਾ ਕੇ ਵਾਹਣਾਂ ਵਿਚ ਸਿਆਲਾਂ ਦੀਆਂ ਠੰਢੀਆਂ ਰਾਤਾਂ ਕੱਟੀਆਂ, ਪਰ ਆਪ ਦਾ ਦਿਲ ਉਜੇਹਾ ਹੀ ਚੜ੍ਹਦੀਆਂ ਕਲਾਂ ਵਿਚ ਕਾਇਮ ਰਿਹਾ। ਜਦ ਆਪ ਸੌਂਦੇ ਵੀ ਸਨ ਤਾਂ ਹੱਥ ਵਿਚ ਸੂਤੀ ਹੋਈ ਤਲਵਾਰ ਹੁੰਦੀ ਸੀ। ਇਸ ਕਰ ਕੇ ਕਸ਼ਟ ਦੇ ਸਮੇਂ ਆਪ ਨੇ ਹੇਠ ਲਿਖਿਆ ਸ਼ਬਦ ਰਚਿਆ, ਜਿਸ ਤੋਂ ਆਪ ਦੀ ਅਡੋਲ ਚਿਤ ਉੱਚ ਖਿਆਲੀ ਪ੍ਰਗਟ ਹੁੰਦੀ ਹੈ-

ਖਿਆਲ ਪਾਤਸ਼ਾਹੀ ੧੦॥

ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ॥

ਤੁਧ ਬਿਨੁ ਰੋਗੁ ਰਜਾਈਆਂ ਦਾ ਓਢਣ ਨਾਗ ਨਿਵਾਸਾਂ ਦੇ ਰਹਣਾ ॥
ਸੂਲ ਸੁਰਾਹੀ ਖੰਜਰੁ ਪਿਯਾਲਾ ਬਿੰਗ ਕਸਾਈਯਾਂ ਦਾ ਸਹਣਾ ॥
ਯਾਰੜੇ ਦਾ ਸਾਨੂੰ ਸੱਥਰੁ ਚੰਗਾ ਭੱਠ ਖੇੜਿਆ ਦਾ ਰਹਣਾ ॥

ਜਦ ਆਪ ਮਾਛੀਵਾੜੇ ਦੇ ਬਾਗ ਵਿਚ ਟਿੰਡ ਦਾ ਸਿਰਹਾਨਾ ਬਣਾ ਕੇ ਟਿਕੇ ਹੋਏ ਸਨ ਤਾਂ ਭਾਈ ਦਇਆ ਸਿੰਘ ਜੀ, ਭਾਈ ਧਰਮ ਸਿੰਘ ਜੀ ਤੇ ਭਾਈ ਮਾਨ ਸਿੰਘ ਜੀ ਆਪ ਨੂੰ ਆ ਮਿਲੇ। ਉਹਨਾਂ ਨੇ ਦੱਸਿਆ ਕਿ ਵੈਰੀਆਂ ਦੀ ਫੌਜ ਵਾਹੋਦਾਹੀ ਆ ਰਹੀ ਹੈ ਅਤੇ ਬੇਨਤੀ ਕੀਤੀ ਕਿ ਕਿਸੇ ਥਾਂ-ਸਿਰ ਜਾਣਾ ਚਾਹੀਦਾ ਹੈ, ਪਰ ਪੈਰਾਂ ਦੇ ਜ਼ਖ਼ਮਾਂ ਤੇ ਛਾਲਿਆਂ ਦੇ ਕਾਰਨ ਗੁਰੂ ਜੀ ਤੁਰ ਨਹੀਂ ਸਨ ਸਕਦੇ। ਭਾਈ ਮਾਨ ਸਿੰਘ ਜੀ ਆਪ ਨੂੰ ਕੰਧਾੜੇ ਚੁੱਕ ਕੇ ਪਾਸ ਦੇ ਇਕ ਖੂਹ 'ਤੇ ਲੈ ਗਏ। ਉਥੇ ਉਨ੍ਹਾਂ ਨੇ ਜਲ ਛਕਿਆ ਤੇ ਕਈ ਦਿਨਾਂ ਪਿੱਛੋਂ ਇਸ਼ਨਾਨ ਕੀਤਾ। ਇਥੇ ਮਗਰੋਂ 'ਗੁਰਦੁਆਰਾ ਚਰਨ ਕੰਵਲ' ਬਣਿਆ।

ਇਹ ਬਾਗ ਗੁਲਾਬੇ ਮਸੰਦ ਦਾ ਸੀ। ਉਹ ਆਪ ਨੂੰ ਆਪਣੇ ਚੁਬਾਰੇ ਵਿਚ ਲੈ ਗਿਆ। ਕੁਝ ਦਿਨ ਮਹਾਰਾਜ ਜੀ ਉਥੇ ਟਿਕੇ। ਮੁਗ਼ਲ ਫੌਜ ਆਪ ਦੀ ਭਾਲ ਵਿਚ ਪਈ ਫਿਰਦੀ ਸੀ। ਇਸ ਕਰਕੇ ਬਹੁਤਾ ਚਿਰ ਇਥੇ ਟਿਕਣਾ ਠੀਕ ਨਹੀਂ ਸੀ।

ਮਾਛੀਵਾੜੇ ਦੇ ਦੋ ਪਠਾਣ ਭਰਾ, ਨਬੀ ਖਾਂ ਤੇ ਗਨੀ ਖਾਂ, ਕੁਝ ਸਮਾਂ ਗੁਰੂ ਜੀ ਪਾਸ ਨੌਕਰ ਰਹੇ ਸਨ। ਉਹ ਆਪ ਦੇ ਸ਼ਰਧਾਲੂ ਸਨ। ਉਨ੍ਹਾਂ ਨੂੰ ਗੁਰੂ ਜੀ ਨਾਲ ਵਾਪਰੀ ਸਭ ਗੱਲ ਦਾ ਅਤੇ ਆਪ ਦੇ ਮਾਛੀਵਾੜੇ ਵਿਚ ਆਏ ਹੋਣ ਦਾ ਪਤਾ ਲੱਗਾ। ਉਹ ਤੁਰੰਤ ਸੇਵਾ ਲਈ ਹਾਜ਼ਰ ਹੋ ਗਏ। ਉਹਨਾਂ ਦੀ ਤਜਵੀਜ਼ ਮੂਜਬ ਗੁਰੂ ਜੀ ਨੇ ਨੀਲੇ ਕਪੜੇ ਪਹਿਨ ਕੇ ਕੇਸ ਪਿੱਛੇ ਨੂੰ ਸੁੱਟ ਲਏ। ਇਸ ਤਰ੍ਹਾਂ ਭੇਸ ਬਦਲ ਕੇ ਆਪ ਇਕ ਪਾਲਕੀ ਵਿਚ ਬਹਿ ਗਏ। ਨਬੀ ਖਾਂ, ਗਨੀ ਖਾਂ, ਭਾਈ ਧਰਮ ਸਿੰਘ ਤੇ ਭਾਈ ਮਾਨ ਸਿੰਘ ਨੇ ਪਾਲਕੀ ਚੁੱਕੀ ਅਤੇ ਭਾਈ ਦਇਆ ਸਿੰਘ ਪਿੱਛੇ ਚੌਰ ਕਰਦੇ ਗਏ। ਜੇ ਕੋਈ ਪੁੱਛੇ, ਤਾਂ ਗਨੀ ਖਾਂ ਹੋਰੀਂ ਕਹਿ ਦੇਣ ਕਿ ਅਸੀਂ ਉੱਚ ਦੇ ਪੀਰ ਨੂੰ ਲਈ ਜਾ ਰਹੇ ਹਾਂ। ਰਾਹ

ਵਿਚ ਗਸ਼ਤੀ ਫੌਜ ਟੱਕਰ ਪਈ। ਪਾਲਕੀ ਖਲਿਹਾਰੀ ਤੇ ਪੁੱਛ-ਗਿੱਛ ਕੀਤੀ ਗਈ, ਪਰ ਪਠਾਣ ਭਰਾਵਾਂ ਨੇ ਫੌਜ ਦੀ ਤਸੱਲੀ ਕਰਾ ਦਿੱਤੀ। ਵਧੇਰੇ ਪਕਿਆਈ ਕਰਨ ਲਈ ਫੌਜ ਦੇ ਅਫਸਰ ਨੇ ਕਾਜ਼ੀ ਪੀਰ ਮੁਹੰਮਦ ਸਲੋਹ ਵਾਲੇ ਨੂੰ ਸੱਦਿਆ। ਉਸ ਤੋਂ ਗੁਰੂ ਜੀ ਨੇ ਫਾਰਸੀ ਪੜ੍ਹੀ ਸੀ। ਉਸ ਨੇ ਕਹਿ ਦਿੱਤਾ, 'ਇਹਨਾਂ ਮਹਾਂਪੁਰਸ਼ਾਂ ਨੂੰ ਨਾ ਰੋਕੋ, ਇਹ ਸੱਚੇ ਸਾਈਂ ਨੂੰ ਪੁੱਜੇ ਹੋਏ ਪੀਰ ਹਨ।'

ਇਸ ਤਰ੍ਹਾਂ ਪਾਲਕੀ ਵਿਚ ਬੈਠੇ ਗੁਰੂ ਜੀ ਹੇਹਰ (ਜ਼ਿਲ੍ਹਾ ਲੁਧਿਆਣਾ) ਪੁੱਜੇ। ਉਥੇ ਮਹੰਤ ਕ੍ਰਿਪਾਲ ਦਾਸ ਨੇ ਆਪ ਦੀ ਸੇਵਾ ਕੀਤੀ। ਇਥੋਂ ਗੁਰੂ ਜੀ ਨੇ ਗਨੀ ਖਾਂ ਤੇ ਨਬੀ ਖਾਂ ਨੂੰ ਵਿਦਾ ਕੀਤਾ। ਉਨ੍ਹਾਂ ਭਰਾਵਾਂ ਨੂੰ ਆਪ ਨੇ ਸੋਨੇ ਦੇ ਕੜਿਆਂ ਦੀ ਜੋੜੀ ਅਤੇ ਹੁਕਮਨਾਮਾ ਬਖਸ਼ਿਆ। ਉਸ ਹੁਕਮਨਾਮੇ ਵਿਚ ਲਿਖਿਆ ਹੈ ਕਿ ਗਨੀ ਖਾਂ ਤੇ ਨਬੀ ਖਾਂ ਸਾਨੂੰ ਪੁੱਤਰਾਂ ਤੋਂ ਵੱਧ ਪਿਆਰੇ ਹਨ। ਮਹੰਤ ਕ੍ਰਿਪਾਲ ਮੁਸਲਮਾਨ ਹਾਕਮਾਂ ਤੋਂ ਕੁਝ ਡਰਦਾ ਸੀ। ਇਸ ਕਰਕੇ ਗੁਰੂ ਜੀ ਨੇ ਉਸ ਪਾਸ ਬਹੁਤ ਚਿਰ ਠਹਿਰਨਾ ਠੀਕ ਨਾ ਸਮਝਿਆ। ਆਪ ਉਥੋਂ ਤੁਰ ਕੇ ਜੱਟ-ਪੁਰੇ ਪੁੱਜੇ। ਉਥੇ ਇਕ ਚੰਗੇ ਰਸੂਖ ਵਾਲਾ ਤੇ ਘਰੋਂ ਤਕੜਾ ਮੁਸਲਮਾਨ ਜੱਟ, ਰਾਇ ਕਲ੍ਹਾ ਰਹਿੰਦਾ ਸੀ। ਉਸ ਨੇ ਗੁਰੂ ਜੀ ਨੂੰ ਆਦਰ ਭਾ ਨਾਲ ਆਪਣੇ ਘਰ ਉਤਾਰਾ ਦਿੱਤਾ। ਗੁਰੂ ਜੀ ਦੀਆਂ ਮੁਸੀਬਤਾਂ ਕਸ਼ਟਾਂ ਦਾ ਹਾਲ ਸੁਣ ਕੇ ਰਾਏ ਕਲ੍ਹਾ ਤ੍ਰਿਪ-ਤ੍ਰਿਪ ਅੱਥਰੂ ਕੇਰਨ ਤੇ ਜ਼ਾਲਮਾਂ ਨੂੰ ਬਦਸੀਸਾਂ ਦੇਣ ਲੱਗ ਪਿਆ। ਉਸ ਨੇ ਗੁਰੂ ਜੀ ਦੇ ਕਹਿਣ 'ਤੇ ਆਪਣੇ ਮਾਹੀ (ਚਰਵਾਹੇ) ਨੂਰੇ ਨੂੰ ਸਰਹੰਦ ਭੇਜਿਆ ਤਾਂ ਜੁ ਉਹ ਛੋਟੇ ਸਾਹਿਬਜ਼ਾਦਿਆਂ ਦਾ ਪਤਾ ਲਿਆਵੇ। ਮਾਹੀ ਬਹੁਤ ਛੇਤੀ ਮੁੜ ਆਇਆ। ਉਸ ਨੇ ਆ ਕੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਪ੍ਰਸੰਗ* ਸੁਣਾਇਆ ਅਤੇ ਨਾਲ ਹੀ ਦੱਸਿਆ ਕਿ ਆਪ ਦੇ ਮਾਤਾ ਜੀ ਵੀ ਪੋਤਰਿਆਂ ਦੀ ਸ਼ਹੀਦੀ ਦੀ ਖ਼ਬਰ ਸੁਣ ਕੇ ਉਹਨਾਂ ਦੇ ਮਗਰ ਹੀ ਸੱਚ-ਖੰਡ ਨੂੰ ਚਲੇ ਗਏ ਸਨ।

---

*ਇਹ ਪ੍ਰਸੰਗ ਇਸ ਤੋਂ ਪਹਿਲੀ ਧਰਮ ਪੋਥੀ ਵਿਚ ਦਿੱਤਾ ਗਿਆ ਹੈ।*

ਪਰਲ-ਪਰਲ ਅੱਥਰੂ ਕੇਰਦਾ ਨੂਰਾ ਮਾਹੀ ਹਰਕਾਰਾ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਤੇ ਨਵਾਬ ਸਰਹਿੰਦ ਦੇ ਜ਼ੁਲਮ ਦੀ ਵਾਰਤਾ ਸੁਣਾਈ ਗਿਆ। ਰਾਇ ਕਲ੍ਹਾ ਤੇ ਹੋਰ ਸੁਣਨ ਵਾਲੇ ਭੁਬੀਂ-ਭੁਬੀਂ ਰੋਈ ਗਏ, ਪਰ ਪੰਥ ਦੇ ਵਾਲੀ ਅਡੋਲ ਬੈਠੇ ਰਹੇ। ਹੱਥ ਵਿਚਲੇ ਤੀਰ ਦੀ ਨੋਕ ਨਾਲ ਉਹ ਸਹਿਜ ਸੁਭਾਅ ਦੱਭ ਦੇ ਇਕ ਬੂਟੇ ਦੀ ਜੜ੍ਹ ਫੋਲ ਰਹੇ ਸਨ। ਮਾਹੀ ਨੇ ਵਾਰਤਾ ਖਤਮ ਕੀਤੀ, ਦੱਭ ਦਾ ਬੂਟਾ ਪੁੱਟਿਆ ਗਿਆ, ਗੁਰੂ ਜੀ ਦਾ ਹੱਥ ਰੁਕ ਗਿਆ ਤੇ ਉਹਨਾਂ ਨੇ ਕਿਹਾ, ਮੇਰੇ ਪੁੱਤਰ ਮਰੇ ਨਹੀਂ, ਉਹ ਅਮਰ ਹੋ ਗਏ ਤੇ ਕਰਤਾਰ ਦੀ ਗੋਦ ਵਿਚ ਜਾ ਬਿਰਾਜੇ ਹਨ। ਆਪਣੇ ਜੀਵਨ ਦੀ ਕਣੀ ਉਹ ਇਸ ਮੁਰਦਾ ਕੌਮ ਨੂੰ ਬਖਸ਼ ਗਏ ਹਨ। ਜ਼ੁਲਮਾਂ ਹੇਠ ਦੱਬੀ ਹੋਈ ਤੇ ਮਰ ਚੁੱਕੀ ਕੌਮ ਨੂੰ ਜੀਉਂਦੀਆਂ ਕਰ ਗਏ ਹਨ। ਉਹ ਅਮਰ ਹਨ, ਮੇਰਾ ਪੁੱਤਰ ਖਾਲਸਾ ਅਮਰ ਹੈ। ਇਹਨਾਂ ਮੁਗ਼ਲਾਂ ਦੀ ਜੜ੍ਹ ਪੁੱਟੀ ਗਈ, ਜਿਵੇਂ ਇਸ ਦੱਭ ਦੇ ਬੂਟੇ ਦੀ ਜੜ੍ਹ ਪੁੱਟੀ ਗਈ ਹੈ। ਸਰਹਿੰਦ ਦੀ ਇੱਟ ਨਾਲ ਇੱਟ ਖੜਕੇਗੀ, ਖਾਲਸੇ ਦੀ ਜੈ ਜੈ ਕਾਰ ਹੋਵੇਗੀ।

ਰਾਇ ਕਲ੍ਹੇ ਤੋਂ ਵਿਦਾ ਹੋ ਕੇ ਗੁਰੂ ਜੀ ਦੀਨੇ ਪਿੰਡ ਪੁੱਜੇ। ਇਥੇ ਚੌਧਰੀ ਸ਼ਮੀਰ, ਲਖਬੀਰ ਤੇ ਤਖ਼ਤ ਮਲ, ਤਿੰਨ ਭਰਾਵਾਂ ਨੇ ਆਪ ਦਾ ਸੁਆਗਤ ਕੀਤਾ ਤੇ ਆਪਣੇ ਚੁਬਾਰੇ ਵਿਚ ਉਤਾਰਾ ਦਿੱਤਾ, ਜਿਉਂ- ਜਿਉਂ ਸਿੱਖਾਂ ਨੂੰ ਗੁਰੂ ਜੀ ਦਾ ਪਤਾ ਲੱਗਦਾ ਗਿਆ ਉਹ ਰੋਜ਼ ਦਰਸ਼ਨਾਂ ਨੂੰ ਆਉਣ ਲੱਗ ਪਏ। ਨਵਾਬ ਸਰਹਿੰਦ ਨੂੰ ਭੀ ਪਤਾ ਲੱਗ ਗਿਆ, ਕਿ ਗੁਰੂ ਜੀ ਦੀਨੇ ਹਨ। ਉਸ ਨੇ ਚੌਧਰੀ ਸ਼ਮੀਰ ਦੇ ਨਾਂ ਹੁਕਮ ਘੱਲਿਆ ਕਿ ਗੁਰੂ ਸਾਹਿਬ ਨੂੰ ਗ੍ਰਿਫਤਾਰ ਕਰ ਕੇ ਹਾਜ਼ਰ ਕਰੋ। ਸ਼ਮੀਰ ਤੇ ਉਸ ਦੇ ਭਰਾ ਪੱਕੇ ਰਹੇ। ਉਹਨਾਂ ਨੇ ਨਵਾਬ ਨੂੰ ਇਉਂ ਜਵਾਬ ਭੇਜਿਆ, 'ਅਸੀਂ ਆਪਣੇ ਦੀਨ ਦੇ ਪੈਗੰਬਰ ਆਪਣੇ ਗੁਰੂ ਦੀ ਸੇਵਾ ਕਰਦੇ ਹਾਂ। ਇਹ ਪਾਪ ਨਹੀਂ, ਇਹ ਜੁਰਮ ਨਹੀਂ ਹੋ ਸਕਦਾ। ਜਾਨ ਬੇਸ਼ੱਕ ਚਲੀ ਜਾਵੇ; ਪਰ ਅਸੀਂ ਆਪਣੇ ਗੁਰੂ-ਪਿਤਾ ਨੂੰ ਤੁਹਾਡੇ ਹਵਾਲੇ ਕਰਨ ਨੂੰ ਤਿਆਰ ਨਹੀਂ।' ਇਹ ਚਿੱਠੀ ਦੇ ਕੇ ਉਹਨਾਂ ਨੇ ਸਰਕਾਰੀ ਆਦਮੀ ਨੂੰ ਤੋਰ

ਦਿੱਤਾ ਅਤੇ ਮਗਰੇ-ਮਗਰ ਆਪਣਾ ਇਕ ਸਿਆਣਾ, ਇਤਬਾਰੀ ਬੰਦਾ ਸਰਹਿੰਦ ਨੂੰ ਭੇਜਿਆ। ਉਸ ਨੂੰ ਕਿਹਾ ਗਿਆ ਕਿ ਖਬਰਦਾਰ ਹੋ ਕੇ ਸੂਹ ਰੱਖਣੀ ਕਿ ਨਵਾਬ ਦਾ ਕੀ ਇਰਾਦਾ ਹੈ। ਇਸ ਆਦਮੀ ਨੇ ਰਿਪੋਰਟ ਘੱਲੀ ਕਿ ਫੌਜ ਨੂੰ ਤਿਆਰੀ ਦਾ ਹੁਕਮ ਤਾਂ ਦਿੱਤਾ ਗਿਆ ਹੈ, ਪਰ ਕੂਚ ਦਾ ਹੁਕਮ ਨਹੀਂ ਹੋਇਆ। ਗੁਰੂ ਜੀ ਕਾਫੀ ਚਿਰ ਦੀਨੇ ਰਹੇ, ਇਥੇ ਬਹੁਤ ਸਾਰੇ ਸਿੱਖ ਆ ਜੁੜੇ। ਕੁਝ ਆਦਮੀ ਗੁਰੂ ਜੀ ਨੇ ਤਨਖਾਹਦਾਰ ਭਰਤੀ ਕਰ ਲਏ ਤਾਂ ਜੁ ਵੇਲੇ ਕੁਵੇਲੇ ਲਈ ਤਿਆਰੀ ਰਹੇ।

**ਜ਼ਫਰਨਾਮਾ:-** ਦੀਨੇ ਪਿੰਡ ਨਿਵਾਸ ਸਮੇਂ ਹੀ ਗੁਰੂ ਜੀ ਨੇ ਔਰੰਗਜ਼ੇਬ ਨੂੰ 'ਜ਼ਫਰਨਾਮਾ' ਅਰਥਾਤ ਫਤਹ ਦੀ ਚਿੱਠੀ ਲਿਖ ਭੇਜੀ। ਔਰੰਗਜ਼ੇਬ ਦੀਆਂ ਦੋ ਚਿੱਠੀਆਂ ਅਨੰਦਪੁਰ ਦੇ ਘੇਰੇ ਸਮੇਂ ਆਈਆਂ ਸਨ। ਉਹਨਾਂ ਵਿਚ ਬਾਦਸ਼ਾਹ ਨੇ ਕਿਹਾ ਸੀ ਕਿ ਸਾਨੂੰ ਆ ਕੇ ਮਿਲੋ। ਨਾਲ ਹੀ ਉਸ ਨੇ ਕਸਮਾਂ ਚੁੱਕ ਕੇ ਯਕੀਨ ਦਿਵਾਇਆ ਸੀ ਕਿ ਜੇ ਆਪ ਕਿਲ੍ਹਾ ਛੱਡ ਦਿਓ, ਤਾਂ ਆਪ ਨੂੰ ਕੋਈ ਦੁੱਖ ਨਹੀਂ ਦਿੱਤਾ ਜਾਵੇਗਾ, ਮਗਰੋਂ ਉਹ ਸਭ ਕੌਲ-ਇਕਰਾਰ ਤੋੜੇ ਗਏ ਸਨ। ਉਹਨਾਂ ਚਿੱਠੀਆਂ ਦਾ ਉੱਤਰ ਦੇਣ ਦਾ ਮੌਕਿਆ ਨਹੀਂ ਸੀ ਬਣਿਆ। ਹੁਣ ਇਕ ਹੋਰ ਚਿੱਠੀ ਦੀਨੇ ਨਿਵਾਸ ਸਮੇਂ ਆਈ। ਇਸ ਵਿਚ ਵੀ ਉਹੋ ਪੁਰਾਣਾ ਸੱਦਾ ਸੀ। ਗੁਰੂ ਜੀ ਨੇ ਇਹਨਾਂ ਚਿੱਠੀਆਂ ਦਾ ਜੁਆਬ ਵਧੀਆ ਫਾਰਸੀ ਕਵਿਤਾ ਵਿਚ ਲਿਖਿਆ ਤੇ ਇਸ ਦਾ ਨਾਂ ਆਪ ਨੇ 'ਜ਼ਫਰਨਾਮਾ' ਅਰਥਾਤ 'ਜਿੱਤ ਦੀ ਚਿਠੀ' ਰੱਖਿਆ। ਇਸ ਵਿਚ ਆਪ ਨੇ ਔਰੰਗਜ਼ੇਬ ਨੂੰ ਕਿਹਾ:

> *"ਮੈਂ ਤੇਰਾ ਇਤਬਾਰ ਨਹੀਂ ਕਰ ਸਕਦਾ। ਜਿਹੜੀਆਂ ਕਸਮਾਂ ਤੂੰ ਖੁਦਾ ਤੇ ਹਜ਼ਰਤ ਨੂੰ ਵਿਚ ਸਾਖੀ ਲੈ ਕੇ ਖਾਧੀਆਂ ਸਨ, ਉਹ ਸਭ ਤੋੜੀਆਂ ਗਈਆਂ। ਇਸ ਤੋਂ ਸਾਫ ਸਿੱਧ ਹੁੰਦਾ ਹੈ ਕਿ ਤੈਨੂੰ ਖੁਦਾ ਦਾ ਪਤਾ ਹੀ ਨਹੀਂ ਅਤੇ ਹਜ਼ਰਤ ਸਾਹਿਬ ਦਾ ਤੈਨੂੰ ਕੋਈ ਡਰ ਭੈ ਨਹੀਂ। ਤੂੰ ਦਗੇਬਾਜ਼ ਤੇ ਝੂਠਾ ਨਿਕਲਿਆ ਹੈਂ। ਤੂੰ ਬਾਦਸ਼ਾਹਾਂ ਦਾ*

*ਬਾਦਸ਼ਾਹ ਹੈਂ, ਤੂੰ ਮਸ਼ਹੂਰ ਜਰਨੈਲ ਵੀ ਹੈਂ, ਪਰ ਦੀਨ ਈਮਾਨ ਤੇਰੇ ਨੇੜੇ ਨਹੀਂ ਗਿਆ। ਤੇਰੇ ਦਿਲ ਵਿਚ ਕੁਝ ਹੋਰ ਹੈ ਤੇ ਜ਼ਬਾਨ ਉੱਤੇ ਕੁਝ ਹੋਰ। ਇਹ ਤਾਂ ਬੇ-ਦੀਨੀ ਦੀ ਅੱਤ ਹੈ। ਤੂੰ ਪਰਜਾ ਨੂੰ ਬਿਨਾਂ ਕਿਸੇ ਦੋਸ਼ ਕਸੂਰ ਦੇ ਬੇਕਿਰਕੀ ਨਾਲ ਲਤਾੜ ਰਿਹਾ ਹੈਂ। ਚੇਤੇ ਰੱਖੀਂ ਕਿ ਜੇ ਤੂੰ ਖੁਦਾ ਨੂੰ ਵਿਸਾਰ ਕੇ ਇਸ ਤਰ੍ਹਾਂ ਜ਼ੁਲਮ ਕਰਦਾ ਰਹੇਂਗਾ ਤਾਂ ਜ਼ਰੂਰ ਹੀ ਉੱਪਰੋਂ ਇਕ ਤਲਵਾਰ ਤੇਰੇ ਸਿਰ 'ਤੇ ਵਰ੍ਹੇਗੀ। ਦੁਖੀਆਂ ਦੀਨਾਂ ਦੀ ਰੱਖਿਆ ਬਹੁੜੀ ਕਰਨ ਵਾਲਾ ਤੇ ਬੇਰਹਿਮ ਜ਼ਾਲਮਾਂ ਦਾ ਨਾਸ ਕਰਨ ਵਾਲਾ ਖੁਦਾ ਤੈਨੂੰ ਤੇਰੀ ਕੀਤੀ ਬਦੀ ਦਾ ਫਲ ਦੇਵੇਗਾ। ਤੂੰ ਆਪਣੇ ਰਾਜ ਦੀ ਜੜ੍ਹ ਵਢ ਰਿਹਾ ਹੈਂ। ਤੇਰੀਆਂ ਤੇ ਆਪਣੀਆਂ ਕਸਮਾਂ ਤੋੜ ਕੇ ਤੇਰੇ ਲੱਖਾਂ ਫੌਜੀ ਮੇਰੇ ਮਗਰ ਪੈ ਗਏ। ਮੇਰੇ ੪੦ ਸਿੰਘਾਂ ਨੇ ਤੇਰੇ ਲੱਖਾਂ ਫੌਜੀਆਂ ਦਾ ਕੱਚੀਆਂ ਕੰਧਾਂ ਪਿੱਛੇ ਡਟ ਕੇ ਟਾਕਰਾ ਕੀਤਾ। ਮੈਂ ਉਹਨਾਂ ਲੱਖਾਂ ਸਿਪਾਹੀਆਂ ਵਿਚੋਂ ਵੀ ਨਿਕਲ ਆਇਆ। ਠੀਕ ਹੈ ਕਿ ਤੇਰੇ ਬੰਦਿਆਂ ਨੇ ਮੇਰੇ ਚਾਰ ਪੁੱਤਰ ਸ਼ਹੀਦ ਕਰ ਦਿੱਤੇ ਹਨ, ਪਰ ਕੀ ਹੋਇਆ? ਮੇਰਾ ਭੁਝੰਗੀ ਖਾਲਸਾ ਜੁ ਜੀਉਂਦਾ ਹੈ, ਉਹ ਬਦਲਾ ਲਵੇਗਾ।"*

ਇਹ ਚਿੱਠੀ ਭਾਈ ਦਇਆ ਸਿੰਘ ਜੀ ਤੇ ਭਾਈ ਧਰਮ ਸਿੰਘ ਜੀ ਦੇ ਹਵਾਲੇ ਕੀਤੀ ਗਈ। ਉਹਨਾਂ ਨੇ ਅਹਿਮਦ ਨਗਰ (ਦੱਖਣ) ਪੁੱਜ ਕੇ ਇਹ ਚਿੱਠੀ ਔਰੰਗਜ਼ੇਬ ਨੂੰ ਦਿੱਤੀ। ਚਿੱਠੀ ਪੜ੍ਹ ਕੇ ਬਾਦਸ਼ਾਹ ਦਾ ਦਿਲ ਹਿੱਲ ਗਿਆ। ਉਸ ਨੇ ਭਾਈ ਦਇਆ ਸਿੰਘ ਤੇ ਭਾਈ ਧਰਮ ਸਿੰਘ ਨੂੰ ਸਹੀ ਸਲਾਮਤ ਜਾਣ ਦੀ ਖੁਲ੍ਹ ਦਾ ਪ੍ਰਵਾਨਾ ਦਿੱਤਾ। ਨਾਲ ਹੀ ਉਸ ਨੇ ਆਪਣੇ ਅਹਿਲਕਾਰਾਂ ਤਾਬੇਦਾਰਾਂ ਦੇ ਨਾਂ ਹੁਕਮ ਭੇਜਿਆ ਕਿ ਗੁਰੂ ਜੀ ਨਾਲ ਕੋਈ ਲੜਾਈ ਨਾ ਕਰੋ, ਉਹ ਜਿਥੇ ਚਾਹੁਣ ਉਥੇ ਰਹਿਣ ਤੇ ਜਾਣ, ਪਰ ਇਹ ਹੁਕਮ ਪੁੱਜਣ ਤੋਂ ਪਹਿਲਾਂ ਹੀ ਸਰਹਿੰਦ ਦੇ ਸੂਬੇ ਨਵਾਬ ਵਜ਼ੀਰ ਖਾਂ ਨੇ ਗੁਰੂ ਜੀ ਉੱਤੇ

ਹੱਲਾ ਕਰ ਦਿੱਤਾ।

*ਮੁਕਤਸਰ ਦਾ ਜੰਗ:*- ਅਫਵਾਹ ਗਰਮ ਸੀ ਕਿ ਵਜ਼ੀਰ ਖਾਂ ਫੌਜ ਲੈ ਕੇ ਗੁਰੂ ਜੀ ਦੇ ਮਗਰ ਆ ਰਿਹਾ ਹੈ। ਆਪ ਨੇ ਸੋਚਿਆ ਕਿ ਜੇ ਵੱਸੋਂ ਦੇ ਨੇੜੇ ਲੜਾਈ ਹੋਈ ਤਾਂ ਲੋਕਾਂ ਨੂੰ ਵਾਧੂ ਦੁੱਖ ਹੋਵੇਗਾ। ਇਸ ਕਰਕੇ ਉਨ੍ਹਾਂ ਨੇ ਅਗਾਂਹ ਜੰਗਲ ਵਿਚ ਜਾਣ ਅਤੇ ਕਿਤੇ ਢੁਕਵੀਂ ਥਾਂ 'ਤੇ ਲੜਾਈ ਕਰਨ ਦਾ ਫੈਸਲਾ ਕੀਤਾ। ਆਪ ਦੀਨੇ ਤੋਂ ਤੁਰ ਪਏ। ਆਪ ਨਾਲ ਇਸ ਵੇਲੇ ਚੋਖੇ ਸਿੱਖ ਸੂਰਬੀਰ ਸਨ, ਜਿਹੜੇ ਆਪ ਲਈ ਹਰੇਕ ਕੁਰਬਾਨੀ ਕਰਨ ਵਾਸਤੇ ਤਿਆਰ ਸਨ। ਚੋਖੇ ਬਹਾਦਰ ਸਿਪਾਹੀ ਆਪ ਨੇ ਤਨਖਾਹਦਾਰ ਭਰਤੀ ਕੀਤੇ ਹੋਏ ਸਨ ਤੇ ਦਾਰੂ ਸਿੱਕਾ ਵੀ ਇਕੱਠਾ ਕੀਤਾ ਹੋਇਆ ਸੀ।

ਜਲਾਲ, ਭਗਤਾ ਆਦਿ ਪਿੰਡਾਂ ਵਿਚ ਦੀ ਹੋ ਕੇ ਗੁਰੂ ਜੀ ਕੋਟ ਕਪੂਰੇ ਪਹੁੰਚੇ। ਇਹ ਥਾਂ ਇਕ ਢਾਬ ਦੇ ਵਿਚਕਾਰ ਉੱਚੇ ਧੋੜ੍ਹੇ ਉੱਤੇ ਸੀ ਤੇ ਵੈਰੀ ਦਾ ਵਾਰ ਰੋਕਣ ਲਈ ਬੜੀ ਢੁੱਕਵੀਂ ਸੀ, ਗੁਰੂ ਜੀ ਨੇ ਇਸ ਦੇ ਮਾਲਕ ਕਪੂਰੇ ਨੂੰ ਕਿਹਾ ਕਿ ਸਾਨੂੰ ਇਸ ਗੜ੍ਹੀ ਵਿਚ ਮੋਰਚੇ ਲਾ ਕੇ ਵੈਰੀ ਨਾਲ ਦੋ ਹੱਥ ਕਰ ਲੈਣ ਦਿਓ, ਪਰ ਕਪੂਰਾ ਡਰਦਾ ਸੀ। ਉਸ ਨੇ ਨਾਂਹ ਕਰ ਦਿੱਤੀ। ਗੁਰੂ ਜੀ ਉਥੋਂ ਅਗਾਂਹ ਤੁਰ ਗਏ ਅਤੇ ਕੁਝ ਚਿਰ ਮਗਰੋਂ ਢਿਲਵਾਂ ਕਲਾਂ ਪੁੱਜੇ। ਉਥੇ ਭਾਈ ਕੌਲ, ਜੋ ਪ੍ਰਿਥੀ ਚੰਦ ਦੀ ਔਲਾਦ ਵਿਚੋਂ ਸੀ, ਚਿੱਟੇ ਬਸਤਰ ਲੈ ਕੇ ਹਾਜ਼ਰ ਹੋਇਆ ਤੇ ਉਸ ਨੇ ਨੀਲੇ ਕਪੜੇ ਲਾਹ ਦੇਣ ਲਈ ਬੇਨਤੀ ਕੀਤੀ। ਗੁਰੂ ਜੀ ਨੇ ਬੇਨਤੀ ਮੰਨ ਲਈ। ਫਿਰ ਆਪ ਨੀਲੇ ਕਪੜੇ ਲੀਰਾਂ ਕਰ-ਕਰ ਅੱਗ ਵਿਚ ਸੁੱਟੀ ਗਏ ਤੇ ਨਾਲ-ਨਾਲ ਕਹਿੰਦੇ ਗਏ, 'ਤੁਰਕਾਂ ਦਾ ਰਾਜ ਸੜ ਗਿਆ।'

ਢਿਲਵਾਂ ਕਲਾਂ ਤੋਂ ਤੁਰ ਕੇ ਗੁਰੂ ਜੀ ਜੈਤੋ ਪੁੱਜੇ। ਇਥੇ ਖਬਰ ਮਿਲੀ ਕਿ ਵਜ਼ੀਰ ਖਾਂ ਸੂਬਾ ਸਰਹਿੰਦ ਫੌਜ ਲੈ ਕੇ ਆ ਰਿਹਾ ਹੈ ਅਤੇ ਚਹੁੰ ਪੰਜਾਂ ਦਿਨਾਂ ਵਿਚ ਆ ਪੁੱਜੇਗਾ। ਗੁਰੂ ਜੀ ਇਥੋਂ ਖਿਦਰਾਣੇ ਵੱਲ ਨੂੰ ਤੁਰ ਪਏ। ਆਪ ਦਾ ਇਰਾਦਾ ਸੀ ਕਿ ਸੂਬਾ ਸਰਹਿੰਦ ਨਾਲ ਉਸ ਥਾਂ ਦੇ ਲਾਗੇ ਦੋ ਹੱਥ ਕੀਤੇ ਜਾਣ। ਅੱਗੋ ਆਪ ਰਾਮਿਆਣੇ ਤੇ ਖਿਦਰਾਣੇ ਦੇ ਵਿਚਕਾਰ ਹੀ ਸਨ ਕਿ ਮਾਝੇ ਦੇ

ਸਿੰਘਾਂ ਦਾ ਇਕ ਜਥਾ ਆ ਪੁੱਜਾ। ਇਸ ਵਿਚ ਉਹ ਸਿੰਘ ਸਨ ਜਿਹੜੇ ਮਾਲਵੇ, ਦੁਆਬੇ ਆਦਿਕ ਇਲਾਕਿਆਂ ਦੇ ਸੈਂਕੜੇ ਹੋਰਨਾਂ ਸਿੱਖਾਂ ਵਾਕੁਰ ਅਨੰਦਪੁਰ ਦੇ ਜੰਗ ਦੇ ਅਖੀਰਲੇ ਦਿਨਾਂ ਵਿਚ ਗੁਰੂ ਜੀ ਨੂੰ ਬੇਦਾਵਾ ਲਿਖ ਕੇ ਦੇ ਗਏ ਸਨ। ਕਾਰਨ ਇਉਂ ਬਣਿਆ ਸੀ, ਜਦ ਮਾਝੇ ਵਿਚ ਸਿੱਖਾਂ ਨੂੰ ਸਾਹਿਬਜ਼ਾਦਿਆਂ ਦੀਆਂ ਸ਼ਹੀਦੀਆਂ ਤੇ ਗੁਰੂ ਜੀ 'ਤੇ ਆਏ ਸਰੀਰਕ ਕਸ਼ਟਾਂ ਦਾ ਪਤਾ ਲੱਗਾ ਤਾਂ ਸਾਰਿਆਂ ਨੇ ਬੇਦਾਵਾ ਲਿਖਣ ਵਾਲਿਆਂ ਨੂੰ ਫਿਟਕਾਰਾਂ ਪਾਈਆਂ। ਇਹਨਾਂ ਨੂੰ ਆਪਣੀ ਕਮਜ਼ੋਰੀ ਉੱਪਰ ਪਛਤਾਵਾ ਲੱਗਾ ਅਤੇ ਇਹਨਾਂ ਨੇ ਤੋੜ ਤੀਕ ਗੁਰੂ ਜੀ ਦੀ ਸੇਵਾ ਵਿਚ ਰਹਿਣ ਤੇ ਸ਼ਹੀਦ ਹੋਣ ਦਾ ਫੈਸਲਾ ਕਰ ਲਿਆ। ਇਹ ਜਥਾ ਬਣਾ ਕੇ ਝਬਾਲ ਦੀ ਮਾਈ ਭਾਗੋ ਅਤੇ ਸੁਰ ਸਿੰਘ ਦੇ ਭਾਈ ਮਹਾਂ ਸਿੰਘ ਜੀ ਦੀ ਜਥੇਦਾਰੀ ਹੇਠ ਗੁਰੂ ਜੀ ਵੱਲ ਤੁਰ ਪਏ ਅਤੇ ਪੁੱਛਦੇ- ਪੁਛਾਉਂਦੇ ਇਥੇ ਆ ਪਹੁੰਚੇ।

ਇੰਨੇ ਨੂੰ ਖਬਰ ਮਿਲੀ ਕਿ ਵਜ਼ੀਰ ਖਾਂ ਕੋਈ ਦੋ ਕੁ ਕੋਹ 'ਤੇ ਆ ਰਿਹਾ ਹੈ। ਗੁਰੂ ਜੀ ਖਿਦਰਾਣੇ ਵੱਲ ਨੂੰ ਤੁਰ ਪਏ। ਉਥੇ ਪੁੱਜ ਕੇ ਆਪ ਨੇ ਢਾਬ ਉੱਤੇ ਕਬਜ਼ਾ ਕਰ ਲਿਆ। ਉਹ ਆਪ ਫੌਜ ਸਮੇਤ ਇਕ ਟਿੱਬੀ ਉੱਤੇ ਜਾ ਡਟੇ। ਆਪ ਨੇ ਵਜ਼ੀਰ ਖਾਂ ਨਾਲ ਦੋ ਹੱਥ ਕਰਨ ਲਈ ਪਹਿਲਾਂ ਹੀ ਇਹ ਥਾਂ ਚੁਣਿਆ ਹੋਇਆ ਸੀ। ਮਝੈਲਾਂ ਦੇ ਜਥੇ ਨੇ ਢਾਬ ਦੇ ਚੜ੍ਹਦੇ ਪਾਸੇ ਵੱਲ ਮੋਰਚੇ ਲਾ ਲਏ। ਛੇਤੀ ਹੀ ਸ਼ਾਹੀ ਫੌਜ ਵੀ ਆ ਗਈ। ਬੜੇ ਘਮਸਾਣ ਦਾ ਯੁੱਧ ਹੋਇਆ। ਸਿੱਖ ਸਦਾ ਵਾਕੁਰ ਹੈਰਾਨ ਕਰਨ ਵਾਲੀ ਬਹਾਦਰੀ ਨਾਲ ਲੜੇ ਅਤੇ ਉਹਨਾਂ ਨੇ ਵੈਰੀ ਦਲ ਦੇ ਖੂਬ ਆਹੂ ਲਾਹੇ। ਛੇਤੀ ਹੀ ਸ਼ਾਹੀ ਫੌਜ ਦੇ ਪੈਰ ਉੱਖੜ ਗਏ। ਉਹ ਮੈਦਾਨ ਛੱਡ ਕੇ ਹਰਨ ਹੋ ਗਈ। ਮੈਦਾਨ ਗੁਰੂ ਜੀ ਦੇ ਹੱਥ ਰਿਹਾ।

ਸ਼ਾਹੀ ਫੌਜ ਦੇ ਨੱਸ ਜਾਣ ਮਗਰੋਂ ਗੁਰੂ ਜੀ ਰਣ-ਭੂਮੀ ਦਾ ਗੇੜ ਲਾਉਣ ਲੱਗੇ। ਕੁਝ ਦੇਰ ਮਗਰੋਂ ਆਪ ਉੱਥੇ ਪੁੱਜੇ ਜਿਥੇ ਮਝੈਲਾਂ ਨੇ ਸਭ ਦੇ ਮੂਹਰੇ ਮੋਰਚੇ ਗੱਡੇ ਸਨ। ਆਪ ਨੇ ਵੇਖਿਆ ਕਿ ਉਹ ਸਭ ਫੱਟੜ ਜਾਂ ਸ਼ਹੀਦ ਹੋ ਕੇ ਭੋਂ ਉੱਪਰ ਪਏ ਹਨ। ਆਪ ਨੇ ਵਾਰੀ ਵਾਰੀ ਸੂਰਬੀਰਾਂ ਦੇ ਮੂੰਹ ਪੂੰਝੇ, ਪਿਆਰ ਕੀਤਾ ਤੇ ਵਰ ਦਿੱਤੇ। ਜਦ ਆਪ ਭਾਈ ਮਹਾਂ ਸਿੰਘ ਜੀ ਪਾਸ

ਪਹੁੰਚੇ, ਤਾਂ ਆਪ ਨੇ ਵੇਖਿਆ ਕਿ ਉਹ ਸਹਿਕਦੇ ਹਨ। ਗੁਰੂ ਜੀ ਨੇ ਉਹਨਾਂ ਦਾ ਸੀਸ ਗੋਦ ਵਿਚ ਲਿਆ ਤੇ ਮੂੰਹ ਪੂੰਝਿਆ। ਮਹਾਂ ਸਿੰਘ ਨੇ ਅੱਖਾਂ ਖੋਲ੍ਹੀਆਂ, ਆਪਣਾ ਸੀਸ ਸ੍ਰੀ ਕਲਗੀਧਰ ਪਿਤਾ ਦੀ ਗੋਦ ਵਿਚ ਧਰਿਆ ਵੇਖ ਕੇ ਉਹਨਾਂ ਦਾ ਲੂੰ-ਲੂੰ ਅਨੰਦ ਨਾਲ ਭਰ ਗਿਆ। ਗੁਰੂ ਜੀ ਨੇ ਕਿਹਾ: "ਮੰਗ, ਜੋ ਇਸ ਵੇਲੇ ਮੰਗਣਾ ਈਂ।"

ਭਾਈ ਮਹਾਂ ਸਿੰਘ ਨੇ ਕਿਹਾ, "ਸਭ ਕੁਝ ਮਿਲ ਗਿਆ ਜਦ ਮੇਰਾ ਸੀਸ ਆਪ ਦੀ ਗੋਦ ਵਿਚ ਟਿਕ ਗਿਆ। ਹਾਂ, ਜੇ ਦਿਆਲ ਹੋਏ ਜੇ ਤਾਂ ਜਿਹੜਾ ਬੇਦਾਵਾ ਮੈਂ ਤੇ ਹੋਰ ਸਿੱਖ ਲਿਖ ਕੇ ਦੇ ਆਏ ਸਾਂ, ਉਹ ਪਾੜ ਦਿਓ ਅਤੇ ਟੁੱਟੀ ਗੰਢੋ।"

ਗੁਰੂ ਜੀ ਨੇ 'ਧੰਨ ਸਿੱਖੀ, ਧੰਨ ਸਿੱਖੀ' ਕਹਿ ਕੇ ਕਮਰਕੱਸੇ ਵਿਚੋਂ ਉਹ ਬੇਦਾਵੇ ਵਾਲਾ ਕਾਗਜ਼ ਕਢਿਆ ਤੇ ਪੁਰਜਾ ਪੁਰਜਾ ਕਰ ਕੇ ਸੁੱਟ ਦਿੱਤਾ। ਭਾਈ ਮਹਾਂ ਸਿੰਘ ਜੀ ਦੀ ਆਤਮਾ ਸ਼ਾਂਤ ਹੋਈ। ਉਹਨਾਂ ਨੇ ਸੁਖ ਦਾ ਲੰਮਾ ਸਾਰਾ ਸਾਹ ਲਿਆ ਅਤੇ ਸੱਚਖੰਡ ਜਾ ਪਹੁੰਚੇ। ਇਸ ਦੇ ਮਗਰੋਂ ਆਪ ਮਾਈ ਭਾਗੋ ਪਾਸ ਪਹੁੰਚੇ। ਆਪ ਨੇ ਉਹਨਾਂ ਨੂੰ ਹੋਸ਼ ਵਿਚ ਲਿਆਂਦਾ ਤੇ ਭਾਈ ਮਹਾਂ ਸਿੰਘ ਦੇ ਟੁੱਟੀ ਗੰਢਣ ਦਾ ਹਾਲ ਦੱਸਿਆ। ਮਾਈ ਦਾ ਲੂੰ-ਲੂੰ ਖਿੜ ਗਿਆ। ਗੁਰੂ ਜੀ ਨੇ ਪ੍ਰਸੰਨ ਹੋ ਕੇ ਉਹਨਾਂ ਨੂੰ ਨਾਮ-ਦਾਨ ਬਖਸ਼ਿਆ। ਉਸ ਤੋਂ ਮਗਰੋਂ ਉਹ ਅਖੀਰ ਤਕ ਗੁਰੂ ਜੀ ਦੀ ਹਜ਼ੂਰੀ ਵਿਚ ਰਹੇ।

ਗੁਰੂ ਜੀ ਨੇ ਸ਼ਹੀਦਾਂ ਦਾ ਸਸਕਾਰ ਕਰਵਾਇਆ, ਉਹਨਾਂ ਨੂੰ 'ਮੁਕਤੇ' ਦਾ ਖਿਤਾਬ ਦਿੱਤਾ ਅਤੇ ਜੁੱਧ-ਅਸਥਾਨ ਦਾ ਨਾਂ 'ਮੁਕਤਸਰ" ਰੱਖਿਆ। ਇਥੇ ਹੁਣ ਪ੍ਰਸਿੱਧ ਗੁਰਦੁਆਰਾ ਤੇ ਸ਼ਹਿਰ ਹੈ।

*ਮਾਲਵੇ ਦਾ ਦੌਰਾ, ਲੱਖੀ ਜੰਗਲ*– ਗੁਰੂ ਜੀ ਫਿਰ ਅਗਾਂਹ ਤੁਰ ਪਏ। ਅਨੇਕ ਪਿੰਡਾਂ ਵਿਚ ਦੀ ਹੁੰਦੇ ਤੇ ਸਤਿਨਾਮੁ ਦੇ ਗੱਫੇ ਵਰਤਾਉਂਦੇ ਗੁਰੂ ਜੀ ਛਤੇਆਣੇ ਪੁੱਜੇ। ਜਿਹਾ ਕਿ ਅੱਗੇ ਦੱਸਿਆ ਗਿਆ ਹੈ। ਗੁਰੂ ਜੀ ਨੇ ਕੁਝ ਮਲਵਈ ਬਰਾੜ ਸਿੱਖ ਤਨਖਾਹਦਾਰ ਸਿਪਾਹੀ ਵੀ ਭਰਤੀ ਕੀਤੇ ਹੋਏ ਸਨ। ਉਹਨਾਂ ਨੂੰ ਕੁਝ ਸਮੇਂ ਤੋਂ ਤਨਖਾਹ ਨਹੀਂ ਸੀ ਮਿਲੀ, ਉਹ ਬੁੜ-ਬੁੜ ਕਰਨ

ਲੱਗ ਪਏ। ਗੁਰੂ ਜੀ ਨੇ ਉਹਨਾਂ ਨੂੰ ਸਮਝਾਇਆ ਤੇ ਕੁਝ ਚਿਰ ਹੋਰ ਜੇਰਾ ਕਰਨ ਲਈ ਕਿਹਾ, ਪਰ ਉਹ ਬੇ-ਸਬਰੇ ਜਿਹੇ ਹੋ ਪਏ। ਇਕ ਦਿਨ ਉਹ ਗੁਰੂ ਜੀ ਦੇ ਘੋੜੇ ਦੀ ਲਗਾਮ ਫੜ ਖੜੋਤੇ ਤੇ ਕਹਿਣ ਲੱਗੇ, ਜੀ ਸਾਡਾ ਲੇਖਾ ਨਿਬੇੜੋਗੇ ਤਾਂ ਹੀ ਅਗਾਂਹ ਜਾਣ ਦਿਆਂਗੇ।' ਗੁਰੂ ਜੀ ਨੇ ਕਿਹਾ, 'ਸੱਜਣੋ, 'ਥੋੜ੍ਹਾ ਜਿਹਾ ਚਿਰ ਹੋਰ ਜੇਰਾ ਕਰੋ। ਅੱਜ ਕਲ੍ਹ ਮਾਇਆ ਦੀ ਜ਼ਰਾ ਤੋਟ ਹੈ, ਪਰ ਅਕਾਲ ਪੁਰਖ ਛੇਤੀ ਹੀ ਗੱਫੇ ਭੇਜੇਗਾ।' ਪਰ ਉਹ ਜ਼ਿੱਦ ਤੋਂ ਨਾ ਟਲੇ। ਗੁਰੂ ਜੀ ਹੱਸ ਕੇ ਬੋਲੇ, 'ਚੰਗਾ ਭਈ, ਕਰੋ ਫੈਸਲਾ। ਇਕ ਪਾਸੇ ਮੈਂ ਤੇ ਇਕ ਪਾਸੇ ਮਾਇਆ। ਦੱਸੋ ਕੀ ਚੁਣਦੇ ਹੋ? ਚਾਂਦੀ ਲਵੋਗੇ ਕਿ ਸਿੱਖੀ?'

ਉਹਨਾਂ ਨੇ ਕਿਹਾ, 'ਸਿੱਖ ਤਾਂ ਅਸੀਂ ਅੱਗੇ ਹੈ ਹੀ ਹਾਂ, ਸਾਨੂੰ ਧਨ ਬਖਸ਼ੋ।' ਐਨ ਉਸੇ ਵੇਲੇ ਇਕ ਸਿੱਖ ਰੁਪਇਆਂ ਤੇ ਮੁਹਰਾਂ ਦੀ ਛੱਟ ਲੈ ਕੇ ਆ ਹਾਜ਼ਰ ਹੋਇਆ ਤੇ ਗੁਰੂ ਜੀ ਦੀ ਭੇਟ ਆਣ ਕੀਤੀ। ਗੁਰੂ ਜੀ ਨੇ ਤਨਖਾਹਦਾਰਾਂ ਨੂੰ ਤਨਖਾਹੀ ਦਿੱਤੀਆਂ ਤੇ ਵਿਦਾ ਕੀਤਾ। ਜਦ ਉਹਨਾਂ ਦੇ ਜਥੇਦਾਰ, ਭਾਈ ਦਾਨੇ ਦੀ ਵਾਰੀ ਆਈ ਤਾਂ ਗੁਰੂ ਜੀ ਨੇ ਕਿਹਾ, 'ਕਿਉਂ ਭਾਈ ਦਾਨਿਆਂ! ਤੂੰ ਇਹਨਾਂ ਦਾ ਮੁਹਰੀ ਹੈਂ, ਦੱਸ ਤੈਨੂੰ ਕਿਸ ਹਿਸਾਬੇ ਤਨਖਾਹ ਦੇਈਏ?' ਅੱਗੋਂ ਦਾਨੇ ਨੇ ਕਿਹਾ, 'ਗੁਰੂ ਜੀ, ਮੈਨੂੰ ਤਾਂ ਸਿੱਖੀ ਦਾਨ ਤੇ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੋ।' ਇਹ ਸੁਣ ਕੇ ਗੁਰੂ ਜੀ ਬੜੇ ਖੁਸ਼ ਹੋਏ ਤੇ ਕਹਿਣ ਲੱਗੇ, 'ਸ਼ਾਬਾਸ਼! ਦਾਨਿਆਂ! ਤੂੰ ਮਾਲਵੇ ਵਿਚ ਸਿੱਖੀ ਦੀ ਜੜ੍ਹ ਰੱਖ ਲਈ ਹੈ, ਜੀਕੁਰ ਮਹਾਂ ਸਿੰਘ ਤੇ ਉਸ ਦੇ ਸਾਥੀਆਂ ਨੇ ਮਾਝੇ ਦੀ ਸਿੱਖੀ ਦੀ ਜੜ੍ਹ ਰੱਖ ਲਈ ਸੀ। ਹੁਣ ਅੰਮ੍ਰਿਤ ਛਕ ਕੇ ਦਾਨ ਸਿੰਘ ਬਣ ਜਾ।' ਉਸ ਨੇ ਹੁਕਮ ਮੰਨ ਕੇ ਅੰਮ੍ਰਿਤ ਛਕਿਆ।

ਛੱਤੇਆਣਾ ਪਿੰਡ ਗੁਰੂ ਜੀ ਦੇ ਡੇਰੇ ਵਾਲੀ ਥਾਂ ਦੇ ਪਾਸ ਹੀ ਇਕ ਬੜਾ ਕਰਣੀ ਵਾਲਾ ਮੁਸਲਮਾਨ ਫਕੀਰ ਬ੍ਰਹਮੀਸ਼ਾਹ ਰਹਿੰਦਾ ਸੀ। ਉਸ ਦਾ ਅਸਲੀ ਨਾਂ ਸੱਯਦ ਇਬਰਾਹੀਮ ਸ਼ਾਹ ਸੀ। ਉਹ ਗੁਰੂ ਜੀ ਦੇ ਦਰਬਾਰ ਹਾਜ਼ਰ ਹੋਇਆ। ਆਪ ਦੇ ਉਪਦੇਸ਼ ਦਾ ਉਸ ਦੇ ਚਿੱਤ ਉੱਪਰ ਅਜਿਹਾ ਅਸਰ ਹੋਇਆ ਕਿ ਉਹ ਇਸਲਾਮ ਤਿਆਗ ਕੇ ਅੰਮ੍ਰਿਤ ਛਕ ਕੇ ਸਿੰਘ ਸਜ ਗਿਆ। ਗੁਰੂ ਜੀ ਨੇ ਉਸ ਦਾ ਨਾਂ ਅਜਮੇਰ ਸਿੰਘ ਰੱਖਿਆ। ਉਹ ਅਖੀਰ ਤੀਕ ਗੁਰੂ



ਵੱਡਾ ਘਲੂਘਾਰਾ (5 ਫਰਵਰੀ 1762)



ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ ਸ਼ਹੀਦ

(ਚਾਟੀਵਿੰਡ ਗੇਟ, ਅੰਮ੍ਰਿਤਸਰ)

ਜੀ ਦੀ ਹਜ਼ੂਰੀ ਵਿਚ ਰਿਹਾ।

ਗੁਰੂ ਜੀ ਉਥੋਂ ਅਗਾਂਹ ਤੁਰ ਪਏ। ਦਾਨ ਸਿੰਘ ਦੀ ਬੇਨਤੀ ਮੰਨ ਕੇ ਗੁਰੂ ਜੀ ਉਸ ਦੇ ਪਿੰਡ ਵੱਲ ਨੂੰ ਹੋ ਤੁਰੇ। ਅਜੇ ਪਿੰਡੋਂ ਦੂਰ ਹੀ ਸਨ ਕਿ ਰਹਰਾਸਿ ਦਾ ਵੇਲਾ ਹੋ ਗਿਆ। ਚਾਰ ਚੁਫੇਰੇ ਜੰਗਲ ਬੜਾ ਸੁਹਣਾ ਸੀ। ਗੁਰੂ ਜੀ ਉਥੇ ਠਹਿਰ ਗਏ ਤੇ ਉਥੇ ਹੀ ਡੇਰਾ ਲੱਗ ਗਿਆ ਇਸ ਥਾਂ ਦੀ ਸੁਹੱਪਣ ਵੇਖ ਕੇ ਗੁਰੂ ਜੀ ਨੇ ਇਸ ਦਾ ਨਾਂ 'ਲੱਖੀ ਜੰਗਲ' ਰੱਖਿਆ ਅਤੇ ਕੁਝ ਸਮਾਂ ਇਥੇ ਠਹਿਰਨ ਦਾ ਫੈਸਲਾ ਕੀਤਾ। ਦਾਨ ਸਿੰਘ ਹੁਕਮ ਪਾ ਕੇ ਅੰਨ ਪਾਣੀ ਪਿੰਡੋਂ ਲੈ ਆਇਆ।

ਚਿਰਾਂ ਤੋਂ ਵਿਛੜੇ ਸਿੱਖ ਸੈਂਕੜੇ ਅਤੇ ਹਜ਼ਾਰਾਂ ਦੀ ਗਿਣਤੀ ਵਿਚ ਗੁਰੂ ਜੀ ਦੇ ਦਰਸ਼ਨਾਂ ਲਈ ਹੁੰਮ ਹੁਮਾ ਕੇ ਆਉਣ ਲੱਗ ਪਏ। ਕਵੀ ਤੇ ਢਾਡੀ ਵੀ ਜੋ ਅਨੰਦਪੁਰੋਂ ਆਉਣ ਸਮੇਂ ਵਿਛੜ ਗਏ ਸਨ, ਆ ਜੁੜੇ। ਕੀਰਤਨ ਦਰਬਾਰ, ਕਥਾ ਵਖਿਆਨ ਤੇ ਕਵੀ ਦਰਬਾਰ ਲੱਗਣ ਲੱਗ ਪਏ। ਲੱਖੀ ਜੰਗਲ ਵਿਚ ਅਨੰਦਪੁਰ ਦਾ ਨਜ਼ਾਰਾ ਬੱਝ ਗਿਆ। ਚਿਰਾਂ ਦੇ ਵਿਛੋੜੇ ਪਿੱਛੋਂ ਹੋਏ ਮਿਲਾਪ ਦੇ ਮੌਕੇ 'ਤੇ ਰਚੀਆਂ ਕਵਿਤਾਵਾਂ ਬੜੀਆਂ ਦਰਦ ਭਰੀਆਂ ਸਨ। ਗੁਰੂ ਜੀ ਦੀ ਸਰਲ ਸੁਭਾਵਕ ਰਚਨਾ ਸਭ ਤੋਂ ਵਧੀਆ ਸੀ:

'ਸੁਣ ਕੇ ਸਦ ਮਾਹੀ ਦਾ ਮੇਹੀਂ ਪਾਣੀ ਘਾਹ ਮੁਤੋ ਨੇ।।
ਕਿਸੈ ਨਾਲ ਨ ਰਲੀਆਂ ਕਾਈ ਕੋਈ ਜਿ ਸੌਕ ਪਿਯੋ ਨੇ।।
ਗਿਆ ਫਿਰਾਕ ਮਿਲਿਆ ਮਿਤ ਮਾਹੀ ਤਾਹੀ ਸ਼ੁਕਰ ਕਿਤੋ ਨੇ।।

ਲੱਖੀ ਜੰਗਲ ਵਿਚ ਚੋਖਾ ਚਿਰ ਸ੍ਰੀ ਅਨੰਦਪੁਰ ਜਿਹੀ ਬਹਾਰ ਲੱਗੀ ਰਹੀ। ਏਥੋਂ ਤੁਰ ਕੇ ਤੇ ਕਈ ਪਿੰਡਾਂ ਵਿਚ ਨਾਮ ਦਾਨ ਦੇ ਗੱਫੇ ਵਰਤਾਉਂਦੇ ਗੁਰੂ ਜੀ ਸਾਬੋ ਕੀ ਤਲਵੰਡੀ ਪੁੱਜੇ। ਇਥੇ ਭਾਈ ਡੱਲਾ ਸਭ ਤੋਂ ਉੱਘਾ ਬੰਦਾ ਸੀ। ਉਹ ਇਕ ਕਿਸਮ ਦਾ ਰਾਜਾ ਹੀ ਸੀ। ਉਸ ਦੇ ਪਿੰਡ ਦੇ ਉਦਾਲੇ ਦੇ ਲੋਕ ਉਸ ਦਾ ਹੁਕਮ ਮੰਨਦੇ ਸਨ। ਜਦ ਉਸ ਨੇ ਗੁਰੂ ਜੀ ਦੇ ਆਉਂਦਿਆਂ ਦੀ ਖ਼ਬਰ ਸੁਣੀ ਤਾਂ ਉਹ ਚਾਰ ਪੰਜ ਸੌ ਹਥਿਆਰਬੰਦ ਜਵਾਨ ਨਾਲ ਲੈ ਕੇ ਗੁਰੂ ਜੀ ਨੂੰ 'ਜੀ ਆਇਆਂ' ਕਹਿਣ ਲਈ ਅੱਗੋਂ ਮਿਲਿਆ। ਇਕੋਤਰ ਸੌ ਰੁਪਇਆ ਤੇ

ਇਕ ਵਧੀਆ ਘੋੜਾ ਉਸ ਨੇ ਗੁਰੂ ਜੀ ਦੀ ਭੇਟਾ ਕੀਤਾ। ਜਾਂ ਪਿੰਡ ਦੇ ਕੋਲ ਪੁੱਜੇ ਤਾਂ ਗੁਰੂ ਜੀ ਠਹਿਰ ਗਏ। ਇਹ ਉਹ ਥਾਂ ਸੀ ਜਿਸ ਨੂੰ ਕਦੇ ਗੁਰੂ ਤੇਗ ਬਹਾਦਰ ਜੀ ਨੇ ਭਾਗ ਲਾਏ ਸਨ। ਤੰਬੂ ਤਾਣੇ ਗਏ ਤੇ ਡੇਰਾ ਲੱਗ ਗਿਆ। ਇਸ ਥਾਂ ਦਾ ਨਾਂ ਆਪ ਨੇ 'ਦਮਦਮਾ' ਰੱਖਿਆ।

ਭਾਈ ਡੱਲੇ ਦੀ ਸਲਾਹ ਅਨੁਸਾਰ ਗੁਰੂ ਜੀ ਨੇ ਬਾਕੀ ਦੇ ਤਨਖਾਹਦਾਰ ਸਿਪਾਹੀਆਂ ਨੂੰ ਵੀ ਤਨਖਾਹੀਂ ਚੁਕਾ ਕੇ ਵਿਦਾ ਕਰ ਦਿੱਤਾ। ਇਥੇ ਵੀ ਸਿੱਖ ਦੂਰੋਂ-ਦੂਰੋਂ ਆ ਜੁੜਿਆ ਕਰਨ ਅਤੇ ਅਨੰਦਪੁਰ ਜਿਹੀ ਬਹਾਰ ਲੱਗ ਗਈ। ਇਕ ਦਿਨ ਸਵੇਰ ਦੇ ਦੀਵਾਨ ਦੀ ਸਮਾਪਤੀ ਪਿਛੋਂ ਡੱਲੇ ਨੇ ਗੁਰੂ ਜੀ ਉੱਤੇ ਆਏ ਸਰੀਰਕ ਕਸ਼ਟਾਂ ਅਤੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਸੰਬੰਧੀ ਹਮਦਰਦੀ ਪ੍ਰਗਟ ਕਰਦਿਆਂ ਕਿਹਾ, 'ਮਹਾਰਾਜ ਜੀ! ਜੇ ਜੰਗ ਸਮੇਂ ਮੈਨੂੰ ਯਾਦ ਕਰਦੇ, ਤਾਂ ਮੇਰੇ ਇਹ ਦੇਆਂ ਵਰਗੇ ਜੁਆਨ ਤੁਰਕਾਂ ਦੇ ਬੁਥਾੜ ਭੰਨ ਕੇ ਉਹਨਾਂ ਨੂੰ ਨਸਾਅ ਦੇਂਦੇ ਪਰ ਆਪ ਨੇ ਸਾਨੂੰ ਆਪਣੇ ਹੱਥ ਵਿਖਾਉਣ ਅਤੇ ਦਿਲਾਂ ਦੇ ਅਰਮਾਨ ਕੱਢਣ ਦਾ ਮੌਕਿਆ ਹੀ ਨਾ ਦਿੱਤਾ।'

ਗੁਰੂ ਜੀ ਨੇ ਕਿਹਾ, 'ਡੱਲਿਆ! ਤੇਰੇ ਸੂਰਮਿਆਂ ਦੇ ਸਰੀਰ ਤਾਂ ਜ਼ਰੂਰ ਵਧੀਆ ਹਨ, ਪਰ ਇਨ੍ਹਾਂ ਵਿਚ ਉਹ ਸੱਚਾ ਤੇ ਸੁੱਚਾ ਬੀਰ-ਰਸ ਤੇ ਭਰੋਸਾ ਨਹੀਂ ਜੋ ਅੰਮ੍ਰਿਤ ਛਕਿਆਂ ਖਾਲਸੇ ਵਿਚ ਪੈਦਾ ਹੁੰਦਾ ਹੈ।'

ਡੱਲੇ ਨੇ ਆਖਿਆ, 'ਮਹਾਰਾਜ ਜੀ! ਸੂਰਮਗਤੀ ਤਾਂ ਡੌਲਿਆਂ ਤੇ ਸਰੀਰ ਦੀ ਸਤਿਆ ਦੇ ਆਸਰੇ ਹੀ ਹੁੰਦੀ ਹੈ। ਵੇਖੋ ਤਾਂ ਸਹੀ, ਇਨ੍ਹਾਂ ਦੇ ਸਰੀਰਾਂ ਵੱਲ! ਜੇ ਆਪ ਕਿਤੇ ਇਹਨਾਂ ਨੂੰ ਮੌਕਿਆ ਦੇਂਦੇ ਤਾਂ ਵੇਖਦੇ ਨਾ ਇਹਨਾਂ ਦੇ ਹੱਥ।'

ਗੁਰੂ ਜੀ ਨੇ ਮੁਸਕਰਾ ਕੇ ਕਿਹਾ, 'ਡੱਲਿਆ! ਜੋ ਹੋਇਆ ਸੋ ਹੋਇਆ, ਅਗਾਂਹ ਦਾ ਖਿਆਲ ਰੱਖਿਓ ਅਤੇ ਮੌਕਿਆ ਬਣਨ 'ਤੇ ਨਿਤਰਿਓ!'

ਇੰਨੇ ਨੂੰ ਕੁਝ ਸੰਗਤ ਲਾਹੌਰੋਂ ਦਰਸ਼ਨਾਂ ਲਈ ਪਹੁੰਚੀ। ਇਕ ਸਿੱਖ ਨੇ ਇਕ ਵਧੀਆ ਤੇ ਨਵੇਂ ਢੰਗ ਦੀ ਬੰਦੂਕ ਭੇਟਾ ਕੀਤੀ। ਗੁਰੂ ਜੀ ਬੰਦੂਕ ਦੀ ਬਣਤ ਵੇਖ ਕੇ ਪ੍ਰਸੰਨ ਹੋਏ। ਆਪ ਨੇ ਡੱਲੇ ਨੂੰ ਕਿਹਾ, 'ਡੱਲਿਆ, ਅਸਾਂ ਇਸ

ਬੰਦੂਕ ਦੀ ਮਾਰ ਜਾਚਣੀ ਤੇ ਨਿਸ਼ਾਨਾ ਪਰਖਣਾ ਹੈ। ਆਪਣੇ ਸੂਰਮਿਆਂ ਵਿਚੋਂ ਦੋਂਹ ਨੂੰ ਕਹੋ ਕਿ ਇਕ ਦੂਏ ਤੋਂ ੪੦ ਗਜ਼ ਦੀ ਵਿਥ 'ਤੇ ਮੇਰੇ ਸਾਹਮਣੇ ਖੜੋ ਜਾਣ।

ਡੱਲੇ ਨੇ ਆਪਣੇ ਜਵਾਨਾਂ ਨੂੰ ਬਥੇਰਾ ਆਖਿਆ ਵੇਖਿਆ, ਪਰ ਕੋਈ ਨਾ ਨਿਤਰਿਆ। ਫਿਰ ਗੁਰੂ ਜੀ ਨੇ ਦੂਰ ਖੜੇ ਦੋਂਹ ਸਿੱਖਾਂ ਵਲ ਉਂਗਲਾਂ ਕਰਕੇ ਕਿਹਾ, ਕੋਈ ਜਣਾ ਉਹਨਾਂ ਦੋਹਾਂ ਸਿੱਖਾਂ ਨੂੰ ਕਹੇ ਕਿ ਇਕ ਸਿੱਖ ਬੰਦੂਕ ਦਾ ਨਿਸ਼ਾਨਾ ਪਰਖਣ ਲਈ ਚਾਹੀਦਾ ਹੈ।' ਹੁਕਮ ਸੁਣਦਿਆਂ ਹੀ ਦੋਵੇਂ ਸਿੱਖ ਅੱਗੜ-ਪਿੱਛੜ ਉੱਠ ਨੱਠੇ। ਇਕ ਕਹੇ, 'ਹੁਕਮ ਮੈਂ ਪਹਿਲਾਂ ਸੁਣਿਆ ਸੀ' ਤੇ ਦੂਜਾ ਕਹੇ, 'ਪਹਿਲਾਂ ਮੈਂ ਤੁਰਿਆ ਸਾਂ।' ਗੁਰੂ ਜੀ ਨੇ ਦੋਹਾਂ ਨੂੰ ਅਗਾੜੀ-ਪਿਛਾੜੀ ਖੜੇ ਹੋਣ ਲਈ ਹੁਕਮ ਦਿੱਤਾ। ਉਹ ਛਾਤੀਆਂ ਤਾਣ ਕੇ ਖੜੇ ਹੋ ਗਏ। ਗੁਰੂ ਜੀ ਨੇ 'ਸਿਸਤ ਬੱਧੀ ਤੇ ਬੰਦੂਕ ਦਾ ਘੋੜਾ ਨੱਪਿਆ। ਸਿੱਖ ਅਡੋਲ ਖੜੇ ਰਹੇ। ਗੋਲੀ ਉਹਨਾਂ ਦੇ ਸਿਰ ਉੱਪਰ ਦੀ 'ਸਾਂ' ਕਰਦੀ ਲੰਘ ਗਈ। ਸਿੰਘਾਂ ਦੀ ਨਿਰਭੈਤਾ ਤੇ ਸਿਦਕ ਵੇਖ ਕੇ ਡੱਲਾ ਹੈਰਾਨ ਰਹਿ ਗਿਆ। ਉਸ ਦਾ ਹੰਕਾਰ ਦੂਰ ਹੋ ਗਿਆ। ਗੁਰੂ ਜੀ ਦਾ ਉਪਦੇਸ਼ ਮੰਨ ਕੇ ਉਸ ਨੇ ਅੰਮ੍ਰਿਤ ਛਕਿਆ ਤੇ ਭਾਈ ਡੱਲਾ ਸਿੰਘ ਬਣ ਗਿਆ। ਹਜ਼ਾਰਾਂ ਹੋਰਨਾਂ ਨੇ ਵੀ ਅੰਮ੍ਰਿਤ ਛਕਿਆ।

ਇਨ੍ਹੀਂ ਦਿਨੀਂ ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਕੌਰ ਜੀ ਦਿੱਲੀ ਤੋਂ ਇਥੇ ਆ ਪੁੱਜੇ। ਮਾਤਾ ਜੀ ਨੇ ਪੁੱਛਿਆ, 'ਮੇਰੇ ਚਾਰੇ ਲਾਲ ਕਿਥੇ ਜੇ?' ਗੁਰੂ ਜੀ ਨੇ ਸਾਹਮਣੇ ਸਜੇ ਸਿੰਘਾਂ ਵੱਲ ਇਸ਼ਾਰਾ ਕਰਕੇ ਕਿਹਾ, 'ਉਹ ਚਾਰੇ ਧਰਮਬੀਰ ਪਿਤਾ ਅਕਾਲ ਪੁਰਖ ਦੀ ਗੋਦੀ ਵਿਚ ਜਾ ਬਿਰਾਜੇ ਹਨ। ਸਾਡਾ ਪੁੱਤਰ ਪੰਥ ਖਾਲਸਾ ਜੀਉਂਦਾ ਹੈ ਤੇ ਸਦਾ ਜੀਉਂਦਾ ਰਹੇਗਾ।'

ਦਮਦਮੇ ਸਾਹਿਬ ਨੌਂ ਮਹੀਨੇ ਦੇ ਕਰੀਬ ਰਹਿ ਕੇ ਗੁਰੂ ਜੀ ਨੇ ਅਗਾਂਹ ਜਾਣ ਦੀ ਤਿਆਰੀ ਕਰ ਲਈ। ਪਰਿਵਾਰ ਨੂੰ ਦਿੱਲੀ ਭੇਜਿਆ ਅਤੇ ਆਪ ਕੱਤਕ ਸੰਮਤ ੧੭੬੩ ਵਿਚ ਰਾਜਪੂਤਾਨੇ ਵੱਲ ਚਲ ਪਏ। ਥਾਂ-ਥਾਂ ਸਿੱਖੀ

ਦਾ ਪ੍ਰਚਾਰ ਕਰਦੇ ਆਪ ਦਾਦੂ ਦੁਆਰੇ ਪੁੱਜੇ ਤੇ ਉਥੋਂ ਦੇ ਮਹੰਤ ਨੂੰ ਸੂਰਮਤਾਈ ਦਾ ਉਪਦੇਸ਼ ਦਿੱਤਾ। ਬਘੌਰ ਸ਼ਹਿਰ ਪੁੱਜੇ, ਤਾਂ ਖ਼ਬਰ ਮਿਲੀ ਕਿ ਔਰੰਗਜ਼ੇਬ ਮਰ ਗਿਆ ਹੈ ਅਤੇ ਉਸ ਦੇ ਪੁੱਤਰਾਂ ਵਿਚ ਤਖ਼ਤ ਲਈ ਝਗੜਾ ਹੋ ਰਿਹਾ ਹੈ। ਬਹਾਦਰ ਸ਼ਾਹ ਨੇ ਭਾਈ ਨੰਦ ਲਾਲ ਰਾਹੀਂ ਗੁਰੂ ਜੀ ਪਾਸੋਂ ਅਸ਼ੀਰਵਾਦ ਤੇ ਸਹਾਇਤਾ ਮੰਗੀ। ਬਹਾਦਰ ਸ਼ਾਹ ਆਪਣੇ ਪਿਤਾ ਨਾਲੋਂ ਚੰਗਾ ਤੇ ਖੁਲ੍ਹ ਦਿਲਾ ਸੀ। ਇਸ ਲਈ ਗੁਰੂ ਜੀ ਨੇ ਉਸ ਦੀ ਸਹਾਇਤਾ ਵਾਸਤੇ ਭਾਈ ਧਰਮ ਸਿੰਘ ਜੀ ਦੀ ਜਥੇਦਾਰੀ ਹੇਠ ਇਕ ਜਥਾ ਭੇਜਿਆ। ਜਾਜੂ ਦੇ ਮੁਕਾਮ 'ਤੇ ਦੋਹਾਂ ਭਰਾਵਾਂ ਦਾ ਜੰਗ ਹੋਇਆ, ਜਿਸ ਵਿਚ ਬਹਾਦਰ ਸ਼ਾਹ ਦਾ ਭਰਾ ਆਜ਼ਮ ਮਾਰਿਆ ਗਿਆ ਤੇ ਬਹਾਦਰ ਸ਼ਾਹ ਦੀ ਜਿੱਤ ਹੋਈ। ਉਹ ਦਿੱਲੀ ਦਾ ਬਾਦਸ਼ਾਹ ਬਣ ਗਿਆ।

ਬਹਾਦਰ ਸ਼ਾਹ ਨੇ ਗੁਰੂ ਜੀ ਨੂੰ ਆਗਰੇ ਆ ਕੇ ਦਰਸ਼ਨ ਦੇਣ ਲਈ ਬੇਨਤੀ ਕੀਤੀ। ਗੁਰੂ ਜੀ ਉਸ ਨੂੰ ਸਾਵਣ ਸੰਮਤ ੧੭੬੪ (ਜੁਲਾਈ ਸੰਨ ੧੭੦੭) ਵਿਚ ਆਗਰੇ ਜਾ ਕੇ ਮਿਲੇ। ਬਹਾਦਰ ਸ਼ਾਹ ਨੇ ਆਪ ਦਾ ਬੜਾ ਮਾਣ ਸਤਿਕਾਰ ਕੀਤਾ ਅਤੇ ਆਪ ਨੂੰ ਖਿਲਤ (ਸਿਰੋਪਾ) ਅਤੇ ਸੱਠ ਹਜ਼ਾਰ ਰੁਪਏ ਦੀ ਕੀਮਤੀ ਧੁਖਧੁਖੀ ਭੇਟਾ ਕੀਤੀ। ਜਦ ਬਹਾਦਰ ਸ਼ਾਹ ਨੂੰ ਸਰਹਿੰਦ ਦੇ ਸੂਬੇ ਵਲੋਂ ਕੀਤੀਆਂ ਗਈਆਂ ਵਧੀਕੀਆਂ ਦਾ ਪਤਾ ਲੱਗਾ ਤਾਂ ਉਸ ਨੇ ਗੁਰੂ ਜੀ ਨਾਲ ਹਮਦਰਦੀ ਪ੍ਰਗਟ ਕੀਤੀ ਅਤੇ ਸੂਬੇ ਨੂੰ ਸਜ਼ਾ ਦੇਣ ਦਾ ਭਰੋਸਾ ਦਿਵਾਇਆ।

ਕੁਝ ਚਿਰ ਮਗਰੋਂ ਬਹਾਦਰ ਸ਼ਾਹ ਨੇ ਰਾਜਪੂਤਾਨੇ ਤੇ ਦੱਖਣ ਵੱਲ ਨੂੰ ਕੂਚ ਕੀਤਾ। ਗੁਰੂ ਜੀ ਵੀ ਨਾਲ ਹੀ ਹੋ ਤੁਰੇ। ਰਾਹ ਵਿਚ ਉਹ ਹਰ ਥਾਂ ਸਿੱਖੀ ਦਾ ਪ੍ਰਚਾਰ ਕਰਦੇ ਅਤੇ ਲੋਕਾਂ ਨੂੰ ਜੀਅ-ਦਾਨ ਤੇ ਨਾਮ-ਦਾਨ ਦਿੰਦੇ ਗਏ। ਦੱਖਣ ਪਹੁੰਚ ਕੇ ਆਪ ਬਹਾਦਰ ਸ਼ਾਹ ਨਾਲੋਂ ਵੱਖ ਹੋ ਕੇ ਸਤੰਬਰ ੧੭੦੮ ਦੇ ਸ਼ੁਰੂ ਵਿਚ ਨੰਦੇੜ (ਹੈਦਰਾਬਾਦ) ਪਹੁੰਚੇ। ਆਪ ਨੇ ਉਥੇ ਹੀ ਟਿਕਣ ਦਾ ਫੈਸਲਾ ਕਰ ਲਿਆ। ਛੇਤੀ ਹੀ ਮਗਰੋਂ ਆਪ ਨੇ ਉਥੇ ਰਹਿ ਰਹੇ ਇਕ ਮਾਧੋ

ਦਾਸ ਵੈਰਾਗੀ ਨੂੰ ਆਤਮਿਕ ਸ਼ਕਤੀ ਨਾਲ ਜਿੱਤਿਆ ਅਤੇ ਨਾਮ-ਦਾਨ ਦੇ ਕੇ ਨਿਹਾਲ ਕੀਤਾ। ਉਹ ਸਿੱਖ ਸਜਿਆ ਤੇ ਅੰਮ੍ਰਿਤ ਛਕ ਕੇ 'ਬੰਦਾ ਸਿੰਘ' ਬਣ ਗਿਆ। ਗੁਰੂ ਜੀ ਨੇ ਉਸ ਨੂੰ ਸ਼ਸਤਰ ਦੇ ਕੇ ਅਤੇ ਨਾਲ ਪੰਜ ਸਿੱਖ ਦੇ, ਪੰਜਾਬ ਵੱਲ ਨੂੰ ਤੋਰਿਆ।*

***ਜੋਤੀ ਜੋਤਿ ਸਮਾਉਣਾ:-*** ਬਹਾਦਰ ਸ਼ਾਹ ਦੇ ਗੁਰੂ ਜੀ ਨਾਲ ਵਧ ਰਹੇ ਮੇਲ-ਮਿਲਾਪ ਤੋਂ ਵਜ਼ੀਰ ਖਾਂ, ਸੂਬਾ ਸਰਹਿੰਦ ਨੂੰ ਪਿੱਸੂ ਪੈ ਗਏ। ਉਸ ਨੇ ਹੀ ਗੁਰੂ ਜੀ ਨੂੰ ਸਾਰੇ ਕਸ਼ਟ ਪੁਚਾਏ ਸਨ ਅਤੇ ਸਾਹਿਬਜ਼ਾਦੇ ਸ਼ਹੀਦ ਕਰਵਾਏ ਸਨ। ਉਸ ਨੂੰ ਡਰ ਸੀ ਕਿ ਜੇ ਬਹਾਦਰ ਸ਼ਾਹ ਤੇ ਗੁਰੂ ਜੀ ਦੀ ਪੂਰੀ ਪੂਰੀ ਸੁਲ੍ਹਾ-ਸਫਾਈ ਹੋ ਗਈ, ਤਾਂ ਮੇਰੀ ਖ਼ੈਰ ਨਹੀਂ। ਉਸ ਦੀਆਂ ਕੀਤੀਆਂ ਸਖ਼ਤੀਆਂ ਵਧੀਕੀਆਂ ਦਾ ਹਾਲ ਸੁਣ ਕੇ ਔਰੰਗਜ਼ੇਬ ਜਿਹੇ ਕੱਟੜ ਤੇ ਪੱਥਰ-ਦਿਲ ਬਾਦਸ਼ਾਹ ਨੇ ਵੀ ਹੁਕਮ ਜਾਰੀ ਕਰ ਦਿਤੇ ਸਨ ਕਿ ਗੁਰੂ ਜੀ ਨੂੰ ਤੰਗ ਨਾ ਕੀਤਾ ਜਾਵੇ ਅਤੇ ਉਨ੍ਹਾਂ ਦੀ ਜ਼ਬਤ ਹੋਈ ਜਾਇਦਾਦ ਵਿਚੋਂ ਖਰਚ ਲਈ ਰੁਪਇਆ ਦਿੱਤਾ ਜਾਵੇ। ਬਹਾਦਰ ਸ਼ਾਹ ਨੇ ਸੂਬਾ ਸਰਹਿੰਦ ਨੂੰ ਹੁਕਮ ਭੇਜਿਆ ਸੀ ਕਿ ਗੁਰੂ ਜੀ ਨੂੰ ਰੋਜ਼ ਦਾ ੩੦੦ ਰੁਪਇਆ ਦਿੱਤਾ ਜਾਇਆ ਕਰੇ, ਇਸ ਸਭ ਕਾਸੇ ਤੋਂ ਵਜ਼ੀਰ ਖਾਂ ਨੂੰ ਆਪਣੀ ਜਾਨ ਦਾ ਫਿਕਰ ਪੈ ਗਿਆ। ਉਸ ਨੇ ਮਨ ਵਿੱਚ ਪੱਕੀ ਗੰਢ ਬੰਨ੍ਹ ਲਈ ਕਿ ਜਦ ਤੀਕ ਗੁਰੂ ਜੀ ਜੀਉਂਦੇ ਰਹਿਣਗੇ, ਮੈਨੂੰ ਹਰ ਵੇਲੇ ਖਤਰਾ ਹੀ ਖਤਰਾ ਹੈ। ਇਸ ਕਰ ਕੇ ਉਸ ਨੇ ਗੁਰੂ ਜੀ ਨੂੰ ਕਤਲ ਕਰਵਾਉਣ ਦਾ ਫੈਸਲਾ ਕੀਤਾ।

ਇਸ ਗਰਜ਼ ਲਈ ਉਸ ਨੇ ਦੋ ਪਠਾਣ ਭੇਜੇ। ਉਹ ਨੰਦੇੜ ਪੁੱਜੇ ਤੇ ਗੁਰੂ ਜੀ ਦੇ ਦਰਬਾਰ ਵਿਚ ਸ਼ਰਧਾਲੂ ਬਣ ਕੇ ਹਾਜ਼ਰ ਹੋਣ ਲੱਗ ਪਏ। ਉਹ ਮੌਕਿਆ ਤਾੜਦੇ ਰਹੇ। ਇਕ ਦਿਨ 'ਰਹਰਾਸਿ' ਦੇ ਦੀਵਾਨ ਦੇ ਮਗਰੋਂ ਗੁਰੂ ਜੀ ਬਿਰਾਜੇ ਹੋਏ ਸਨ, ਪਾਸ ਕੇਵਲ ਇਕ ਸੇਵਕ ਸੀ, ਉਹ ਵੀ ਸੁੱਤੇ-ਨੀਂਦਾ ਜਿਹਾ ਸੀ। ਇਹ ਪਠਾਣ ਗੁਰੂ ਜੀ ਪਾਸ ਬੈਠੇ ਸਨ। ਇਕ ਨੇ ਗੁਰੂ ਜੀ ਦੀ ਖੱਬੀ ਵੱਖੀ ਵਿਚ ਛੁਰਾ ਖੋਭ ਦਿੱਤਾ। ਦੂਜਾ ਵਾਰ ਕਰਨ ਵਾਲਾ ਹੀ ਸੀ ਕਿ

---

*ਇਸ ਸੰਬੰਧੀ ਇਸ ਤੋਂ ਪਹਿਲੀ ਪੋਥੀ ਵਿਚ ਖੋਲ੍ਹ ਦੇ ਦੱਸਿਆ ਗਿਆ ਹੈ।*

ਗੁਰੂ ਜੀ ਨੇ ਉਸ ਨੂੰ ਤਲਵਾਰ ਨਾਲ ਝਟਕਾ ਦਿੱਤਾ। ਦੂਜਾ ਪਠਾਣ ਭੱਜ ਉੱਠਿਆ, ਪਰ ਉਸ ਨੂੰ ਸਿੱਖਾਂ ਨੇ ਮਾਰ ਮੁਕਾਇਆ। ਗੁਰੂ ਜੀ ਦਾ ਜ਼ਖ਼ਮ ਸੀਤਾ ਗਿਆ ਤੇ ਰਾਜ਼ੀ ਹੋਣ ਲੱਗ ਪਿਆ। ਆਸ ਸੀ ਕਿ ਉਹ ਛੇਤੀ ਠੀਕ ਹੋ ਜਾਵੇਗਾ। ਕੁਝ ਦਿਨ ਮਗਰੋਂ ਆਪ ਇਕ ਸਖਤ ਕਮਾਨ ਨੂੰ ਚਿੱਲਾ ਚੜ੍ਹਾਉਣ ਲੱਗੇ, ਤਾਂ ਜ਼ਖ਼ਮ ਦੇ ਤੋਪੇ ਟੁੱਟ ਗਏ। ਆਪ ਨੇ ਪ੍ਰਤੀਤ ਕੀਤਾ ਕਿ ਸਾਡੀ ਸੱਚ-ਖੰਡ ਵਾਪਸੀ ਦਾ ਸਮਾਂ ਆ ਗਿਆ ਹੈ, ਆਪ ਨੇ ਪੰਜ ਪੈਸੇ ਤੇ ਨਾਰੀਅਲ ਸ੍ਰੀ ਗੁਰੂ ਗ੍ਰੰਥ ਸਾਹਿਬ ਅੱਗੇ ਰੱਖ ਕੇ ਮੱਥਾ ਟੇਕਿਆ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦਿੱਤੀ। ਨਾਲ ਹੀ ਆਪ ਨੇ ਹੁਕਮ ਕੀਤਾ ਕਿ ਅਗਾਂਹ ਨੂੰ 'ਗ੍ਰੰਥ' ਤੇ 'ਪੰਥ' ਗੁਰੂ ਹੋਵੇਗਾ।

ਅਗਲੇ ਦਿਨ ਕੱਤਕ ਸੁਦੀ ੫ (੬ ਕੱਤਕ) ਸੰਮਤ ੧੭੬੫ ਮੁਤਾਬਿਕ ੭ ਅਕਤੂਬਰ ਸੰਨ ੧੭੦੮ ਨੂੰ ਆਪ ਜੀ ਜੋਤੀ ਜੋਤ ਸਮਾ ਗਏ। ਉਸ ਥਾਂ ਸ੍ਰੀ ਹਜ਼ੂਰ ਸਾਹਿਬ ਅਬਚਲ ਨਗਰ ਗੁਰਦੁਆਰਾ ਹੈ, ਜੋ ਸਿੱਖ ਪੰਥ ਦਾ ਚੌਥਾ ਤਖ਼ਤ ਹੈ।

## (ਅ) ਅਮਰ ਖਾਲਸਾ

(ਕ੍ਰਿਤ ਸ੍ਰ: ਕਰਮ ਸਿੰਘ ਹਿਸਟੋਰੀਅਨ)

[ਇਹ ਵੱਖਰੀ ਪੁਸਤਕ ਸ਼੍ਰੋਮਣੀ ਗੁ: ਪ੍ਰ: ਕਮੇਟੀ ਵਲੋਂ ਪ੍ਰਕਾਸ਼ਤ ਕੀਤੀ ਹੋਈ ਹੈ।]

## (ੲ) ਸਿੱਖ ਸ਼ਹੀਦ ਤੇ ਸਿੱਖ ਜੀਵਨੀਆਂ:-

ਭਾਈ ਮਤੀ ਦਾਸ ਜੀ, ਭਾਈ ਦਿਆਲਾ ਜੀ, ਬਾਬਾ ਬੰਦਾ ਸਿੰਘ ਜੀ ਬਹਾਦਰ, ਬਾਬਾ ਬੋਤਾ ਸਿੰਘ ਜੀ, ਭਾਈ ਮਨੀ ਸਿੰਘ ਜੀ, ਭਾਈ ਸੁਬੇਗ ਸਿੰਘ ਜੀ, ਭਾਈ ਸ਼ਾਹਬਾਜ਼ ਸਿੰਘ ਜੀ*, ਛੋਟਾ ਘੱਲੂਘਾਰਾ (੧੭੪੬), ਵੱਡਾ

*ਭਾਈ ਮਤੀ ਦਾਸ ਜੀ, ਬਾਬਾ ਬੰਦਾ ਸਿੰਘ ਜੀ ਬਹਾਦਰ, ਭਾਈ ਮਨੀ ਸਿੰਘ ਜੀ, ਭਾਈ ਸੁਬੇਗ ਸਿੰਘ ਜੀ, ਭਾਈ ਸ਼ਾਹਬਾਜ਼ ਸਿੰਘ ਜੀ ਤੇ ਭਾਈ ਤਾਰੂ ਸਿੰਘ ਜੀ ਦਾ ਹਾਲ ਇਸ ਤੋਂ ਪਹਿਲੀ ਪੋਥੀ ਵਿੱਚੋਂ ਪੜ੍ਹੋ।*

ਘੱਲੂਘਾਰਾ (੧੭੬੨), ਨਵਾਬ ਕਪੂਰ ਸਿੰਘ ਜੀ, ਸਰਦਾਰ ਜੱਸਾ ਸਿੰਘ ਜੀ ਆਹਲੂਵਾਲੀਆ, ਜੀਵਨ ਅਕਾਲੀ ਫੂਲਾ ਸਿੰਘ ਜੀ।

# ਭਾਈ ਦਿਆਲਾ ਜੀ

ਜਦ ਗੁਰੂ ਤੇਗ ਬਹਾਦਰ ਜੀ ਕਸ਼ਮੀਰੀ ਪੰਡਿਤਾਂ ਦੀ ਪੁਕਾਰ ਸੁਣ ਕੇ ਉਹਨਾਂ ਦੇ ਧਰਮ ਦੀ ਰੱਖਿਆ ਕਰਨ ਦੀ ਖਾਤਰ ਸ਼ਹੀਦੀ ਪ੍ਰਾਪਤ ਕਰਨ ਲਈ ਦਿੱਲੀ ਗਏ ਤਾਂ ਆਪ ਜੀ ਦੇ ਨਾਲ ਪੰਜ ਚੋਣਵੇਂ ਸਿੱਖ ਸਨ- ਭਾਈ ਮਤੀ ਦਾਸ ਜੀ, ਭਾਈ ਦਿਆਲਾ ਜੀ, ਭਾਈ ਗੁਰਦਿੱਤਾ ਜੀ, ਭਾਈ ਊਦਾ ਜੀ ਤੇ ਭਾਈ ਚੀਮਾ ਜੀ।

ਭਾਈ ਦਿਆਲਾ ਜੀ ਨੂੰ ਗੁਰੂ ਜੀ ਦੇ ਨਾਲ ਹੀ ਜੇਲ੍ਹ ਵਿਚ ਬੰਦ ਕੀਤਾ ਗਿਆ। ਉਹ ਬ੍ਰਹਮ ਗਿਆਨੀ ਤੇ ਪੂਰਨ ਸਿੱਖ ਸਨ। ਦਿੱਲੀ ਦੇ ਮੁਸਲਮਾਨ ਹਾਕਮਾਂ ਨੇ ਪਹਿਲਾਂ ਭਾਈ ਮਤੀ ਦਾਸ ਜੀ ਨੂੰ ਆਰੇ ਨਾਲ ਚੀਰ ਕੇ ਸ਼ਹੀਦ ਕੀਤਾ। ਫਿਰ ਉਨ੍ਹਾਂ ਨੇ ਭਾਈ ਦਿਆਲਾ ਜੀ ਨੂੰ ਪਾਣੀ ਦੀ ਦੇਗ ਵਿਚ ਬਿਠਾਇਆ ਅਤੇ ਹੇਠਾਂ ਅੱਗ ਬਾਲ ਦਿੱਤੀ। ਇਸ ਤਰ੍ਹਾਂ ਉੱਬਲਦੇ ਪਾਣੀ ਵਿਚ ਉਬਾਲ ਕੇ ਭਾਈ ਦਿਆਲਾ ਜੀ ਨੂੰ ਸ਼ਹੀਦ ਕੀਤਾ ਗਿਆ। ਇਸ ਧਰਮ ਬੀਰ ਨੇ ਇਸ ਅੱਤ ਦੇ ਸਰੀਰਕ ਦੁੱਖ ਨੂੰ ਤੁੱਛ ਕਰਕੇ ਜਾਣਿਆ ਅਤੇ ਗੁਰਬਾਣੀ ਦਾ ਪਾਠ ਕਰਦਾ-ਕਰਦਾ ਗੁਰਪੁਰੀ ਨੂੰ ਪਧਾਰਿਆ।

# ਬਾਬਾ ਬੋਤਾ ਸਿੰਘ ਜੀ

ਮੁਗ਼ਲ ਸਰਕਾਰ ਨੇ ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਦਾ ਫੈਸਲਾ ਕਰ ਲਿਆ ਸੀ। ਸਭ ਸਰਕਾਰੀ ਅਫਸਰਾਂ, ਚੌਧਰੀਆਂ ਤੇ ਮੁਕਦੱਮਾਂ ਆਦਿ ਨੂੰ ਕਰੜੇ ਹੁਕਮ ਚਾੜ੍ਹੇ ਗਏ ਸਨ ਕਿ ਜਿਥੇ ਵੀ ਕੋਈ ਸਿੱਖ ਲੱਭੇ ਉਸ ਨੂੰ ਜਾਂ ਤਾਂ ਫੜਕੇ ਲਾਹੌਰ ਭੇਜ ਦਿਓ ਤੇ ਜਾਂ ਉਥੇ ਹੀ ਮਾਰ ਦਿਓ। ਜਿਹੜੇ ਸਿੱਖ

ਲਾਹੌਰ ਲਿਜਾਏ ਜਾਂਦੇ ਸਨ, ਉਹਨਾਂ ਨੂੰ ਸ਼ਹੀਦ ਗੰਜ ਵਾਲੀ ਥਾਂ ਸ਼ਹੀਦ ਕੀਤਾ ਜਾਂਦਾ ਸੀ। ਸਿੱਖਾਂ ਦੇ ਸਿਰਾਂ ਦਾ ਮੁੱਲ ਪੈਂਦਾ ਸੀ। ਜਿਹੜਾ ਕੋਈ ਕਿਸੇ ਸਿੱਖ ਬਾਰੇ ਸੂਹ ਦੇ ਕੇ ਉਸ ਨੂੰ ਫੜਵਾ ਦੇਵੇ, ਉਸ ਨੂੰ ੧੦ ਰੁਪਏ, ਜਿਹੜਾ ਕਿਸੇ ਸਿੱਖ ਨੂੰ ਮਾਰ ਕੇ ਉਸ ਦਾ ਸਿਰ ਲਿਆਵੇ, ਉਸ ਨੂੰ ਪੰਜਾਹ ਰੁਪਏ ਅਤੇ ਜਿਹੜਾ ਜੀਉਂਦੇ ਸਿੱਖ ਨੂੰ ਫੜ੍ਹ ਕੇ ਲਿਆ ਦੇਵੇ, ਉਸ ਨੂੰ ੮੦ ਰੁਪਏ ਮਿਲਦੇ ਸਨ। ਅਨ-ਗਿਣਤ ਸਿੱਖ ਸ਼ਹੀਦ ਕੀਤੇ ਗਏ ਤੇ ਉਹਨਾਂ ਦੇ ਸਿਰਾਂ ਦਾ ਮੁੱਲ ਵੱਟਿਆ ਗਿਆ।*

ਬਹੁਤ ਸਾਰੇ ਸਿੱਖ ਬੀਕਾਨੇਰ, ਜੈਪੁਰ ਆਦਿ ਦੁਰੇਡੇ ਇਲਾਕਿਆਂ ਅਤੇ ਜੰਗਲਾਂ ਵਿਚ ਗਏ ਸਨ, ਜਿਹੜੇ ਮਾਝੇ ਵਿਚ ਰਹੇ ਵੀ ਸਨ, ਉਹ ਲੁਕ-ਛਿਪ ਕੇ ਦਿਨ-ਕੱਟੀ ਕਰਦੇ ਸਨ। ਪਰ ਜੇ ਕੋਈ ਉਹਨਾਂ ਨੂੰ ਗੱਜ-ਵੱਜ ਕੇ ਪਰਗਟ ਨਾ ਹੋਣ ਕਰਕੇ ਤਾਹਨਾ ਮਾਰਦਾ ਸੀ, ਤਾਂ ਉਹੀ ਪਰਗਟ ਹੋ ਕੇ ਹਕੂਮਤ ਨੂੰ ਦੋ ਹੱਥ ਵਿਖਾ ਦਿਆ ਕਰਦੇ ਸਨ। ਅਜੇਹਾ ਕੁਝ ਹੀ ਬਾਬਾ ਬੋਤਾ ਸਿੰਘ ਜੀ ਨੇ ਕੀਤਾ।

ਬਾਬਾ ਬੋਤਾ ਸਿੰਘ ਜੀ ਭੜਾਨਾ, ਜ਼ਿਲ੍ਹਾ ਲਾਹੌਰ ਦਾ ਸੰਧੂ ਜੱਟ ਸੀ। ਉਸ ਦਾ ਇਕ ਸਾਥੀ ਭਾਈ ਗਰਜਾ ਸਿੰਘ ਰੰਘਰੇਟਾ ਸੀ। ਇਹ ਦੋਵੇਂ ਕਦੇ-ਕਦੇ ਰਾਤ ਵੇਲੇ ਅੰਮ੍ਰਿਤਸਰ ਪਹੁੰਚਦੇ ਅਤੇ ਸਰੋਵਰ ਵਿਚ ਇਸ਼ਨਾਨ ਕਰਦੇ ਹੁੰਦੇ ਸਨ। ਦਿਨੇ ਇਹ ਤਰਨ ਤਾਰਨ ਦੇ ਨੇੜੇ ਢੱਕਾਂ ਝਾੜਾਂ ਵਿੱਚ ਲੁਕੇ ਰਹਿੰਦੇ ਸਨ। ਇਕ ਦਿਨ ਇਹਨਾਂ ਨੂੰ ਕੁਝ ਰਾਹੀਆਂ ਨੇ ਵੇਖ ਲਿਆ।

ਇਕ ਰਾਹੀਂ ਬੋਲਿਆ-"ਵੇਖੋ, ਔਹ ਝਾੜਾਂ ਵਿਚ ਦੋ ਸਿੰਘ ਲੁਕੇ ਬੈਠੇ ਹਨ!" ਦੂਜਾ ਅੱਗੋਂ ਬੋਲਿਆ-"ਇਹ ਨਾਂ ਦੇ ਹੀ ਸਿੰਘ ਹੋਣੇ ਹਨ, ਕਰਨੀ ਦੇ ਤਾਂ ਗਿੱਦੜ ਹਨ, ਨਹੀਂ ਤਾਂ ਇਹ ਲੁਕੇ ਕਿਉਂ ਫਿਰਦੇ? ਸਾਹਮਣੇ ਨਿੱਤਰ ਕੇ ਹਕੂਮਤ ਨੂੰ ਕੋਈ ਚਮਤਕਾਰ ਨਾ ਵਿਖਾਉਂਦੇ?"

ਇਹ ਤਾਹਨਾ ਸਿੰਘਾਂ ਦੇ ਦਿਲ 'ਤੇ ਲੱਗਾ। ਉਹਨਾਂ ਨੇ ਮੈਦਾਨ ਵਿਚ

---

*ਚੇਤਾ ਰੱਖਣ ਦੀ ਲੋੜ ਹੈ ਕਿ ਉਸ ਵੇਲੇ ਦੇ ਰੁਪਏ ਦਾ ਮੁੱਲ ਅੱਜ ਕਲ੍ਹ ਦੇ ਰੁਪਏ ਦੇ ਮੁੱਲ ਨਾਲੋਂ ਕਈ ਗੁਣਾਂ ਜ਼ਿਆਦਾ ਸੀ।

ਨਿੱਤਰਨ ਦਾ ਤੇ ਹਕੂਮਤ ਨੂੰ ਚਮਤਕਾਰ ਵਿਖਾਉਣ ਦਾ ਫੈਸਲਾ ਕਰ ਲਿਆ। ਉਹ ਝਾੜਾਂ ਵਿੱਚੋਂ ਨਿਕਲ ਕੇ ਪਿੰਡ ਨੂਰਦੀਂ (ਨੂਰਦੀਨ ਦੀ ਸਰਾਂ) ਦੇ ਪਾਸ ਸ਼ਾਹੀ ਸੜਕ ਉੱਤੇ ਡਟ ਖੜੋਤੇ। ਓਦੋਂ ਇਹ ਸੜਕ ਲਾਹੌਰ ਤੋਂ ਦਿੱਲੀ ਨੂੰ ਜਾਂਦੀ ਸੀ। ਇਥੇ ਖੜ੍ਹੋ ਕੇ ਉਹਨਾਂ ਨੇ ਸੜਕੇ ਲੰਘਣ ਵਾਲਿਆਂ ਪਾਸੋਂ ਗੱਡੇ ਪਿੱਛੇ ਆਨਾ ਅਤੇ ਖੋਤੇ ਪਿੱਛੇ ਇਕ ਪੈਸਾ ਮਹਿਸੂਲ ਉਗਰਾਹੁਣਾ ਸ਼ੁਰੂ ਕਰ ਦਿੱਤਾ। ਮਹਿਸੂਲ ਤਾਰਨੋਂ ਕਿਸੇ ਨੇ ਨਾਂਹ ਨਾ ਕੀਤੀ। ਕਿਸੇ ਨੂੰ ਇਸ ਸਬੰਧੀ ਸਰਕਾਰੇ ਰਿਪੋਰਟ ਕਰਨ ਦਾ ਵੀ ਹੀਆ ਨਾ ਪਿਆ। ਫਿਰ ਬਾਬਾ ਬੋਤਾ ਸਿੰਘ ਜੀ ਨੇ ਲਾਹੌਰ ਦੇ ਸੂਬੇ ਨੂੰ ਚਿੱਠੀ ਲਿਖੀ ਤੇ ਦੱਸਿਆ ਕਿ ਅਸੀਂ ਆਹ ਕੁਝ ਕਰ ਰਹੇ ਹਾਂ। ਭਾਈ ਰਤਨ ਸਿੰਘ ਦੇ ਸ਼ਬਦਾਂ ਵਿਚ ਉਹਨਾਂ ਨੇ ਲਿਖਿਆ:-

'ਚਿੱਠੀ ਲਿਖੈ ਯੌਂ ਸਿੰਘ ਬੋਤਾ!, ਹੱਥ ਹੈ ਸੋਟਾ ਵਿਚ ਰਾਹ ਖੜੋਤਾ।
ਆਨਾ ਲਾਯਾ ਗੱਡੇ ਨੂੰ, ਪੈਸਾ ਲਾਯਾ ਖੋਤਾ।
ਆਖ ਭਾਬੀ ਖਾਨੋ* ਨੂੰ ਯੌਂ ਆਖੈ ਸਿੰਘ ਬੋਤਾ।।੧੪।।

(ਸ੍ਰੀ ਗੁਰੁ ਪੰਥ ਪ੍ਰਕਾਸ਼ ਸਫਾ ੩੭੯)

ਸੂਬੇ ਨੇ ਬਾਬਾ ਬੋਤਾ ਸਿੰਘ ਦੇ ਟਾਕਰੇ ਲਈ ਜਲਾਲਦੀਨ ਫੌਜਦਾਰ ਨੂੰ ਇਕ ਸੌ ਸਵਾਰ ਦੇ ਕੇ ਭੇਜਿਆ। ਫੌਜ ਨੂੰ ਵੇਖਦਿਆਂ ਹੀ ਸਿੰਘਾਂ ਨੂੰ ਸ਼ਹੀਦੀ ਰੰਗ ਚੜ੍ਹ ਗਿਆ। ਉਹਨਾਂ ਨੇ ਪਿੱਠਾਂ ਜੋੜ ਕੇ ਫੌਜ ਦਾ ਅਜੇਹਾ ਟਾਕਰਾ ਕੀਤਾ ਕਿ ਤੁਰਕ ਹੈਰਾਨ ਰਹਿ ਗਏ। ਬਹੁਤ ਸਾਰੇ ਮੁਗ਼ਲ ਸਿਪਾਹੀਆਂ ਨੂੰ ਮਾਰ ਕੇ ਅੰਤ ਨੂੰ ਦੋਵੇਂ ਸ਼ਹੀਦ ਹੋ ਗਏ। ਇਹ ਗੱਲ ਸੰਮਤ ੧੭੯੬ (ਸੰਨ ੧੭੩੯) ਦੀ ਹੈ।

*ਖਾਨੋ ਜ਼ਕਰੀਆ ਖਾਂ, ਸੂਬਾ ਲਾਹੌਰ ਦੀ ਭੈਣ ਤੇ ਫੈਜ਼ਲਾ ਖਾਂ ਦੀ ਵਹੁਟੀ ਸੀ। ਇਹ ਸਾਰਾ ਟੱਬਰ ਹੀ ਸਿੱਖਾਂ ਦਾ ਦੁਸ਼ਮਣ ਸੀ। ਇਸ ਕਰ ਕੇ ਚਿੱਠੀ ਵਿੱਚ ਉਸ ਨੂੰ ਚੋਭਵੇਂ ਸ਼ਬਦਾਂ ਵਿੱਚ ਸੰਬੋਧਨ ਕੀਤਾ ਗਿਆ।

# ਭਾਈ ਮਤਾਬ ਸਿੰਘ ਜੀ ਮੀਰਾਂ ਕੋਟੀਆ

ਨਾਦਰ ਸ਼ਾਹ ਦੇ ਹਮਲੇ ਮਗਰੋਂ ਲਾਹੌਰ ਦੇ ਨਵਾਬ ਜ਼ਕਰੀਆ ਖਾਂ ਨੇ ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਦਾ ਪ੍ਰਣ ਕਰ ਲਿਆ। ਸਾਰੇ ਸਰਕਾਰੀ ਅਫਸਰਾਂ ਤੇ ਚੌਧਰੀਆਂ ਨੂੰ ਸਖਤ ਹੁਕਮ ਚਾੜ੍ਹੇ ਗਏ ਕਿ ਜਿਥੇ ਵੀ ਕੋਈ ਸਿੱਖ ਲੱਭੇ ਉਸ ਨੂੰ ਥਾਂ ਹੀ ਮਾਰ ਦਿਓ ਜਾਂ ਫੜ ਕੇ ਲਾਹੌਰ ਪੁਚਾਓ। ਸਿੱਖ ਦੀ ਗ੍ਰਿਫਤਾਰੀ ਕਰਾਉਣ ਲਈ ਸੂਹ ਦੇਣ ਵਾਲੇ ਨੂੰ, ਸਿੱਖ ਨੂੰ ਮਾਰ ਘੱਤਣ ਵਾਲੇ ਨੂੰ ਅਤੇ ਸਿੱਖ ਨੂੰ ਜੀਉਂਦਿਆਂ ਫੜ ਕੇ ਸਰਕਾਰ ਦੇ ਹਵਾਲੇ ਕਰਨ ਵਾਲੇ ਨੂੰ ਤਰਤੀਬਵਾਰ ਦਸ, ਪੰਜਾਹ ਤੇ ਅੱਸੀ ਰੁਪਏ ਦਾ ਇਨਾਮ ਦੇਣ ਦਾ ਐਲਾਨ ਕੀਤਾ ਗਿਆ। ਛੀਨੇ ਦੇ ਕਰਮੇ, ਤਲਵੰਡੀ ਦੇ ਰਾਮੇ ਰੰਧਾਵੇ ਤੇ ਨੁਸ਼ਹਿਰੇ, ਢਾਲੇ ਦੇ ਸਾਹਿਬ ਰਾਇ ਸੰਧੂ ਨੇ ਹਜ਼ਾਰਾਂ ਬੇ-ਗੁਨਾਹ ਸਿੱਖਾਂ ਅਤੇ ਉਹਨਾਂ ਦੇ ਪਰਿਵਾਰਾਂ ਨੂੰ ਮਾਰਿਆ। ਉਨ੍ਹਾਂ ਨੇ ਸਿੱਖਾਂ ਦੇ ਸਿਰਾਂ ਦੇ ਗੱਡੇ ਭਰ-ਭਰ ਕੇ ਲਾਹੌਰ ਭੇਜੇ ਅਤੇ ਮੁਗ਼ਲ ਹਾਕਮਾਂ ਦੀਆਂ ਖੁਸ਼ੀਆਂ ਤੇ ਇਨਾਮ ਪ੍ਰਾਪਤ ਕੀਤੇ। ਜੰਡਿਆਲੇ ਦਾ ਹਰਿ ਭਗਤ ਨਿਰੰਜਨੀਆ, ਧਰਮ ਦਾਸ ਟੋਪੀ ਜੋਧ ਨਗ਼ਰੀਆ ਅਤੇ ਨੁਸ਼ਹਿਰੇ ਪਨੂੰਆਂ ਤੇ ਮਜੀਠੇ ਦੇ ਚੌਧਰੀ ਵੀ ਇਸ ਕੰਮ ਵਿਚ ਵੱਧ-ਚੜ੍ਹ ਕੇ ਹਿੱਸਾ ਲੈਂਦੇ ਸਨ।

ਪਰ ਸਾਰਿਆਂ ਚੌਧਰੀਆਂ ਵਿਚ ਸਭ ਤੋਂ ਬਹੁਤਾ ਸਖਤ ਤੇ ਸਰਗਰਮ ਮੰਡਿਆਲੀ ਦਾ ਚੌਧਰੀ, ਮੱਸਾ ਰੰਘੜ ਸੀ। ਹਕੂਮਤ ਨੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਉੱਪਰ ਕਬਜ਼ਾ ਕਰ ਲਿਆ ਸੀ ਅਤੇ ਮੱਸੇ ਰੰਘੜ ਦੇ ਹਵਾਲੇ ਕਰ ਦਿੱਤਾ ਸੀ। ਉਸ ਨੇ ਪਰਕਰਮਾਂ ਵਿਚ ਘੋੜੇ ਬੰਨ੍ਹੇ ਅਤੇ ਹਰਿਮੰਦਰ ਸਾਹਿਬ ਨੂੰ ਉਸ ਨੇ ਨਾਚ-ਘਰ ਬਣਾ ਲਿਆ। ਉਹ ਉਥੇ ਪਲੰਘ ਡਾਹ ਕੇ ਹੁੱਕਾ ਤੇ ਸ਼ਰਾਬ ਪੀਆ ਕਰੇ ਤੇ ਕੰਜਰੀਆਂ ਦਾ ਮੁਜਰਾ ਲਵਾਇਆ ਕਰੇ। ਚਾਰੇ ਪਾਸੇ ਪਹਿਰਾ ਲੱਗਾ ਹੋਇਆ ਸੀ। ਬਿਨਾਂ ਆਗਿਆ ਕੋਈ ਅੰਦਰ ਨਹੀਂ ਸੀ ਜਾ ਸਕਦਾ।

ਇਸ ਅੱਤ ਦਰਜੇ ਦੀ ਸਖਤੀ ਦੇ ਕਾਰਨ ਸਿੰਘ ਬੀਕਾਨੇਰ ਆਦਿ

ਰੇਤਲੇ ਇਲਾਕਿਆਂ ਵਿਚ ਜਾ ਟਿਕੇ ਸਨ। ਅਜਿਹੇ ਸਿੱਖਾਂ ਦਾ ਇਕ ਜਥਾ ਜੈਪੁਰ ਰਹਿੰਦਾ ਸੀ। ਉਹਨਾਂ ਨੂੰ ਕਿਸੇ ਨੇ ਸ੍ਰੀ ਦਰਬਾਰ ਸਾਹਿਬ ਦੀ ਬੇ-ਅਦਬੀ ਦੀ ਖ਼ਬਰ ਜਾ ਦੱਸੀ। ਉਹਨਾਂ ਵਿਚੋਂ ਇਕ ਦਾ ਨਾਂ ਭਾਈ ਮਤਾਬ ਸਿੰਘ ਸੀ। ਉਹ ਮੀਰਾਂ ਕੋਟ ਜ਼ਿਲ੍ਹਾ ਅੰਮ੍ਰਿਤਸਰ ਦਾ ਰਹਿਣ ਵਾਲਾ ਸੀ। ਇਹ ਖ਼ਬਰ ਸੁਣ ਕੇ ਉਸ ਨੇ ਬੜੇ ਹੈਰਾਨ ਹੋ ਕੇ ਕਿਹਾ, 'ਤੁਸੀਂ ਇਹ ਬੇਅਦਬੀ ਹੋਈ ਸੁਣ ਕੇ ਜੀਉਂਦੇ ਤੇ ਲੋਕਾਂ ਨੂੰ ਦਸਦੇ ਫਿਰਦੇ ਹੋ!! ਮੱਸੇ ਰੰਘੜ ਨੂੰ ਤੁਰੰਤ ਝਟਕਾ ਕਿਉਂ ਨਾ ਦਿੱਤਾ ਗਿਆ? ਕੀ ਉਥੇ ਕੋਈ ਵੀ ਸਿੱਖ ਨਹੀਂ ਰਹਿ ਗਿਆ?' ਅੱਗੋਂ ਖ਼ਬਰ ਲਿਆਉਣ ਵਾਲੇ ਨੇ ਕਿਹਾ, "ਨਹੀਂ, ਉਥੇ ਉਹਨਾਂ ਸਿੱਖਾਂ ਨਾਲੋਂ ਵਧੇਰੇ ਅਣਖੀਲਾ ਕੋਈ ਸਿੱਖ ਵੀ ਨਹੀਂ, ਜਿਹੜੇ ਜਾਨਾਂ ਬਚਾਉਣ ਲਈ ਭੱਜ ਆਏ ਹਨ ਅਤੇ ਜੈਪੁਰ, ਬੀਕਾਨੇਰ ਆਦਿ ਦੂਰ-ਦੁਰੇਡੇ ਥਾਈਂ ਸਿਰ ਲੁਕਾਈ ਬੈਠੇ ਹਨ।"

ਭਾਈ ਮਤਾਬ ਸਿੰਘ ਦਲੇਰ ਤੇ ਸੂਰਮਾ ਜਵਾਨ ਸੀ। ਇਹ ਤਾਹਨਾ ਸੁਣ ਕੇ ਉਸ ਨੂੰ ਰੋਹ ਚੜ੍ਹ ਗਿਆ। ਉਸ ਨੇ ਕਿਹਾ, "ਚੰਗਾ ਮੈਂ ਜਾਂਦਾ ਹਾਂ ਅਤੇ ਇਸ ਤਲਵਾਰ ਨਾਲ ਮੱਸੇ ਦਾ ਸਿਰ ਕੱਟ ਕੇ ਲਿਆਉਂਦਾ ਹਾਂ।" ਭਾਈ ਸੁੱਖਾ ਸਿੰਘ ਮਾੜੀ ਕੰਬੋ ਵੀ ਭਾਈ ਮਤਾਬ ਸਿੰਘ ਦੇ ਨਾਲ ਤਿਆਰ ਹੋ ਪਏ। ਦੋਵੇਂ ਸੂਰਮੇ ਸ੍ਰੀ ਅੰਮ੍ਰਿਤਸਰ ਵੱਲ ਨੂੰ ਤੁਰ ਪਏ। ਅੰਮ੍ਰਿਤਸਰ ਦੇ ਨੇੜੇ ਪਹੁੰਚ ਕੇ ਉਹਨਾਂ ਨੇ ਦੋ ਬੋਰੀਆਂ ਠੀਕਰੀਆਂ ਦੀਆਂ ਭਰ ਕੇ ਅੱਗੇ ਕਾਠੀਆਂ ਉੱਪਰ ਰੱਖ ਲਈਆਂ ਅਤੇ ਭੇਸ ਵਟਾ ਲਿਆ। ਇਉਂ ਜਾਪਦਾ ਸੀ ਕਿ ਮੁਸਲਮਾਨ ਨੰਬਰਦਾਰ ਮਾਮਲਾ ਤਾਰਨ ਜਾ ਰਹੇ ਹਨ।

ਅਗਸਤ ਸੰਨ ੧੭੪੦ (ਸੰਮਤ ੧੭੯੭) ਵਿਚ ਉਹ ਅੰਮ੍ਰਿਤਸਰ ਪਹੁੰਚੇ ਤੇ ਰਵਾਂ ਰਵੀਂ ਸ੍ਰੀ ਦਰਬਾਰ ਸਾਹਿਬ ਜਾ ਪੁੱਜੇ। ਆਪਣੇ ਘੋੜੇ ਉਨ੍ਹਾਂ ਨੇ ਦਰਸ਼ਨੀ ਡਿਓਢੀਓਂ ਬਾਹਰ ਲਾਚੀ ਬੇਰ ਨਾਲ ਬੰਨ੍ਹ ਦਿੱਤੇ ਤੇ ਇਕ ਬੋਰੀ ਲੈ ਕੇ ਹਰਿਮੰਦਰ ਸਾਹਿਬ ਦੇ ਅੰਦਰ ਜਾ ਵੜੇ। ਅੱਗੇ ਮੱਸਾ ਰੰਘੜ ਨਸ਼ੇ ਵਿਚ ਗੁਟ ਹੋਇਆ ਹੁੱਕਾ ਪੀ ਰਿਹਾ ਸੀ। ਕੰਜਰੀਆਂ ਦਾ ਮੁਜਰਾ ਲੱਗਾ ਹੋਇਆ ਸੀ। ਇਹ ਝਾਕੀ ਵੇਖ ਕੇ ਸਿੰਘ ਸੂਰਬੀਰਾਂ ਦਾ ਲਹੂ ਉਬਾਲੇ ਖਾ ਉੱਠਿਆ।

ਭਾਈ ਸੁੱਖਾ ਸਿੰਘ ਜੀ ਤਾਂ ਹਰਿਮੰਦਰ ਸਾਹਿਬ ਦੇ ਦਰਵਾਜ਼ੇ ਪਾਸ ਪਹਿਰੇ 'ਤੇ ਖੜ੍ਹੋ ਗਏ। ਭਾਈ ਮਤਾਬ ਸਿੰਘ ਜੀ ਬਿਜਲੀ ਵਾਂਗ ਕੜਕ ਮੱਸੇ ਉੱਪਰ ਜਾ ਪਏ ਅਤੇ ਤਲਵਾਰ ਦੇ ਇਕੋ ਵਾਰ ਨਾਲ ਉਸ ਦਾ ਗਾਟਾ ਲਾਹ ਦਿੱਤਾ। ਮੱਸੇ ਦੇ ਸਭੇ ਸਾਥੀ ਘਾਬਰ ਕੇ ਇਧਰ-ਉਧਰ ਨੱਸ ਉੱਠੇ। ਉਹਨਾਂ ਦੇ ਸੰਭਲਣ ਤੋਂ ਪਹਿਲਾਂ ਪਹਿਲਾਂ ਦੋਵੇਂ ਸੂਰਬੀਰ ਮੱਸੇ ਦਾ ਸਿਰ ਲੈ ਕੇ ਘੋੜਿਆਂ 'ਤੇ ਚੜ੍ਹ ਕੇ ਹਵਾ ਹੋ ਗਏ।

ਮੱਸੇ ਦੀ ਮੌਤ ਦਾ ਹਾਲ ਸੁਣ ਕੇ ਲਾਹੌਰ ਦਾ ਸੂਬਾ, ਜ਼ਕਰੀਆ ਖਾਂ ਲੋਹਾ-ਲਾਖਾ ਹੋ ਗਿਆ। ਉਸ ਨੇ ਅੰਮ੍ਰਿਤਸਰ ਦੇ ਉਦਾਲੇ ਦੇ ਪਰਗਨਿਆਂ ਦੇ ਚੌਧਰੀਆਂ ਨੂੰ ਸੱਦ ਕੇ ਕਿਹਾ ਕਿ ਮੱਸੇ ਦੇ ਕਾਤਲ ਨੂੰ ਫੜ ਕੇ ਪੇਸ਼ ਕਰੋ। ਹਰਭਗਤ ਨਿਰੰਜਨੀਏ ਨੇ ਮੁਖਬਰੀ ਕੀਤੀ ਕਿ ਇਹ ਕਾਰਾ ਭਾਈ ਮਤਾਬ ਸਿੰਘ ਮੀਰਾਂਕੋਟੀਏ ਤੇ ਭਾਈ ਸੁੱਖਾ ਸਿੰਘ ਨੇ ਕੀਤਾ ਹੈ। ਸੂਬੇ ਦੇ ਹੁਕਮ ਨਾਲ ਨੂਰਦੀਨ ਫੌਜਦਾਰ ਨੇ ਮੀਰਾਂ ਕੋਟ ਉਦਾਲੇ ਘੇਰਾ ਜਾ ਪਾਇਆ। ਭਾਈ ਮਤਾਬ ਸਿੰਘ ਤਾਂ ਉਥੇ ਹੈ ਹੀ ਨਹੀਂ ਸਨ, ਪਰ ਉਹਨਾਂ ਦਾ ਨਿੱਕਾ ਜਿਹਾ ਪੁੱਤਰ, ਰਾਇ ਸਿੰਘ ਪਿੰਡ ਹੀ ਸੀ। ਭਾਈ ਮਤਾਬ ਸਿੰਘ ਨੇ ਪਿੰਡੋਂ ਜਾਣ ਸਮੇਂ ਆਪਣੇ ਇਸ ਪੁੱਤਰ ਦੀ ਬਾਂਹ ਪਿੰਡ ਦੇ ਪੈਂਚ, ਨੱਥੇ ਖਹਿਰੇ ਨੂੰ ਫੜਾਈ ਸੀ। ਨੂਰਦੀਨ ਨੇ ਨੱਥੇ ਨੂੰ ਕਿਹਾ ਕਿ ਲੜਕਾ ਮੇਰੇ ਹਵਾਲੇ ਕਰੋ। ਨੱਥਾ ਨਹੀਂ ਸੀ ਚਾਹੁੰਦਾ ਕਿ ਜਿਸ ਮਸੂਮ ਦੀ ਬਾਂਹ ਉਸ ਨੂੰ ਫੜਾਈ ਗਈ ਸੀ। ਉਸ ਨੂੰ ਉਹ ਇਹਨਾਂ ਕਸਾਈਆਂ ਦੇ ਹਵਾਲੇ ਕਰ ਦੇਵੇ। ਉਹ ਤਿੰਨ ਚਾਰ ਆਦਮੀ ਨਾਲ ਲੈ ਕੇ ਤੇ ਰਾਇ ਸਿੰਘ ਨੂੰ ਮੋਢੇ 'ਤੇ ਚੁੱਕ ਕੇ ਪਿਛਲੇ ਪਾਸਿਓਂ ਦੀ ਪਿੰਡੋਂ ਨਿਕਲ ਤੁਰਿਆ। ਨੂਰਦੀਨ ਦੇ ਬੰਦਿਆਂ ਨੂੰ ਪਤਾ ਲੱਗ ਗਿਆ। ਉਹਨਾਂ ਨੇ ਪਿੱਛਾ ਕੀਤਾ ਤੇ ਥੋੜ੍ਹੀ ਦੂਰ ਜਾ ਘੇਰਿਆ। ਲੜਾਈ ਹੋਈ, ਨੱਥਾ ਤੇ ਉਸ ਦੇ ਸਾਥੀ ਬੱਚੇ ਦੀ ਰੱਖਿਆ ਕਰਦੇ ਮਾਰੇ ਗਏ। ਰਾਇ ਸਿੰਘ ਵੀ ਸਖਤ ਫੱਟੜ ਹੋ ਗਿਆ। ਉਸ ਨੂੰ ਮਰ ਗਿਆ ਸਮਝ ਕੇ ਫੌਜੀ ਚਲੇ ਗਏ। ਉਹ ਇਕ ਕੰਬੋ ਇਸਤਰੀ ਦੀ ਨਜ਼ਰੇ ਪੈ ਗਿਆ। ਉਹ ਉਸ ਨੂੰ ਘਰ ਲੈ ਗਈ। ਸੇਵਾ ਟਹਿਲ ਕਰਨ ਤੇ ਰਾਇ ਸਿੰਘ ਰਾਜ਼ੀ ਹੋ ਗਿਆ।

ਸੰਨ ੧੭੪੫ (ਸੰਮਤ ੧੮੦੨) ਵਿਚ ਭਾਈ ਮਤਾਬ ਸਿੰਘ ਜੀ ਆਪਣੇ ਬਾਲ-ਬੱਚੇ ਨੂੰ ਮਿਲਣ ਵਾਸਤੇ ਪਿੰਡ ਆਏ। ਕਿਸੇ ਨੇ ਚੁਗਲੀ ਲਾਈ, ਭਾਈ ਸਾਹਿਬ ਫੜੇ ਗਏ ਤੇ ਲਾਹੌਰ ਖੜੇ ਗਏ। ਉਥੇ ਉਹਨਾਂ ਨੂੰ ਚਰਖੜੀ 'ਤੇ ਚਾੜ੍ਹਿਆ ਗਿਆ ਅਤੇ ਅਸਹਿ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ। ਉਹਨਾਂ ਦਾ ਸੀਸ ਹੀਰਾ ਮੰਡੀ ਵਿਚ ਲਟਕਾਇਆ ਗਿਆ ਅਤੇ ਧੜ ਖਾਈ ਵਿਚ ਸੁਟਵਾਇਆ ਗਿਆ।

ਕੁਝ ਸਮੇਂ ਪਿੱਛੋਂ, ਭਾਈ ਸੁੱਖਾ ਸਿੰਘ ਜੀ ਵੀ ਫੜੇ ਗਏ ਅਤੇ ਬੜੀ ਬੇ-ਰਹਿਮੀ ਨਾਲ ਸ਼ਹੀਦ ਕੀਤੇ ਗਏ।

# ਬਾਬਾ ਦੀਪ ਸਿੰਘ ਜੀ ਸ਼ਹੀਦ

ਬਾਬਾ ਦੀਪ ਸਿੰਘ ਜੀ ਸ਼ਹੀਦ ਪਿੰਡ ਪਹੂਵਿੰਡ, ਜ਼ਿਲ੍ਹਾ ਲਾਹੌਰ (ਅੱਜ ਕਲ੍ਹ ਅੰਮ੍ਰਿਤਸਰ) ਦੇ ਜੰਮ-ਪਲ ਸਨ। ਆਪ ਬੜੇ ਉੱਚੇ ਲੰਮੇ; ਬਲਵਾਨ ਤੇ ਦਲੇਰ ਸੂਰਬੀਰ ਸਨ। ਆਪ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਛਕਿਆ ਸੀ। ਬਾਬਾ ਬੰਦਾ ਸਿੰਘ ਬਹਾਦਰ ਦੇ ਨਾਲ ਹੋ ਕੇ ਆਪ ਨੇ ਬਹੁਤ ਸਾਰੇ ਜੰਗ ਜਿੱਤੇ। ਉਹ ਸ਼ਹੀਦਾਂ ਦੀ ਮਿਸਲ ਦੇ ਮੁਖੀ ਸਿੰਘਾਂ ਵਿਚੋਂ ਸਨ। ਜਿਥੇ ਆਪ ਸੂਰਬੀਰ 'ਤੇ ਨਿਰਭੈ ਜੋਧੇ ਸਨ, ਉਥੇ ਆਪ ਆਪਣੇ ਸਮੇਂ ਦੇ ਸਭ ਤੋਂ ਉੱਚੇ ਸਿੱਖ ਵਿਦਵਾਨਾਂ ਵਿਚੋਂ ਵੀ ਸਨ। ਆਪ ਦਮਦਮਾ ਸਾਹਿਬ ਸਾਬੋ ਕੀ ਤਲਵੰਡੀ ਨਿਵਾਸ ਰੱਖਦੇ ਸਨ। ਆਪ ਨੂੰ ਗੁਰਬਾਣੀ ਲਿਖਣ ਦਾ ਬਹੁਤ ਸ਼ੌਕ ਸੀ।

ਇਹਨੀਂ ਦਿਨੀਂ ਅਹਿਮਦ ਸ਼ਾਹ ਅਬਦਾਲੀ ਦੇ ਹੁਕਮ ਨਾਲ ਸ਼ਹਿਰ ਅੰਮ੍ਰਿਤਸਰ ਨੂੰ ਲੁੱਟਿਆ ਗਿਆ, ਸ੍ਰੀ ਦਰਬਾਰ ਸਾਹਿਬ ਨੂੰ ਤੋਪਾਂ ਨਾਲ ਢਾਹਿਆ ਗਿਆ ਅਤੇ ਸਰੋਵਰ ਨੂੰ ਮਿੱਟੀ ਨਾਲ ਪੂਰਿਆ ਗਿਆ।

ਸ੍ਰੀ ਦਰਬਾਰ ਸਾਹਿਬ ਦੀ ਇਸ ਬੇ-ਅਦਬੀ ਦੀ ਖ਼ਬਰ ਦਮਦਮੇ ਸਾਹਿਬ ਪੁੱਜ ਗਈ। ਇਹ ਖ਼ਬਰ ਸੁਣਦਿਆਂ ਹੀ ਬਾਬਾ ਜੀ ਦੇ ਮਨ ਨੂੰ ਤੀਰ ਜਿਹਾ

ਵੱਜਾ। ਆਪ ਨੇ ਉਸ ਵੇਲੇ ਅੰਮ੍ਰਿਤਸਰ ਪਹੁੰਚ ਕੇ ਇਸ ਬੇ-ਅਦਬੀ ਨੂੰ ਦੂਰ ਕਰਨ ਦਾ ਫੈਸਲਾ ਕਰ ਲਿਆ। ਆਪ ਨੇ ਅਰਦਾਸਾ ਸੋਧਿਆ ਤੇ ਤੁਰ ਪਏ। ਪੰਜ ਸੌ ਸਿੰਘਾਂ ਦਾ ਜਥਾ ਉਹਨਾਂ ਦੇ ਨਾਲ ਤਿਆਰ ਹੋਇਆ। ਉਨ੍ਹਾਂ ਨੇ ਐਲਾਨ ਕੀਤਾ ਕਿ ਦਿਵਾਲੀ ਦਾ ਪੁਰਬ ਅੰਮ੍ਰਿਤਸਰ ਮਨਾਇਆ ਜਾਵੇਗਾ। ਰਾਹ ਵਿਚ ਬਹੁਤ ਸਾਰੇ ਸਿੰਘ ਆਪ ਦੇ ਨਾਲ ਰਲਦੇ ਗਏ। ਤਰਨ ਤਾਰਨ ਤਾਈਂ ਪਹੁੰਚਣ ਤੀਕ ਉਹਨਾਂ ਦੇ ਨਾਲ ਪੰਜ ਹਜ਼ਾਰ ਸਿੰਘਾਂ ਦਾ ਜਥਾ ਬਣ ਗਿਆ। ਤਰਨ ਤਾਰਨ ਪਹੁੰਚ ਕੇ ਸਭ ਨੇ ਸਰੋਵਰ ਵਿਚ ਇਸ਼ਨਾਨ ਕੀਤਾ, ਹੱਥੀਂ ਗਾਨੇ ਬੱਧੇ, ਕਪੜਿਆਂ ਉੱਪਰ ਕੇਸਰ ਛਿੜਕਿਆ ਅਤੇ ਮੌਤ ਰਾਣੀ ਨੂੰ ਵਿਆਹੁਣ ਤੁਰ ਪਏ।

ਉਧਰੋਂ ਲਾਹੌਰ ਦੇ ਸੂਬੇ ਨੂੰ ਵੀ ਖ਼ਬਰ ਲੱਗ ਗਈ ਕਿ ਸਿੱਖ ਦਿਵਾਲੀ ਦੇ ਮੌਕੇ 'ਤੇ ਅੰਮ੍ਰਿਤਸਰ ਇਕੱਠੇ ਹੋ ਰਹੇ ਹਨ। ਹਾਜੀ ਅਤਾਈ ਖਾਂ ਗਸ਼ਤੀ ਫੌਜ਼ ਲੈ ਕੇ ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਲਈ ਚੱਕਰ ਲਾ ਰਿਹਾ ਸੀ। ਉਸ ਨੂੰ ਹੁਕਮ ਹੋਇਆ ਕਿ ਅੰਮ੍ਰਿਤਸਰ ਪਹੁੰਚ ਕੇ ਸਿੱਖਾਂ ਨੂੰ ਦਬਾਓ। ਉਧਰੋਂ ਸੂਬੇ ਨੇ ਲਾਹੌਰ ਵਿਚ ਢੋਲ ਵਜਵਾ ਕੇ ਜਹਾਦ ਦਾ ਐਲਾਨ ਕੀਤਾ ਅਤੇ ਸਾਰਿਆਂ ਮੋਮਨਾ ਨੂੰ ਨਿਤਰਣ ਲਈ ਵੰਗਾਰਿਆ।

ਲਾਹੌਰ ਦਾ ਫੌਜਦਾਰ, ਜਹਾਨ ਖਾਂ, ਦੋ ਹਜ਼ਾਰ ਸਵਾਰ ਲੈ ਕੇ ਅੰਮ੍ਰਿਤਸਰ ਵੱਲ ਵਧਿਆ। ਦੋਹਾਂ ਦਲਾਂ ਦਾ ਗੋਹਲਵੜ ਲਾਗੇ ਟਾਕਰਾ ਹੋਇਆ। ਸਿੰਘਾਂ ਨੇ ਅਜਿਹੀ ਸੂਰਬੀਰਤਾ ਵਿਖਾਈ ਕਿ ਸ਼ਾਹੀ ਫੌਜ ਵਿਚ ਭਾਜੜ ਪੈ ਗਈ। ਪਰ ਇੰਨੇ ਚਿਰ ਨੂੰ ਹਾਜੀ ਅਤਾਈ ਖਾਂ ਵੀ ਫੌਜ ਤੇ ਤੋਪਾਂ ਲੈ ਕੇ ਪਹੁੰਚ ਗਿਆ। ਫਿਰ ਬੜੇ ਘਮਸਾਨ ਦੀ ਲੜਾਈ ਹੋਈ। ਸਿੱਖ ਸਹਿਜੇ-ਸਹਿਜ ਲੜਦੇ-ਮਰਦੇ ਅਗਾਂਹ ਵਧਦੇ ਗਏ। ਜਾਂ ਸ੍ਰੀ ਅੰਮ੍ਰਿਤਸਰ ਦੇ ਬਾਹਰ ਰਾਮਸਰ ਦੇ ਪਾਸ ਪਹੁੰਚੇ ਤਾਂ ਬਾਬਾ ਦੀਪ ਸਿੰਘ ਨੂੰ ਧੌਣ ਵਿਚ ਤਲਵਾਰ ਦਾ ਮਾਰੂ ਫੱਟ ਲੱਗਾ। ਉਹ ਡਿੱਗਣ ਹੀ ਲੱਗੇ ਸਨ ਕਿ ਪਾਸੋਂ ਇਕ ਸਿੰਘ ਨੇ ਕਿਹਾ, 'ਬਾਬਾ ਜੀ ਤੁਸਾਂ ਅਰਦਾਸਾ ਤਾਂ ਸੋਧਿਆ ਸੀ ਕਿ ਸ੍ਰੀ ਦਰਬਾਰ ਸਾਹਿਬ ਪਹੁੰਚ ਕੇ ਸ਼ਹੀਦ ਹੋਈਏ, ਪਰ ਆਪ ਉਰੇ ਹੀ ਫਤਹ ਗਜਾ ਚੱਲੇ ਹੋ।' ਬਾਬਾ ਜੀ ਨੇ ਧੜ ਨਾਲੋਂ

ਲਗ-ਪਗ ਵੱਖ ਹੋ ਚੁੱਕੇ ਸੀਸ ਨੂੰ ਖੱਬੇ ਹੱਥ ਨਾਲ ਠਲ੍ਹਿਆ ਅਤੇ ਸੱਜੇ ਹੱਥ ਨਾਲ ਖੰਡਾ ਵਾਹੁੰਦੇ ਤੇ ਵੈਰੀਆਂ ਦੇ ਆਹੂ ਲਾਹੁੰਦੇ, ਸ੍ਰੀ ਦਰਬਾਰ ਸਾਹਿਬ ਦੀਆਂ ਪਰਕਰਮਾਂ ਵਿਚ ਜਾ ਪੁੱਜੇ। ਉਥੇ ਪਹੁੰਚ ਕੇ ਆਪ ਸ਼ਹੀਦ ਹੋ ਗਏ। ਇਹ ਗੱਲ ਸੰਨ ੧੭੫੭ (ਸੰਮਤ ੧੮੧੪) ਦੀ ਹੈ।

ਬਾਬਾ ਦੀਪ ਸਿੰਘ ਜੀ ਦਾ ਸ਼ਹੀਦ-ਬੁੰਗਾ ਸ੍ਰੀ ਦਰਬਾਰ ਸਾਹਿਬ ਦੀਆਂ ਪਰਕਰਮਾਂ ਪਾਸ ਬਣਿਆ। ਆਪ ਦਾ ਸ਼ਹੀਦ ਗੰਜ ਰਾਮਸਰ ਦੇ ਪਾਸ ਹੈ।

ਕਈਆਂ ਦਾ ਵਿਚਾਰ ਹੈ ਕਿ ਬਾਬਾ ਦੀਪ ਸਿੰਘ ਜੀ ਨੂੰ ਮਾਰੂ ਫੱਟ ਚੱਬੇ ਦੇ ਪਾਸ ਲੱਗਾ। ਉਥੋਂ ਹੀ ਸਿਰ ਨੂੰ ਤਲੀ ਦੇ ਆਸਰੇ ਠਲ੍ਹ ਕੇ ਉਹ ਖੰਡਾ ਵਾਹੁੰਦੇ ਸ੍ਰੀ ਦਰਬਾਰ ਸਾਹਿਬ ਤੀਕ ਪੁੱਜੇ। ਆਪ ਦੀ ਦੇਹ ਦਾ ਸਸਕਾਰ ਰਾਮਸਰ ਦੇ ਪਾਸ ਕੀਤਾ ਗਿਆ। ਜਿਥੇ ਮਗਰੋਂ ਉਹਨਾਂ ਦਾ ਸ਼ਹੀਦ ਗੰਜ ਬਣਿਆ।

ਪਰ ਚੱਬੇ ਪਾਸ ਬਾਬਾ ਨੌਧ ਸਿੰਘ ਜੀ ਸ਼ਹੀਦ ਹੋਏ ਸਨ ਅਤੇ ਸੜਕ ਦੇ ਕੰਢੇ ਜੋ ਅਸਥਾਨ ਬਣਿਆ ਹੈ, ਉਹ ਬਾਬਾ ਨੌਧ ਸਿੰਘ ਜੀ ਦਾ ਸ਼ਹੀਦ-ਗੰਜ ਹੈ।

## ਛੋਟਾ ਘੱਲੂਘਾਰਾ

### (ਸੰਨ ੧੭੪੬)

ਮੁਗ਼ਲ ਹਕੂਮਤ ਸਿੱਖਾਂ ਦਾ ਨਾਂ-ਨਿਸ਼ਾਨ ਮਿਟਾ ਦੇਣ ਦੀ ਸਹੁੰ ਖਾ ਚੁੱਕੀ ਸੀ। ਭਾਈ ਤਾਰੂ ਸਿੰਘ, ਭਾਈ ਸੁਬੇਗ ਸਿੰਘ, ਭਾਈ ਸ਼ਾਹਬਾਜ਼ ਸਿੰਘ ਤੇ ਹੋਰ ਅਨੇਕਾਂ ਸਿੰਘ ਸ਼ਹੀਦ ਕੀਤੇ ਜਾ ਚੁੱਕੇ ਸਨ। ਜਿਥੇ ਵੀ ਕੋਈ ਸਿੱਖ ਲੱਭਦਾ ਸੀ, ਉਸ ਨੂੰ ਮਾਰ ਦਿੱਤਾ ਜਾਂਦਾ ਸੀ। ਸਭ ਲੋਕਾਂ ਨੂੰ ਹੁਕਮ ਦਿੱਤਾ ਗਿਆ ਸੀ ਕਿ ਕੋਈ ਵੀ ਸਿੱਖਾਂ ਨੂੰ ਓਟ ਆਸਰਾ ਤੇ ਟਿਕਾਣਾ ਨਾ ਦੇਵੇ।

ਥਾਂ-ਥਾਂ ਤੋਂ ਧੱਕਿਆ ਸਿੰਘਾਂ ਦਾ ਇਕ ਜਥਾ ਐਮਨਾਬਾਦ ਪੁੱਜਾ। ਉਹ ਗੁਰਦੁਆਰਾ ਰੋੜੀ ਸਾਹਿਬ ਦੇ ਦਰਸ਼ਨ ਕਰਨਾ ਚਾਹੁੰਦਾ ਸੀ, ਪਰ ਉਥੋਂ ਦੇ ਫੌਜਦਾਰ, ਜਸਪਤ ਰਾਏ ਨੇ ਉਹਨਾਂ ਨੂੰ ਕਹਿ ਭੇਜਿਆ ਕਿ ਇਥੋਂ ਹੁਣੇ ਹੀ ਚਲੇ ਜਾਓ। ਸਿੱਖਾਂ ਨੇ ਕਿਹਾ ਕਿ ਅਸੀਂ ਕਈ ਦਿਨਾਂ ਦੇ ਭੁੱਖੇ ਹਾਂ। ਕੇਵਲ ਇਕ ਰਾਤ

ਰਹਿ ਕੇ ਇਥੇ ਮੁੱਲ ਲੈ ਕੇ ਅੰਨ-ਪਾਣੀ ਛਕਾਂਗੇ ਤੇ ਸਵੇਰੇ ਚਲੇ ਜਾਵਾਂਗੇ ਪਰ ਜਸਪਤ ਹੰਕਾਰਿਆ ਹੋਇਆ ਸੀ। ਉਹ ਫੌਜ ਲੈ ਕੇ ਸਿੱਖਾਂ ਉਦਾਲੇ ਆ ਹੋਇਆ, ਸਿੱਖਾਂ ਨੇ ਅੱਗੋਂ ਡਟ ਕੇ ਟਾਕਰਾ ਕੀਤਾ। ਇਕ ਰੰਘਰੇਟੇ ਸਿੱਖ, ਨਿਬਾਹੂ ਸਿੰਘ ਨੇ ਉਸ ਦੇ ਹਾਥੀ ਉੱਤੇ ਚੜ੍ਹ ਕੇ ਉਸ ਦਾ ਸਿਰ ਵੱਢ ਲਿਆ।

ਜਸਪਤ ਰਾਇ, ਲਖਪਤ ਰਾਇ ਦਾ ਭਰਾ ਸੀ ਅਤੇ ਲਖਪਤ ਰਾਇ ਯਹੀਯਾ ਖਾਂ ਸੂਬਾ ਲਾਹੌਰ ਦਾ ਦੀਵਾਨ ਸੀ। ਜਦ ਲਖਪਤ ਰਾਇ ਨੇ ਆਪਣੇ ਭਰਾ ਦੇ ਮਾਰੇ ਜਾਣ ਦੀ ਖ਼ਬਰ ਸੁਣੀ, ਤਾਂ ਉਹ ਗੁੱਸੇ ਨਾਲ ਲਾਲ ਪੀਲਾ ਹੋ ਗਿਆ। ਨਵਾਬ ਯਹੀਯਾ ਖਾਂ ਪਾਸ ਜਾ ਕੇ ਉਸ ਨੇ ਆਪਣੀ ਪੱਗ ਲਾਹ ਕੇ ਉਸ ਦੇ ਪੈਰਾਂ ਵਿਚ ਸੁੱਟੀ ਅਤੇ ਕਿਹਾ, "ਮੈਂ ਤਦ ਹੀ ਸਿਰ 'ਤੇ ਪੱਗ ਬੰਨ੍ਹਾਂਗਾ, ਜਦ ਸਿੱਖਾਂ ਦਾ ਖੁਰਾ-ਖੋਜ ਮਿਟਾ ਲਵਾਂਗਾ। ਮੈਂ ਖੱਤਰੀ ਹਾਂ, ਖਾਲਸਾ ਸਾਜਣ ਵਾਲਾ ਗੁਰੂ ਗੋਬਿੰਦ ਸਿੰਘ ਵੀ ਖੱਤਰੀ ਸੀ, ਪਰ ਮੈਂ ਉੱਨਾਂ ਚਿਰ ਆਪਣੇ ਆਪ ਨੂੰ ਖੱਤਰੀ ਨਹੀਂ ਅਖਵਾਵਾਂਗਾ ਜਦ ਤਕ ਉਸ ਦੇ ਸਿੱਖਾਂ ਦਾ ਨਾਂ-ਨਿਸ਼ਾਨ ਮਿਟਾ ਨਹੀਂ ਲੈਂਦਾ।" ਉਸ ਨੇ ਸੂਬੇ ਵਲੋਂ ਐਲਾਨ ਕਰਵਾ ਦਿੱਤਾ ਕਿ ਸਿੱਖਾਂ ਨੂੰ ਮਾਰ-ਮੁਕਾ ਦਿੱਤਾ ਜਾਵੇ। ਪਹਿਲਾ ਕੰਮ ਇਹ ਕੀਤਾ ਕਿ ਲਾਹੌਰ ਵਿਚ ਜਿੰਨੇ ਸਿੱਖ ਵਸਦੇ ਸਨ ਉਹਨਾਂ ਨੂੰ ਗ੍ਰਿਫਤਾਰ ਕਰ ਕੇ ਸੋਮਵਾਰ ਮਾਰਚ ੧੭੪੬ ਨੂੰ ਜਲਾਦਾਂ ਦੇ ਹਵਾਲੇ ਕੀਤਾ ਗਿਆ ਤਾਂ ਕਿ ਉਹਨਾਂ ਨੂੰ ਕਤਲ ਕੀਤਾ ਜਾਵੇ। ਹਿੰਦੂ ਆਗੂਆਂ ਦਾ ਇਕ ਡੈਪੂਟੇਸ਼ਨ, ਜਿਸ ਵਿਚ ਲਖਪਤ ਰਾਇ ਦੇ ਕੁਲ-ਗੁਰੂ, ਗੁਸਾਈਂ ਜਗਤ ਭਗਤ, ਦੀਵਾਨ ਕੌੜਾ ਮਲ, ਦੀਵਾਨ ਲੱਛੀ ਰਾਮ, ਦੀਵਾਨ ਸੂਰਤ ਸਿੰਘ, ਭਾਈ ਦੇਸ ਰਾਜ ਅਤੇ ਚੌਧਰੀ ਜਵਾਹਰ ਮਲ ਆਦਿ ਸ਼ਾਮਲ ਸਨ, ਦੀਵਾਨ ਲਖਪਤ ਰਾਇ ਨੂੰ ਮਿਲਿਆ ਤੇ ਉਸ ਨੂੰ ਕਿਹਾ ਕਿ ਬੇਦੋਸ਼ਿਆਂ ਦਾ ਖ਼ੂਨ ਨਾ ਕਰੋ, ਖਾਸ ਕਰਕੇ ਸੋਮਾਵਤੀ ਮੱਸਿਆ ਵਾਲੇ ਦਿਨ, ਇਸ ਪਾਪ ਤੋਂ ਬਾਜ਼ ਰਹੋ, ਪਰ ਉਸ ਨੇ ਇਕ ਨਾ ਮੰਨੀ। ਲਾਹੌਰ ਦੇ ਸਿੱਖ ਸਾਰੇ ਹੀ ਸ਼ਹੀਦ ਕੀਤੇ ਗਏ।

ਡੌਂਡੀ ਪਿੱਟੀ ਗਈ ਕਿ ਕੋਈ ਆਦਮੀ ਸਿੱਖਾਂ ਦੀ ਬਾਣੀ ਨਾ ਪੜ੍ਹੇ ਤੇ ਕੋਈ 'ਗੁਰੂ' ਸ਼ਬਦ ਮੂੰਹੋਂ ਨਾ ਕੱਢੇ, ਜਿਹੜਾ ਆਦਮੀ 'ਗੁਰੂ' ਲਫ਼ਜ਼ ਕਹੇਗਾ,

ਉਹ ਫੜਿਆ ਜਾਵੇਗਾ ਤੇ ਉਸ ਦਾ ਪੇਟ ਚਾਕ ਕੀਤਾ ਜਾਵੇਗਾ। ਇਹ ਵੀ ਹੁਕਮ ਹੋਇਆ ਕਿ 'ਗੁੜ' ਸ਼ਬਦ 'ਗੁਰ' ਜਾਂ 'ਗੁਰੂ' ਨਾਲ ਮਿਲਦਾ-ਜੁਲਦਾ ਹੈ, ਇਹ ਵੀ ਨਾ ਵਰਤਿਆ ਜਾਵੇ ਤੇ 'ਗੁੜ' ਨੂੰ 'ਰੋੜੀ' ਕਿਹਾ ਜਾਵੇ। ਸ਼ਬਦ 'ਗ੍ਰੰਥ' ਦੇ ਥਾਂ 'ਪੋਥੀ' ਵਰਤਣ ਦਾ ਹੁਕਮ ਹੋਇਆ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬਹੁਤ ਸਾਰੀਆਂ ਬੀੜਾਂ ਇਕੱਠੀਆਂ ਕਰ ਕੇ ਦਰਿਆਵਾਂ ਤੇ ਖੂਹਾਂ ਵਿਚ ਸੁੱਟੀਆਂ ਗਈਆਂ। ਅੰਮ੍ਰਿਤਸਰ ਦਾ ਸਰੋਵਰ ਪੂਰ ਦਿੱਤਾ ਗਿਆ।

ਯਹੀਯਾ ਖਾਂ ਤੇ ਲਖਪਤ ਰਾਇ ਦੀ ਕਮਾਨ ਹੇਠ ਬਹੁਤ ਵੱਡੀ ਫੌਜ ਨੇ ਸਿੱਖਾਂ ਨੂੰ ਮਾਰ-ਮੁਕਾਉਣ ਦੀ ਚੜ੍ਹਾਈ ਕੀਤੀ, ਇਸ ਵਿਚ ਮੁਗ਼ਲ ਫੌਜ ਤੋਂ ਬਿਨਾਂ ਦੇਸ਼ ਭਰ ਵਿਚੋਂ ਹਕੂਮਤ ਦੇ ਪੱਖੀਆਂ ਤਾਬੇਦਾਰਾਂ ਦੇ ਭੇਜੇ ਹੋਏ ਹਜ਼ਾਰਾਂ ਹੀ ਬੰਦੇ ਵੀ ਸਨ। ਉਸ ਵੇਲੇ ਪੰਦਰਾਂ ਕੁ ਹਜ਼ਾਰ ਸਿੱਖਾਂ ਨੇ ਕਾਹਨੂੰਵਾਨ ਦੇ ਛੰਭ ਵਿਚ ਪਨਾਹ ਲਈ ਹੋਈ ਸੀ। ਇਹ ਥਾਂ ਅਜਿਹੀ ਸੀ ਕਿ ਜਿਥੇ ਮੁਗ਼ਲ ਫੌਜਾਂ ਤੇ ਤੋਪਾਂ ਦਾ ਪੁੱਜਣਾ ਔਖਾ ਸੀ। ਪਰ ਮੁਗ਼ਲ ਫੌਜ ਨੇ ਜੰਗਲ ਕੱਟ ਕਟਵਾ ਕੇ ਲੰਘਣ ਲਈ ਰਾਹ ਬਣਵਾ ਲਿਆ। ਤੋਪਾਂ ਦੇ ਜ਼ੋਰ ਨਾਲ ਸਿੱਖਾਂ ਨੂੰ ਛੰਭੋਂ ਬਾਹਰ ਰਾਵੀ ਵੱਲ ਨੂੰ ਧੱਕਿਆ ਗਿਆ। ਸਿੰਘ ਰਾਵੀ ਤੋਂ ਪਾਰ ਹੋ ਗਏ ਤੇ ਉਹਨਾਂ ਨੇ ਪੜੋਲ ਤੇ ਕਠੂਹੇ ਦਾ ਰੁਖ ਕੀਤਾ। ਲਖਪਤ ਵੀ ਉਹਨਾਂ ਦੇ ਮੌਰੀਂ ਚੜ੍ਹਿਆ ਆ ਰਿਹਾ ਸੀ। ਸਿੱਖਾਂ ਲਈ ਇਕੋ ਇਕ ਰਾਹ ਇਹ ਸੀ ਕਿ ਉਹ ਬਸੌਲੀ ਵੱਲ ਨੂੰ ਚਲੇ ਜਾਣ। ਉਹਨਾਂ ਨੂੰ ਆਸ ਸੀ ਕਿ ਉਥੋਂ ਦੀ ਹਿੰਦੂ ਜਨਤਾ ਉਨ੍ਹਾਂ ਨੂੰ ਪਨਾਹ ਦੇਵੇਗੀ, ਪਰ ਉਹਨਾਂ ਦੀ ਆਸ ਝੂਠੀ ਨਿਕਲੀ, ਕਿਉਂਕਿ ਉਹਨਾਂ ਲੋਕਾਂ ਨੂੰ ਪਹਿਲੋਂ ਹੀ ਲਾਹੌਰ ਤੋਂ ਹੁਕਮ ਪੁੱਜ ਚੁੱਕੇ ਸਨ ਕਿ ਸਿੱਖਾਂ ਨੂੰ ਓਟ-ਆਸਰਾ ਨਾ ਦਿੱਤਾ ਜਾਵੇ। ਜਦ ਸਿੱਖ ਅਗਾਂਹ ਹੋਏ, ਤਾਂ ਲੋਕਾਂ ਨੇ ਅੱਗੋਂ ਗੋਲੀਆਂ ਤੇ ਪੱਥਰਾਂ ਨਾਲ ਉਨ੍ਹਾਂ ਦਾ ਸੁਆਗਤ ਕੀਤਾ। ਉਨ੍ਹਾਂ ਨੂੰ ਉਥੇ ਹੀ ਠਹਿਰਣਾ ਪਿਆ। ਉਹ ਡਾਢੀ ਕੁੜਿੱਕੀ ਵਿਚ ਫਸ ਗਏ। ਸਾਹਮਣੇ ਪਾਸੇ ਤਿੱਖੇ ਸਿੱਧੇ ਪਹਾੜ ਸਨ, ਜਿਨ੍ਹਾਂ ਉੱਪਰੋਂ ਵਿਰੋਧੀ ਲੋਕ ਗੋਲੀਆਂ ਤੇ ਪੱਥਰਾਂ ਦੇ ਰੂਪ ਵਿਚ ਮੌਤ ਵਰਸਾ ਰਹੇ ਸਨ, ਉਨ੍ਹਾਂ ਦੇ ਸੱਜੇ ਪਾਸੇ ਚੜ੍ਹਿਆ ਹੋਇਆ ਦਰਿਆ ਸੀ ਅਤੇ ਉਨ੍ਹਾਂ ਦੇ ਮਗਰ ਮਾਰੋ-ਮਾਰ ਕਰਦਾ ਵੈਰੀ ਆ

ਰਿਹਾ ਸੀ। ਉਨ੍ਹਾਂ ਪਾਸ ਨਾ ਦਾਰੂ-ਸਿੱਕਾ ਸੀ ਤੇ ਨਾ ਰਸਦ। ਉਨ੍ਹਾਂ ਦੇ ਘੋੜੇ ਭੁੱਖੇ ਤੇ ਪੈਂਡੇ ਨਾਲ ਕਮਜ਼ੋਰ ਹੋ ਚੁੱਕੇ ਸਨ ਅਤੇ ਪਹਾੜੀ ਰਾਹਾਂ ਵਿਚ ਡਿੱਗ-ਡਿੱਗ ਪੈਂਦੇ ਸਨ। ਪਰ ਇਸ ਬਿਪਤਾ ਦੇ ਸਮੇਂ ਉਨ੍ਹਾਂ ਨੇ ਦਿਲ ਨਾ ਛੱਡੇ। ਉਨ੍ਹਾਂ ਨੇ ਫੈਸਲਾ ਕਰ ਲਿਆ ਕਿ ਪਿਛਾਂਹ ਮੁੜ ਕੇ ਮਾਝੇ ਵਿਚ ਜਾਇਆ ਜਾਵੇ, ਪਰ ਰਾਵੀ ਚੜ੍ਹੀ ਹੋਈ ਸੀ। ਉਸ ਵਿਚ ਦੀ ਲੰਘਣਾ ਅਸੰਭਵ ਜਾਪਦਾ ਸੀ। ਸਰਦਾਰ ਗੁਰਦਿਆਲ ਸਿੰਘ ਡਲੇਵਾਲ ਦੇ ਦੋਹਾਂ ਗੱਭਰੂ ਭਰਾਵਾਂ ਨੇ ਕਿਹਾ, ਅਸੀਂ ਰਾਵੀ ਵਿਚ ਘੋੜੇ ਠੇਲ੍ਹ ਦੇਂਦੇ ਹਾਂ ਤੇ ਵੇਖਦੇ ਹਾਂ ਕਿ ਪਾਰ ਪੁੱਜਿਆ ਜਾ ਸਕਦਾ ਹੈ ਕਿ ਨਹੀਂ। ਜੇ ਅਸੀਂ ਪਾਰ ਪਹੁੰਚ ਗਏ ਤਾਂ ਸਾਰੇ ਠਿੱਲ੍ਹ ਪੈਣ, ਜੇ ਅਸੀਂ ਵਿਚ ਹੀ ਰਹੇ ਤਾਂ ਤੁਸੀਂ ਕੋਈ ਹੋਰ ਵਿਉਂਤ ਸੋਚਣੀ। ਪਰ ਉਹ ਰੁੜ੍ਹ ਗਏ। ਆਗੂਆਂ ਨੇ ਫੈਸਲਾ ਕੀਤਾ ਕਿ ਜਿਹੜੇ ਪੈਦਲ ਹਨ ਉਹ ਤਾਂ ਅਗਾਂਹ ਪਹਾੜਾਂ ਵੱਲ ਨੂੰ ਚਲੇ ਜਾਣ ਅਤੇ ਜਿਨ੍ਹਾਂ ਪਾਸ ਘੋੜੇ ਹਨ, ਉਹ ਵੈਰੀ ਦੇ ਦਲ ਵਿਚ ਦੀ ਚੀਰ ਕੇ ਲੰਘ ਜਾਣ ਦਾ ਯਤਨ ਕਰਨ।

ਜਿਹੜੇ ਪਹਾੜਾਂ ਵੱਲ ਨੂੰ ਗਏ, ਉਹ ਮੰਡੀ ਤੇ ਕੁੱਲੂ ਦੇ ਇਲਾਕਿਆਂ ਵਿਚ ਬੜੇ ਕਸ਼ਟ ਝਲਦੇ ਫਿਰਦੇ ਰਹੇ ਅਤੇ ਵਖਤਾਂ ਭਰੇ ਛੇ ਮਹੀਨੇ ਕੱਟ ਕੇ ਕੀਰਤਪੁਰ ਖਾਲਸੇ ਨੂੰ ਜਾ ਮਿਲੇ। ਬਾਕੀ ਦੇ ਸਿੰਘਾਂ ਨੇ ਭਾਈ ਸੁੱਖਾ ਸਿੰਘ ਦੀ ਕਮਾਨ ਹੇਠ ਵੈਰੀ ਦੱਲ ਉਪਰ ਹੱਲਾ ਕਰ ਦਿੱਤਾ। ਭਿਆਨਕ ਯੁੱਧ ਹੋਇਆ। ਖਾਲਸੇ ਨੇ ਵੈਰੀਆਂ ਦੇ ਆਹੂ ਲਾਹ ਸੁੱਟੇ, ਪਰ ਉਹਨਾਂ ਦੀ ਗਿਣਤੀ ਥੋੜ੍ਹੀ ਸੀ। ਵੈਰੀ ਦੱਲ ਅਣਗਿਣਤ ਸੀ। ਸਿੱਖ ਚਹੁੰਆਂ ਪਾਸਿਆਂ ਤੋਂ ਘੇਰੇ ਗਏ ਅਤੇ ਸੈਂਕੜਿਆਂ ਦੀ ਗਿਣਤੀ ਵਿਚ ਸ਼ਹੀਦ ਹੋ ਗਏ। ਭਾਈ ਸੁੱਖਾ ਸਿੰਘ ਜੀ ਅੱਗੇ ਵਧ-ਵਧ ਕੇ ਤੇ ਹੱਲੇ ਕਰ-ਕਰ ਕੇ ਲਖਪਤ ਨੂੰ ਲਭਦੇ ਰਹੇ ਪਰ ਉਹ ਹੱਥ ਨਾ ਆਇਆ। ਇਸ ਘਮਸਾਣ ਵਿਚ ਭਾਈ ਸੁੱਖਾ ਸਿੰਘ ਦੀ ਲੱਤ ਗੋਲੀ ਲੱਗ ਕੇ ਜ਼ਖਮੀ ਹੋ ਗਈ। ਉਨ੍ਹਾਂ ਨੇ ਕੋਈ ਪ੍ਰਵਾਹ ਨਾ ਕੀਤੀ, ਪੱਗ ਪਾੜ ਕੇ ਲੱਤ ਕਾਠੀ ਦੇ ਹੰਨੇ ਨਾਲ ਬੰਨ੍ਹ ਲਈ ਤੇ ਤਲਵਾਰ ਚਲਾਈ ਗਏ। ਜਿਥੇ ਲੋੜ ਪੈਂਦੀ, ਘੋੜਾ ਛੇੜ ਕੇ ਉਥੇ ਪੁੱਜਦੇ ਰਹੇ। ਹੋਰ ਸਿੰਘ ਵੀ ਬੜੀ ਬਹਾਦਰੀ ਨਾਲ ਲੜੇ। ਬਹੁਤ ਸਾਰੇ ਸਿੰਘ ਸ਼ਹੀਦ ਹੋਏ, ਪਰ ਉਹਨਾਂ ਨਾਲੋਂ ਕਈ ਗੁਣਾਂ ਵੱਧ

ਵੈਰੀ ਵੀ ਮਾਰੇ ਗਏ।

ਹਨੇਰਾ ਪੈਣ ਤੀਕ ਸਿੰਘ ਹੌਲੀ-ਹੌਲੀ ਦੁਸ਼ਮਣ ਦੀ ਫੌਜ ਨੂੰ ਚੀਰ ਕੇ ਲੰਘ ਗਏ ਤੇ ਦੋ ਕੁ ਮੀਲ ਦੀ ਵਿਥ 'ਤੇ ਜਾ ਰੁਕੇ। ਸਾਰਿਆਂ ਨੂੰ ਹੀ ਫੱਟ ਲੱਗੇ ਹੋਏ ਸਨ। ਉਨ੍ਹਾਂ ਪਾਸ ਖਾਣ ਪੀਣ ਨੂੰ ਵੀ ਕੁਝ ਨਹੀਂ ਸੀ। ਅੱਧੀ ਕੁ ਰਾਤ ਨੂੰ ਉਨ੍ਹਾਂ ਨੇ ਫੈਸਲਾ ਕੀਤਾ ਕਿ ਰੱਜ ਲੀੜ੍ਹ ਕੇ ਆਰਾਮ ਨਾਲ ਪਏ ਹੋਏ ਵੈਰੀ ਉੱਪਰ ਹੱਲਾ ਬੋਲਿਆ ਜਾਵੇ ਤੇ ਜੋ ਕੁਝ ਮਿਲ ਸਕੇ ਖੋਹ ਕੇ ਲਿਆਂਦਾ ਜਾਵੇ। ਇਉਂ ਹੀ ਕੀਤਾ ਗਿਆ। ਵੈਰੀ ਬੇ-ਫਿਕਰ ਸੁੱਤੇ ਹੋਏ ਸਨ। ਸਿੰਘਾਂ ਨੇ ਉਹਨਾਂ ਦੇ ਖੂਬ ਆਹੂ ਲਾਹੇ। ਚੋਖਾ ਸਮਿਆਨ ਵੀ ਇਹਨਾਂ ਦੇ ਹੱਥ ਲੱਗਾ। ਕੁਝ ਚਿਰ ਮਗਰੋਂ ਸਿੰਘ ਪਿਛਾਂਹ ਨੂੰ ਹਰਨ ਹੋ ਗਏ ਅਤੇ ਸੰਘਣੇ ਜੰਗਲ ਵਿਚ ਜਾ ਵੜੇ। ਇਹ ਵਾਕਿਆ ੧ ਜੂਨ ਸੰਨ ੧੭੪੬ ਦਾ ਹੈ।

ਦੋ ਤਿੰਨ ਹਜ਼ਾਰ ਸਿੰਘ ਰਾਵੀ ਪਾਰ ਕਰ ਕੇ ਗੁਰਦਾਸਪੁਰ ਦੇ ਰਿਆੜਕੀ ਇਲਾਕੇ ਵਿਚ ਜਾ ਪੁੱਜੇ। ਅੱਤ ਦੀ ਗਰਮੀ ਪੈ ਰਹੀ ਸੀ। ਸਿੰਘ ਥੱਕੇ ਹੋਏ ਸਨ ਪੈਰਾਂ ਤੋਂ ਨੰਗੇ ਸਨ, ਜ਼ਖ਼ਮੀ ਸਨ ਤੇ ਭੁੱਖੇ ਸਨ ਪਰ ਉਹਨਾਂ ਨੇ ਦਿਲ ਨਾ ਛੱਡੇ, ਉਹਨਾਂ ਨੇ ਕਪੜੇ ਪਾੜ-ਪਾੜ ਕੇ ਪੈਰਾਂ ਉੱਪਰ ਬੱਧੇ। ਇਸ ਤਰ੍ਹਾਂ ਪੈਰਾਂ ਉੱਤੇ ਪੱਟੀਆਂ ਬੰਨ੍ਹ ਕੇ ਉਹ ਰੇਤਲੇ ਇਲਾਕੇ ਵਿਚੋਂ ਲੰਘ ਕੇ ਬਿਆਸ ਵੱਲ ਨੂੰ ਹੋਏ। ਸ੍ਰੀ ਹਰਿਗੋਬਿੰਦਪੁਰ ਦੇ ਪੱਤਣ ਤੋਂ ਉਨ੍ਹਾਂ ਨੇ ਬਿਆਸ ਪਾਰ ਕੀਤਾ। ਯਾਹੀਯਾ ਪੁਰ ਦੇ ਨੇੜੇ ਉਨ੍ਹਾਂ ਨੇ ਆਪਣੀਆਂ ਢਾਲਾਂ ਨੂੰ ਸੜਦੀ ਰੇਤ ਵਿਚ ਨਪ ਕੇ ਉਨ੍ਹਾਂ ਉੱਪਰ ਰੋਟੀਆਂ ਸਿਕਣ ਲਈ ਧਰੀਆਂ। ਐਨ ਉਸ ਵੇਲੇ ਕੁਝ ਪਠਾਣ ਇਨ੍ਹਾਂ ਉੱਪਰ ਆ ਪਏ। ਇਹ ਉਨ੍ਹਾਂ ਦਾ ਕੰਮ ਪਾਰ ਕਰ ਦੇਂਦੇ ਅਤੇ ਰੋਟੀਆਂ ਵੀ ਖਾ ਲੈਂਦੇ, ਪਰ ਉਸ ਵੇਲੇ ਪਤਾ ਲੱਗਾ ਕਿ ਲਖਪਤ ਵੀ ਦਰਿਆ ਪਾਰ ਕਰ ਚੁੱਕਿਆ ਹੈ ਅਤੇ ਨੇੜੇ ਪੁੱਜ ਚੁੱਕਿਆ ਹੈ। ਸਿੰਘਾਂ ਨੇ ਉਥੋਂ ਕੂਚ ਕਰ ਦਿੱਤਾ ਅਤੇ ਸਤਲੁਜ ਵੱਲ ਨੂੰ ਹੋਏ। ਅਲੀਵਾਲ ਦੇ ਪੱਤਣ ਤੋਂ ਸਤਲੁਜ ਪਾਰ ਹੋ ਕੇ ਉਹ ਮਾਲਵੇ ਵਿੱਚ ਪੁੱਜ ਗਏ। ਲਖਪਤ ਰਾਇ ਲੜ-ਲੜ ਕੇ ਹੰਭ ਗਿਆ ਸੀ। ਉਸ ਦੀ ਫੌਜ ਵੀ ਕਾਫੀ ਮਰ-ਖਪ ਚੁੱਕੀ ਸੀ। ਉਹ ਲਾਹੌਰ ਨੂੰ ਮੁੜ ਗਿਆ।

ਇਸ ਮੁਹਿੰਮ ਵਿਚ ਉਸ ਨੇ ਘਟੋ-ਘੱਟ ਸੱਤ ਹਜ਼ਾਰ ਸਿੰਘ ਸ਼ਹੀਦ ਕੀਤੇ। ਇਸ ਤੋਂ ਬਿਨਾਂ ਉਹ ਤਿੰਨ ਹਜ਼ਾਰ ਸਿੱਖਾਂ ਨੂੰ ਕੈਦ ਕਰ ਕੇ ਲਾਹੌਰ ਲੈ ਗਿਆ। ਇਨ੍ਹਾਂ ਨੂੰ ਬਹੁਤ ਸਖਤ ਤਸੀਹੇ ਦੇ ਦੇ ਕੇ ਸ਼ਹੀਦ ਕੀਤਾ ਗਿਆ, ਉਹਨਾਂ ਦੇ ਸੀਰਾਂ ਦੇ ਮੁਨਾਰੇ ਬਣਾਏ ਗਏ ਅਤੇ ਉਨ੍ਹਾਂ ਦੀਆਂ ਦੇਹਾਂ ਨੂੰ ਇਕ ਮਸੀਤ ਦੀ ਕੰਧ ਹੇਠ ਦੱਬਿਆ ਗਿਆ।

ਇਹ ਪਹਿਲਾ ਮੌਕਿਆ ਸੀ ਜਦ ਕਿ ਸਿੱਖਾਂ ਦਾ ਇਕੋ ਮੁਹਿੰਮ ਵਿਚ ਇਨਾਂ ਨੁਕਸਾਨ ਹੋਇਆ। ਇਸ ਸਾਕੇ ਨੂੰ ਛੋਟਾ ਘੱਲੂਘਾਰਾ ਕਹਿੰਦੇ ਹਨ। ਇਹ ਘੱਲੂਘਾਰਾ ਜੇਠ ਸੰਮਤ ੧੮੦੩ (ਜੂਨ ਸੰਨ ੧੭੪੬) ਵਿਚ ਹੋਇਆ।

## ਵੱਡਾ ਘੱਲੂਘਾਰਾ

(ਸੰਨ ੧੭੬੨)

(ਸੰਨ ੧੭੬੧ ਵਿਚ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਦੀ ਕਮਾਨ ਹੇਠ ਸਿੱਖਾਂ ਨੇ ਲਾਹੌਰ ਉੱਤੇ ਕਬਜ਼ਾ ਕੀਤਾ ਤੇ ਸਿੱਕਾ ਚਲਾਇਆ। ਉਸ ਸਾਲ ਦਿਵਾਲੀ ਦੇ ਮੌਕੇ 'ਤੇ ੨੭ ਅਕਤੂਬਰ ਸੰਨ ੧੭੬੧ ਨੂੰ ਸਰਬੱਤ ਖਾਲਸੇ ਦਾ ਇਕੱਠ ਸ੍ਰੀ ਅੰਮ੍ਰਿਤਸਰ ਹੋਇਆ। ਗੁਰਮਤਾ ਸੋਧਿਆ ਗਿਆ ਕਿ ਅਹਿਮਦ ਸ਼ਾਹ ਅਬਦਾਲੀ ਦੇ ਪੱਖੀਆਂ, ਹਮਾਇਤੀਆਂ ਦੇ ਟਿਕਾਣੇ ਸਰ ਕੀਤੇ ਜਾਣ ਕਿਉਂਕਿ ਇਹ ਦੇਸ਼ ਨੂੰ ਪਰਦੇਸ਼ੀ ਜੂਲੇ ਹੇਠੋਂ ਕੱਢ ਕੇ ਆਜ਼ਾਦ ਕਰਾਉਣ ਦੇ ਰਾਹ ਵਿਚ ਰੁਕਾਵਟਾਂ ਸਾਬਤ ਹੋ ਰਹੇ ਸਨ।

ਪ੍ਰਦੇਸੀ ਰਾਜ ਦਾ ਸਭ ਤੋਂ ਨੇੜੇ ਦਾ ਹਮਾਇਤੀ ਜੰਡਿਆਲੇ ਦਾ ਆਕਲ ਦਾਸ ਨਿਰੰਜਣੀਆਂ ਸੀ। ਇਹ ਸਦਾ ਹੀ ਸਿੱਖਾਂ ਦੇ ਵੈਰੀਆਂ ਦੀ ਹਮਾਇਤ ਕਰਦਾ ਰਿਹਾ ਸੀ। ਸਰਦਾਰ ਜੱਸਾ ਸਿੰਘ ਆਹਲੂਵਾਲੀਏ ਤੇ ਸਰਦਾਰ ਜੱਸਾ ਸਿੰਘ ਰਾਮਗੜ੍ਹੀਏ ਨੇ ਸਰਬਤ ਖਾਲਸੇ ਦਾ ਇਹ ਫੈਸਲਾ ਆਕਲਦਾਸ ਨੂੰ ਦੱਸਿਆ। ਉਹਨਾਂ ਦਾ ਖਿਆਲ ਸੀ ਕਿ ਉਹ ਸਿੱਧਾ ਹੋ ਕੇ ਪੰਥ ਦੀ ਸ਼ਰਨ ਆਵੇਗਾ ਤੇ ਸਮਝੌਤਾ ਕਰ ਲਵੇਗਾ, ਪਰ ਉਸ ਨੇ ਤੁਰੰਤ ਅਹਿਮਦ ਸ਼ਾਹ

ਅਬਦਾਲੀ ਨੂੰ ਚਿੱਠੀ ਲਿਖੀ ਤੇ ਸਹਾਇਤਾ ਲਈ ਬੇਨਤੀ ਕੀਤੀ।

ਅਹਿਮਦ ਸ਼ਾਹ ਅੱਗੇ ਹੀ ਹਿੰਦੁਸਤਾਨ 'ਤੇ ਚੜ੍ਹਿਆ ਆ ਰਿਹਾ ਸੀ। ਆਕਲ ਦਾਸ ਦੇ ਆਦਮੀ ਉਸ ਨੂੰ ਰੁਹਤਾਸ ਦੇ ਮੁਕਾਮ 'ਤੇ ਮਿਲੇ। ਉਹ ਮਾਰੋ ਮਾਰ ਕਰਦਾ ਜੰਡਿਆਲੇ ਪੁੱਜਾ, ਆਕੇ ਵੇਖਿਆ ਕਿ ਸਿੱਖ ਜੰਡਿਆਲੇ ਦਾ ਘੇਰਾ ਉਠਾ ਕੇ ਸਰਹਿੰਦ ਵੱਲ ਨੂੰ ਚਲੇ ਗਏ ਸਨ। ਕਾਰਨ ਇਹ ਸੀ ਕਿ ਉਹ ਚਾਹੁੰਦੇ ਸਨ ਕਿ ਆਪਣੇ ਬਾਲ ਬੱਚੇ ਤੇ ਟੱਬਰਾਂ ਕਬੀਲਿਆਂ ਨੂੰ ਹਮਲਾਵਰ ਦੇ ਰਾਹ ਤੋਂ ਲਾਂਭੇ ਕਿਸੇ ਵਲਾ-ਰਿਤੀ ਥਾਂ 'ਤੇ ਪੁਚਾਇਆ ਜਾਵੇ ਤੇ ਫਿਰ ਉਸ ਨਾਲ ਦੋ ਹੱਥ ਕੀਤੇ ਜਾਣ। ਉਹਨਾਂ ਦਾ ਇਕ ਹੋਰ ਇਰਾਦਾ ਵੀ ਸੀ। ਜੈਨ ਖਾਂ ਸੂਬਾ ਸਰਹਿੰਦ ਨੇ ਪਿੱਛੇ ਜਿਹੇ ਹੀ ਸਰਦਾਰ ਦਿਆਲ ਸਿੰਘ ਬਰਾੜ ਨੂੰ ਕਤਲ ਕਰਾਇਆ ਸੀ। ਸਿੱਖ ਉਸ ਪਾਸੋਂ ਬਦਲਾ ਲੈਣਾ ਚਾਹੁੰਦੇ ਸਨ। ਉਹ ਮਲੇਰ ਕੋਟਲੇ ਦੇ ਨੇੜੇ ਦੇ ਪਿੰਡਾਂ ਵਿਚ ਵਹੀਰ ਲੈ ਕੇ ਜਾ ਪੁੱਜੇ। ਮਲੇਰ ਕੋਟਲੇ ਦੇ ਹਾਕਮ, ਭੀਖਣ ਖਾਂ, ਨੇ ਜੈਨ ਖਾਂ ਨੂੰ ਮੱਦਦ ਲਈ ਲਿਖਿਆ ਅਤੇ ਨਾਲ ਹੀ ਅਹਿਮਦ ਸ਼ਾਹ ਨੂੰ ਵੀ ਖ਼ਬਰ ਭੇਜ ਦਿੱਤੀ।

ਅਹਿਮਦਸ਼ਾਹ ਜੰਡਿਆਲਿਓਂ ਹੋ ਕੇ ਲਾਹੌਰ ਪੁੱਜਾ ਸੀ। ਸਿੱਖਾਂ ਦੇ ਮਲੇਰ ਕੋਟਲੇ ਪਾਸ ਇਕੱਠੇ ਹੋਣ ਦੀ ਇਤਲਾਹ ਪੁੱਜਦਿਆਂ ਹੀ ਉਹ ੩ ਫਰਵਰੀ ਸੰਨ ੧੭੬੨ ਨੂੰ ਲਾਹੌਰੋਂ ਲਸ਼ਕਰ ਲੈ ਕੇ ਚੱਲ ਪਿਆ। ਬੜੀ ਤੇਜ਼ੀ ਨਾਲ ਪੰਧ ਮੁਕਾ ਕੇ ੫ ਫਰਵਰੀ ਨੂੰ ਮਲੇਰ ਕੋਟਲੇ ਦੇ ਨੇੜੇ ਦੇ ਪਿੰਡ ਕੁਪ ਪਹੁੰਚਿਆ। ਇਥੇ ੩੦ ਕੁ ਹਜ਼ਾਰ ਸਿੱਖ ਆਪਣੇ ਟੱਬਰਾਂ ਤੇ ਮਾਲ-ਮਤੇ ਸਮੇਤ ਉਤਰੇ ਹੋਏ ਸਨ। ਉਸ ਨੇ ਪਹਿਲਾਂ ਹੀ ਜੈਨ ਖਾਂ ਨੂੰ ਕਹਿ ਭੇਜਿਆ ਸੀ ਕਿ ਤੂੰ ਆਪਣੀ ਸਾਰੀ ਫੌਜ ਲੈ ਕੇ ਸਿੱਖਾਂ ਉੱਪਰ ਅਗਲੇ ਪਾਸਿਓਂ ਪਉ ਤੇ ਮੈਂ ਪਿਛਲੇ ਪਾਸਿਓਂ ਹੱਲਾ ਕਰਾਂਗਾ। ਅਹਿਮਦ ਸ਼ਾਹ ਨੇ ਆਪਣੀ ਫੌਜ ਨੂੰ ਇਹ ਹੁਕਮ ਦਿੱਤਾ ਸੀ ਕਿ ਹਿੰਦੁਸਤਾਨੀ ਲਿਬਾਸ ਵਿਚ ਜੋ ਵੀ ਬੰਦਾ ਟਕਰੇ ਉਸ ਨੂੰ ਪਾਰ ਬੁਲਾਇਆ ਜਾਵੇ। ਜੈਨ ਖਾਂ ਦੀ ਦੇਸੀ ਫੌਜ ਨੂੰ ਹੁਕਮ ਦਿੱਤਾ ਗਿਆ ਸੀ ਕਿ ਉਹ ਪਛਾਣ ਨਿਸ਼ਾਨੀ ਵਜੋਂ ਆਪਣੀਆਂ ਪੱਗਾਂ ਵਿਚ ਹਰੇ ਪੱਤੇ ਟੰਗ ਲੈਣ। ਕਈ ਹਜ਼ਾਰ ਸਿੱਖ ਜਿਨ੍ਹਾਂ ਵਿਚ ਬਹੁਤੇ ਬੱਚੇ ਤੇ ਜ਼ਨਾਨੀਆਂ ਸਨ,

ਸ਼ਹੀਦ ਕੀਤੇ ਗਏ।

ਸਿੱਖਾਂ ਉੱਪਰ ਇਹ ਹੱਲਾ ਅਚਨਚੇਤ ਹੋਇਆ ਸੀ ਤੇ ਉਹ ਵਿਸਰ ਭੋਲੇ ਕਾਬੂ ਆ ਗਏ ਸਨ ਪਰ ਉਹ ਡਰਨ ਵਾਲੇ ਜਾਂ ਨੱਸ ਜਾਣ ਵਾਲੇ ਨਹੀਂ ਸਨ। ਸਾਰਿਆਂ ਨੇ ਰਲ ਕੇ ਫੈਸਲਾ ਕੀਤਾ ਕਿ ਵੈਰੀ ਦਾ ਡਟ ਕੇ ਅਖੀਰ ਦਮਾਂ ਤੀਕ ਟਾਕਰਾ ਕੀਤਾ ਜਾਵੇ। ਜੇਹੜੇ ਬੱਚੇ ਤੇ ਜ਼ਨਾਨੀਆਂ ਬਚ ਰਹੇ ਸਨ, ਉਨ੍ਹਾਂ ਨੂੰ ਵਿਚਕਾਰ ਕਰਕੇ ਸਿੱਖ ਅਗਾਂਹ ਤੁਰੇ। ਉਹ ਤੁਰਦੇ-ਤੁਰਦੇ ਲੜਦੇ ਜਾਂਦੇ ਸਨ ਅਤੇ ਲੜਾਈ ਕਰਦੇ ਤੁਰੇ ਜਾਂਦੇ ਸਨ। ਕਦੇ ਕਦੇ ਉਹ ਠਹਿਰ ਕੇ ਪਿਛਾਂਹ ਵੈਰੀ ਉੱਪਰ ਜਾ ਪੈਂਦੇ ਸਨ ਅਤੇ ਚੰਗੇ ਆਹੂ ਲਾਹੁੰਦੇ ਸਨ। ਸ੍ਰ: ਸ਼ਾਮ ਸਿੰਘ ਕਰੋੜ ਸਿੰਘੀਆ, ਸ੍ਰ: ਜੱਸਾ ਸਿੰਘ ਆਹਲੂਵਾਲੀਆ ਤੇ ਸ੍ਰ: ਚੜ੍ਹਤ ਸਿੰਘ ਸ਼ੁਕਰਚੱਕੀਆ ਖਾਲਸਾ ਦਲ ਦੀ ਕਮਾਨ ਕਰ ਰਹੇ ਸਨ ਤੇ ਵਹੀਰ ਨੂੰ ਬਚਾ ਕੇ ਜਾ ਰਹੇ ਸਨ। ਅਹਿਮਦ ਸ਼ਾਹ ਤਾਂ ਚਾਹੁੰਦਾ ਸੀ ਕਿ ਸਿੱਖਾਂ ਨਾਲ ਬੱਝਵੀਂ ਜੰਮਵੀਂ ਲੜਾਈ ਕਰਾਂ ਪਰ ਸਿੱਖਾਂ ਨੇ ਉਸ ਨੂੰ ਅਜਿਹਾ ਮੌਕਿਆ ਨਾ ਦਿੱਤਾ। ਉਹ ਲੜਦੇ-ਭਿੜਦੇ ਪਿੰਡੋਂ-ਪਿੰਡ ਹੁੰਦੇ ਅਗਾਂਹ ਤੁਰੇ ਗਏ। ਕੁਤਬੇ, ਬਾਹਮਣੀ, ਗਹਿਲ ਤੇ ਹੋਰ ਜਿਨ੍ਹੀਂ ਥਾਈਂ ਸਿੱਖ ਲੜਦੇ-ਮਰਦੇ ਪਹੁੰਚਦੇ, ਉਥੋਂ ਦੇ ਲੋਕ ਉਹਨਾਂ ਨੂੰ ਪਨਾਹ ਦੇਣੋਂ ਨਾਂਹ ਕਰ ਦੇਂਦੇ। ਸਗੋਂ ਕਈ ਥਾਈਂ ਤਾਂ ਲੋਕ ਵੀ ਅੱਗੋਂ ਹੱਲਾ ਬੋਲ ਦੇਣ ਤੇ ਕਈਆਂ ਨੂੰ ਸ਼ਹੀਦ ਕਰ ਦੇਣ। ਸਿੱਖ ਲੜਦੇ -ਭਿੜਦੇ ਅਗਾਂਹ ਤੁਰੇ ਗਏ। ਉਹਨਾਂ ਦਾ ਇਰਾਦਾ ਬਰਨਾਲੇ ਪਹੁੰਚਣ ਦਾ ਸੀ, ਕਿਉਂਕਿ ਉਹਨਾਂ ਨੂੰ ਬਾਬੇ ਆਲਾ ਸਿੰਘ ਪਾਸੋਂ ਸਹਾਇਤਾ ਦੀ ਆਸ ਸੀ। ਨਾਲ ਹੀ ਇਹ ਵੀ ਖਿਆਲ ਸੀ ਕਿ ਜੇ ਉਸ ਨੇ ਮੱਦਦ ਨਾ ਵੀ ਕੀਤੀ, ਤਾਂ ਅਗਾਂਹ ਬਠਿੰਡੇ ਦੇ ਰੇਤਲੇ ਜਲ-ਹੀਣ ਇਲਾਕੇ ਵਿਚ ਜਾ ਵੜਾਂਗੇ।

ਪਰ ਉਹਨਾਂ ਦੇ ਬਰਨਾਲੇ ਪਹੁੰਚਣ ਤੋਂ ਪਹਿਲਾਂ ਹੀ ਅਫਗਾਨ, ਵਹੀਰ ਦੇ ਬਾਹਰਲੇ ਰਾਖੇ ਦਲ ਨੂੰ ਚੀਰ ਕੇ ਵਹੀਰ ਉੱਪਰ ਜਾ ਪਏ। ਸ੍ਰ: ਚੜ੍ਹਤ ਸਿੰਘ ਤੇ ਸ੍ਰ: ਜੱਸਾ ਸਿੰਘ ਨੇ ਬੜੀ ਮਰਦਾਨਗੀ ਨਾਲ ਵੈਰੀ ਦਲ ਦਾ ਟਾਕਰਾ ਕੀਤਾ ਤੇ ਲਹੂ-ਲੁਹਾਣ ਹੋ ਜਾਣ 'ਤੇ ਵੀ ਵਹੀਰ ਨੂੰ ਬਚਾਉਣ ਦੇ ਯਤਨ ਕਰਦੇ ਰਹੇ, ਪਰ ਵੈਰੀ ਦਲ ਅਣਗਿਣਤ ਸੀ। ਅਫਗਾਨਾਂ ਨੇ ਘੱਟੋ ਘੱਟ ਦਸ ਹਜ਼ਾਰ

ਸਿੱਖ ਮਰਦ, ਤੀਵੀਆਂ ਤੇ ਬੱਚੇ ਕਤਲ ਕਰ ਦਿੱਤੇ। ਇਹ ਕਤਲਾਮ ੫ ਫਰਵਰੀ ਸੰਨ ੧੭੬੨ ਨੂੰ ਹੋਇਆ। ਇਸ ਨੂੰ ਸਿੱਖ ਇਤਿਹਾਸ ਵਿਚ ਵੱਡਾ ਘੱਲੂਘਾਰਾ ਕਿਹਾ ਜਾਂਦਾ ਹੈ।

# ਨਵਾਬ ਕਪੂਰ ਸਿੰਘ ਜੀ

ਨਵਾਬ ਕਪੂਰ ਸਿੰਘ ਜੀ ਵਿਰਕ ਜੱਟ ਸਨ ਤੇ ਫੈਜ਼ੁਲਾਪੁਰ ਦੇ ਵਸਨੀਕ ਸਨ। ਆਪ ਚੋਖਾ ਚਿਰ ਪੰਥ ਦੇ ਜਥੇਦਾਰ ਰਹੇ। ਆਪ ਦੇ ਪਿੰਡ ਦਾ ਨਾਂ ਬਦਲ ਕੇ ਸਿੰਘਪੁਰ ਹੋਇਆ। ਜਿਸ ਸਿੱਖ ਮਿਸਲ ਦੇ ਮੋਢੀ ਨਵਾਬ ਕਪੂਰ ਸਿੰਘ ਜੀ ਬਣੇ, ਉਸ ਦਾ ਨਾਂ ਸਿੰਘਪੁਰੀਆ ਮਿਸਲ ਪਿਆ।

ਸਿੱਖਾਂ ਉੱਪਰ ਮੁਗਲਾਂ ਵਲੋਂ ਕੀਤੀ ਜਾ ਰਹੀ ਸਖਤੀ ਵੇਖ ਕੇ ਸਰਦਾਰ ਕਪੂਰ ਸਿੰਘ ਜੀ ਦੇ ਲਹੂ ਨੇ ਜੋਸ਼ ਖਾਧਾ ਅਤੇ ਉਨ੍ਹਾਂ ਨੇ ਸੰਮਤ ੧੭੮੩ (ਸੰਨ ੧੭੨੬) ਵਿਚ ਅੰਮ੍ਰਿਤ ਛਕਿਆ ਤੇ ਖਾਲਸਾ ਦਲ ਵਿਚ ਸ਼ਾਮਲ ਹੋ ਗਏ। ਆਪ ਆਚਰਨ ਦੇ ਉੱਚੇ ਸੁੱਚੇ ਤੇ ਭਜਨੀਕ ਪੁਰਸ਼ ਸਨ। ਹਰ ਪ੍ਰਕਾਰ ਦੀ ਸੇਵਾ ਕਰਨ ਦੀ ਉਹਨਾਂ ਨੂੰ ਬਹੁਤ ਰੀਝ ਹੁੰਦੀ ਸੀ। ਦੀਵਾਨਾਂ ਵਿਚ ਸੰਗਤਾਂ ਨੂੰ ਪੱਖਾ ਝੱਲਣਾ ਤੇ ਜਲ ਛਕਾਉਣਾ, ਹਰ ਸਮੇਂ ਘੋੜਿਆਂ ਦੀ ਦਾਣਾ ਪਾਣੀ ਆਦਿ ਦੀ ਸੇਵਾ ਕਰਨੀ, ਇਹ ਉਹਨਾਂ ਦੀ ਨਿੱਤ ਦੀ ਕਾਰ ਸੀ। ਉਹ ਮਲ੍ਹਮ ਪੱਟੀ ਕਰਨ ਵਿਚ ਵੀ ਕਮਾਲ ਕਰਦੇ ਸਨ। ਇਹਨਾਂ ਗੁਣਾਂ ਕਰਕੇ ਪੰਥ ਉਹਨਾਂ ਦਾ ਬੜਾ ਸਤਿਕਾਰ ਕਰਦਾ ਸੀ। ਸੰਮਤ ੧੭੯੦ (ਸੰਨ ੧੭੩੩) ਵਿਚ ਲਾਹੌਰ ਦੇ ਸੂਬੇ, ਜ਼ਕਰੀਆ ਖਾਂ, ਨੇ ਦਿੱਲੀ ਦੇ ਬਾਦਸ਼ਾਹ ਦੀ ਮਨਜ਼ੂਰੀ ਨਾਲ ਪੰਥ ਨੂੰ ਇਕ ਲੱਖ ਦੀ ਜਗੀਰ ਤੇ ਨਵਾਬੀ ਭੇਜੀ। ਖਾਲਸੇ ਨੇ ਇਹ ਸਰਦਾਰ ਕਪੂਰ ਸਿੰਘ ਨੂੰ ਦੇ ਦਿੱਤੀ। ਇਨ੍ਹਾਂ ਨੇ ਖਾਲਸੇ ਦਾ ਹੁਕਮ ਮੰਨ ਕੇ ਨਵਾਬੀ ਕਬੂਲ ਤਾਂ ਕਰ ਲਈ, ਪਰ ਨਾਲ ਹੀ ਬੇਨਤੀ ਕੀਤੀ ਕਿ ਮੈਥੋਂ ਪੱਖਾ ਤੇ ਸਾਧ ਸੰਗਤ ਦੀ ਹੋਰ ਸੇਵਾ ਨਾ ਖੋਹੀ ਜਾਵੇ। ਸ੍ਰ: ਕਪੂਰ ਸਿੰਘ ਜੀ ਨਵਾਬ ਬਣ ਗਏ। ਪਰ ਜਗੀਰ ਦੀ ਆਮਦਨ ਗੁਰੂ ਦੇ ਖਜ਼ਾਨੇ ਵਿਚ ਜਮ੍ਹਾਂ ਹੋ ਜਾਂਦੀ

ਅਤੇ ਫਿਰ ਨਵਾਬ ਕਪੂਰ ਸਿੰਘ ਜੀ, ਦੀਵਾਨ ਦਰਬਾਰਾ ਸਿੰਘ ਜੀ, ਆਦਿ ਮੁੱਖੀ ਸਰਦਾਰਾਂ ਦੀ ਰਲਵੀਂ ਮਰਜ਼ੀ ਮੂਜਬ ਲੰਗਰ ਤੇ ਹੋਰ ਸਾਂਝੇ ਪੰਥਕ ਵਿਹਾਰ ਚਲਾਉਣ ਲਈ ਖਰਚ ਹੁੰਦੀ।

ਸੰਮਤ ੧੭੯੧ (ਸੰਨ ੧੭੩੪) ਵਿਚ ਖਾਲਸਾ ਦਲ ਦੀ ਜਥੇਬੰਦੀ ਪੱਕੀ ਕੀਤੀ ਗਈ। ਦੋ ਦਲ ਬਣ ਗਏ। (੧) ਬੁੱਢਾ ਦਲ, ਜਿਸ ਦੇ ਜਥੇਦਾਰ ਨਵਾਬ ਕਪੂਰ ਸਿੰਘ ਜੀ ਸਨ ਤੇ (੨) ਤਰੁਣਾ ਦਲ, ਜਿਸ ਦੇ ਅਗਾਂਹ ਪੰਜ ਜਥੇ ਬਣਾਏ ਗਏ। ਪਰ ਨਵਾਬ ਕਪੂਰ ਸਿੰਘ ਜੀ ਦੋਹਾਂ ਹੀ ਦਲਾਂ ਦੀ ਨਿਗਰਾਨੀ ਤੇ ਅਗਵਾਈ ਕਰਦੇ ਸਨ, ਕਿਉਂਕਿ ਦੁਨਿਆਵੀਂ ਤੇ ਧਾਰਮਿਕ ਮਾਮਲਿਆਂ ਵਿਚ ਆਪ ਨੂੰ ਸਾਰੇ ਹੀ ਆਪਣਾ ਆਗੂ ਸਮਝਦੇ ਸਨ। ਸਾਰੇ ਹੀ ਪੰਥ ਵਿਚ ਉਨ੍ਹਾਂ ਦੀ ਬਹੁਤ ਇੱਜ਼ਤ ਹੁੰਦੀ ਸੀ। ਉਹਨਾਂ ਦੇ ਮੁੱਖ ਤੋਂ ਸਹਿਜ ਸੁਭਾ ਨਿਕਲੇ ਸ਼ਬਦ ਬੜੀ ਮਹਾਨਤਾ ਵਾਲੇ ਸਮਝੇ ਜਾਂਦੇ ਸਨ। ਇਕ ਵੇਰ ਸ੍ਰ: ਜੱਸਾ ਸਿੰਘ ਆਹਲੂਵਾਲੀਏ ਨੇ ਆਪ ਸ਼ਿਕਾਇਤ ਕੀਤੀ ਕਿ ਸਿੰਘ ਮੇਰੀ ਬੋਲੀ ਦਾ ਮਖੌਲ ਉਡਾਉਂਦੇ ਹਨ। ਛੋਟੇ ਹੁੰਦਿਆਂ ਦਿੱਲੀ ਰਹਿਣ ਕਰਕੇ ਸ੍ਰ: ਜੱਸਾ ਸਿੰਘ ਜੀ ਪੰਜਾਬੀ ਵਿਚ ਉਰਦੂ ਦੇ ਲਫਜ਼ ਮਿਲਾ ਕੇ ਬੋਲਿਆ ਕਰਦੇ ਸਨ, ਖਾਸ ਕਰਕੇ 'ਹਮ' ਤੇ 'ਤੁਮ' ਬਹੁਤ ਵਰਤਿਆ ਕਰਦੇ ਸਨ। ਸਿੰਘਾਂ ਨੇ ਮਖੌਲ ਨਾਲ ਉਹਨਾਂ ਦੀ ਅੱਲ 'ਹਮਕੋ ਤੁਮਕੋ' ਪਾ ਦਿੱਤੀ। ਸ੍ਰ: ਜੱਸਾ ਸਿੰਘ ਇਸ ਨਾਂ ਤੋਂ ਚਿੜਦੇ ਸਨ, ਪਰ ਨਵਾਬ ਕਪੂਰ ਸਿੰਘ ਜੀ ਨੇ ਉਹਨਾਂ ਨੂੰ ਸ਼ਾਂਤ ਕਰਨ ਦੀ ਖਾਤਰ ਕਿਹਾ, 'ਖਾਲਸੇ ਦੀ ਗੱਲ ਦਾ ਗੁੱਸਾ ਨਹੀਂ ਕਰੀਦਾ। ਮੈਨੂੰ ਉਹਨਾਂ ਨੇ ਨਵਾਬੀ ਲੈ ਦਿੱਤੀ ਹੈ, ਤੁਹਾਨੂੰ ਸ਼ਾਇਦ ਬਾਦਸ਼ਾਹ ਬਣਾ ਦੇਣ।' ਨਵਾਬ ਕਪੂਰ ਸਿੰਘ ਜੀ ਦੇ ਇਹਨਾਂ ਸ਼ਬਦਾਂ ਨੂੰ ਸਿੱਖਾਂ ਨੇ ਅਗੰਮ-ਵਾਕ ਸਮਝ ਕੇ ਧੁਮਾ ਦਿੱਤਾ ਅਤੇ ਸਾਰੇ ਸ੍ਰ: ਜੱਸਾ ਸਿੰਘ ਜੀ ਨੂੰ 'ਬਾਦਸ਼ਾਹ' ਸੱਦਣ ਲੱਗ ਪਏ।

ਆਪ ਦੀ ਪਵਿੱਤਰਤਾ ਤੇ ਧਾਰਮਿਕ ਉੱਚਤਾ ਦੇ ਕਾਰਨ ਆਪ ਪਾਸੋਂ ਅੰਮ੍ਰਿਤ ਛਕਣਾ ਬਹੁਤ ਚੰਗਾ ਗਿਣਿਆ ਜਾਂਦਾ ਸੀ। ਪਟਿਆਲਾ ਰਾਜ ਦੇ ਮੋਢੀ ਬਾਬਾ ਆਲਾ ਸਿੰਘ ਜੀ ਨੇ ਆਪ ਪਾਸੋਂ ਹੀ ਅੰਮ੍ਰਿਤ ਛਕਿਆ ਸੀ। ਪੰਥ

ਦੇ ਸਾਰੇ ਜੰਗਾਂ ਵਿਚ ਨਵਾਬ ਕਪੂਰ ਸਿੰਘ ਜੀ ਅੱਗੇ ਹੋ ਕੇ ਬੀਰਤਾ ਨਾਲ ਲੜਦੇ ਰਹੇ। ਇਸ ਕਰਕੇ ਆਪ ਦਾ ਸਰੀਰ ਜ਼ਖ਼ਮਾਂ ਦੇ ਨਿਸ਼ਾਨਾਂ ਨਾਲ ਭਰਿਆ ਹੋਇਆ ਸੀ।

ਸ੍ਰ: ਜੱਸਾ ਸਿੰਘ ਆਹਲੂਵਾਲੀਏ ਦੀ ਵਿਦਿਆ ਤੇ ਸਿਖਲਾਈ ਨਵਾਬ ਸਾਹਿਬ ਦੀ ਨਿਗਰਾਨੀ ਹੇਠ ਹੋਈ। ਜਦ ਆਪ ਬਿਰਧ ਹੋ ਗਏ ਤਾਂ ਆਪ ਨੇ ਸੰਮਤ ੧੮੦੫ (੨੯ ਮਾਰਚ ਸੰਨ ੧੭੪੮) ਦੀ ਵਿਸਾਖੀ ਦੇ ਮੌਕੇ 'ਤੇ ਪੰਥ ਦੀ ਜਥੇਦਾਰੀ ਸ੍ਰ: ਜੱਸਾ ਸਿੰਘ ਆਹਲੂਵਾਲੀਏ ਨੂੰ ਦਿੱਤੀ। ਆਪ ਦਾ ਦੇਹਾਂਤ ਸੰਮਤ ੧੮੧੧ (ਸੰਨ ੧੭੫੩) ਵਿਚ ਅੰਮ੍ਰਿਤਸਰ ਹੋਇਆ ਤੇ ਸਸਕਾਰ ਬਾਬਾ ਅਟੱਲ ਜੀ ਦੇ ਦੇਹਰੇ ਪਾਸ ਹੋਇਆ।

# ਸਰਦਾਰ ਜੱਸਾ ਸਿੰਘ ਆਹਲੂਵਾਲੀਆ

ਆਹਲੂਵਾਲੀਆ ਮਿਸਲ ਦੀ ਜਿੰਦ-ਜਾਨ ਤੇ ਪੰਥ ਦੇ ਉੱਚੇ-ਸੁੱਚੇ ਜਥੇਦਾਰ ਤੇ ਬਹਾਦਰ ਯੋਧੇ ਸਰਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਦਾ ਜਨਮ ਪਿੰਡ ਆਹਲੂਵਾਲ ਜ਼ਿਲ੍ਹਾ ਲਾਹੌਰ ਵਿਚ ਸੰਮਤ ੧੭੭੫ (ਸੰਨ ੧੭੧੮) ਵਿਚ ਸ੍ਰ: ਬਦਰ ਸਿੰਘ ਦੇ ਘਰ ਹੋਇਆ। ਆਪ ਅਜੇ ਪੰਜ ਵਰ੍ਹੇ ਦੇ ਹੀ ਸਨ ਕਿ ਆਪ ਦੇ ਪਿਤਾ ਗੁਜ਼ਰ ਗਏ। ਮਾਤਾ ਸੁੰਦਰੀ ਜੀ ਨੇ ਸ੍ਰ: ਜੱਸਾ ਸਿੰਘ ਨੂੰ ਉਹਨਾਂ ਦੀ ਮਾਤਾ ਸਮੇਤ ਆਪਣੇ ਪਾਸ ਦਿੱਲੀ ਰੱਖ ਕੇ ਪਿਆਰ ਨਾਲ ਪਾਲਿਆ ਤੇ ਪੜ੍ਹਾਇਆ। ਗੁਰਮੁਖੀ ਦੇ ਨਾਲ ਹੀ ਸ੍ਰ: ਜੱਸਾ ਸਿੰਘ ਨੇ ਫਾਰਸੀ ਵੀ ਪੜ੍ਹੀ ਅਤੇ ਦੋਤਾਰੇ ਨਾਲ ਕੀਰਤਨ ਕਰਨਾ ਵੀ ਸਿੱਖਿਆ। ਸੰਮਤ ੧੭੮੩ ਵਿਚ ਸ੍ਰ: ਜੱਸਾ ਸਿੰਘ ਦਾ ਮਾਮਾ ਸ੍ਰ: ਬਾਘ ਸਿੰਘ ਮਾਤਾ ਸੁੰਦਰੀ ਜੀ ਪਾਸ ਗਏ ਤੇ ਜੱਸਾ ਸਿੰਘ ਨੂੰ ਲੈ ਆਏ। ਮਾਤਾ ਜੀ ਨੇ ਇਹਨਾਂ ਨੂੰ ਤਲਵਾਰ, ਢਾਲ, ਤੀਰਾਂ ਦਾ ਭੱਥਾ ਤੇ ਚਾਂਦੀ ਦੀ ਇਕ ਚੋਬ ਦੇ ਕੇ ਵਿਦਾ ਕੀਤਾ। ਮਾਤਾ ਜੀ ਨੇ ਵਧੇਰੇ ਪੜ੍ਹਾਈ ਸਿਖਲਾਈ ਲਈ ਸ੍ਰ: ਜੱਸਾ ਸਿੰਘ ਨੂੰ ਨਵਾਬ ਕਪੂਰ ਸਿੰਘ ਦੇ ਸਪੁਰਦ ਕੀਤਾ। ਇਹਨਾਂ ਨੇ ਸ੍ਰ: ਜੱਸਾ ਸਿੰਘ ਨੂੰ ਆਪਣਾ ਪੁੱਤ ਜਾਣ

ਕੇ ਧਰਮ ਤੇ ਸ਼ਸਤਰ ਵਿਦਿਆ ਦੀ ਸਿਖਿਆ ਦਿੱਤੀ ਅਤੇ ਅੰਮ੍ਰਿਤ ਛਕਾਇਆ।

ਸ੍ਰ: ਜੱਸਾ ਸਿੰਘ ਦਾ ਮਾਮਾ, ਸ੍ਰ: ਬਾਘ ਸਿੰਘ ਆਹਲੂਵਾਲੀਆ ਮਿਸਲ ਦਾ ਮੋਢੀ ਸੀ। ਉਸ ਦੇ ਘਰ ਔਲਾਦ ਕੋਈ ਨਹੀਂ ਸੀ। ਇਸ ਕਰਕੇ ਉਸ ਨੇ ਮਿਸਲ ਦੀ ਸਰਦਾਰੀ ਆਪਣੇ ਭਣੇਵੇਂ, ਸ੍ਰ: ਜੱਸਾ ਸਿੰਘ ਨੂੰ ਦਿੱਤੀ। ਸ੍ਰ: ਜੱਸਾ ਸਿੰਘ ਨੇ ਆਪਣੇ ਉਸਤਾਦ, ਨਵਾਬ ਕਪੂਰ ਸਿੰਘ ਜੀ, ਦੀ ਪੈਰਵੀ ਕਰਦੇ ਹੋਏ ਪੰਥ ਵਿਚ ਵੱਡਾ ਮਾਨ ਅਤੇ ਨਾਮ ਪ੍ਰਾਪਤ ਕੀਤਾ ਅਤੇ ਆਹਲੂਵਾਲੀਆ ਮਿਸਲ ਦੀ ਜਥੇਦਾਰੀ ਵਿਚ ਕੌਮ ਦੀ ਬਹੁਤ ਵੱਡੀ ਸੇਵਾ ਕੀਤੀ। ਆਪ ਬੜੇ ਸੂਰਬੀਰ, ਨੀਤੀ ਨਿਪੁੰਨ, ਉੱਚੇ ਸੁੱਚੇ ਆਚਰਨ ਦੇ ਮਾਲਕ, ਨਿਰਮਾਣ, ਦਾਨੀ, ਦੇਸ਼ ਭਗਤ ਅਤੇ ਹਰ ਪ੍ਰਕਾਰ ਦੀ ਅਸਚਰਜ ਯੋਗਤਾ ਵਾਲੇ ਗੁਰਸਿੱਖ ਸਨ। ਆਪ ਪਾਸੋਂ ਵੱਡੇ ਵੱਡੇ ਘਰਾਣੇ ਅੰਮ੍ਰਿਤ ਛਕਣਾ ਬਹੁਤ ਚੰਗਾ ਸਮਝਦੇ ਸਨ। ਪਟਿਆਲੇ ਦੇ ਰਾਜੇ ਅਮਰ ਸਿੰਘ ਨੇ ਆਪ ਪਾਸੋਂ ਹੀ ਅੰਮ੍ਰਿਤ ਛਕਿਆ ਸੀ।

ਦੋਹਾਂ ਘੱਲੂਘਾਰਿਆਂ, ਅਹਿਮਦ ਸ਼ਾਹ ਦੇ ਹਮਲਿਆਂ, ਖਾਲਸਾ ਦਲ ਦੀਆਂ ਚੜ੍ਹਾਈਆਂ, ਮੁਹਿੰਮਾਂ ਤੇ ਜੰਗਾਂ ਵਿਚ ਸ੍ਰ: ਜੱਸਾ ਸਿੰਘ ਜੀ ਬੜੀ ਦਲੇਰੀ, ਸਿਆਣਪ ਤੇ ਯੋਗਤਾ ਨਾਲ ਅਗਵਾਈ ਕਰਦੇ ਸਨ। ਸੰਮਤ ੧੮੦੫ (੨੯ ਮਾਰਚ ਸੰਨ ੧੭੪੮) ਦੀ ਵਿਸਾਖੀ ਵਾਲੇ ਦਿਨ ਨਵਾਬ ਕਪੂਰ ਸਿੰਘ ਜੀ ਨੇ ਪੰਥ ਦੀ ਜਥੇਦਾਰੀ ਸ੍ਰ: ਜੱਸਾ ਸਿੰਘ ਜੀ ਨੂੰ ਦਿੱਤੀ। ਵੱਡੇ ਘੱਲੂਘਾਰੇ ਵਿਚ ਆਪ ਨੇ ਬੜੀ ਬੀਰਤਾ ਵਿਖਾਈ ਅਤੇ ੨੨ ਜ਼ਖਮ ਖਾ ਕੇ ਵੀ ਹੌਸਲੇ ਨਾਲ ਲੜਦੇ ਰਹੇ। ਆਪ ਨੇ ਅਹਿਮਦ ਸ਼ਾਹ ਦੁਰਾਨੀ ਦੇ ਗੁਲਾਮ ਬਣਾਉਣ ਲਈ ਫੜੇ ਹੋਏ ਹਿੰਦੂ ਮਰਦ, ਔਰਤਾਂ ਨੂੰ ਲੜ ਕੇ ਛੁਡਾਇਆ।

ਸ੍ਰ: ਜੱਸਾ ਸਿੰਘ ਨੇ ਸੰਨ ੧੭੪੮ ਵਿਚ ਅੰਮ੍ਰਿਤਸਰ ਦੇ ਹਾਕਮ ਸਲਾਬਤ ਖਾਂ ਨੂੰ ਹਰਾ ਕੇ ਤੇ ਝਟਕਾ ਕੇ ਬਹੁਤ ਸਾਰਾ ਇਲਾਕਾ ਆਪਣੇ ਕਬਜ਼ੇ ਕੀਤਾ, ਸੰਨ ੧੭੪੯ ਵਿਚ ਸ਼ਾਹਨਵਾਜ ਨੂੰ ਮੁਲਤਾਨੋਂ ਕੱਢਣ ਲਈ ਦੀਵਾਨ ਕੌੜਾ ਮੱਲ ਨੂੰ ਭਾਰੀ ਸਹਾਇਤਾ ਦਿੱਤੀ। ਸੰਨ ੧੭੫੩ ਵਿਚ ਜਲੰਧਰ ਦੇ ਹਾਕਮ ਅਦੀਨਾਬੇਗ ਨੂੰ ਹਾਰ ਦੇ ਕੇ ਫਤਹਿਬਾਦ ਪ੍ਰਗਣੇ ਉੱਤੇ ਕਬਜ਼ਾ

ਕੀਤਾ। ਸੰਨ ੧੭੬੧ ਵਿਚ ਖਾਲਸੇ ਨੇ ਸ੍ਰ: ਜੱਸਾ ਸਿੰਘ ਜੀ ਦੀ ਜਥੇਦਾਰੀ ਹੇਠ ਲਾਹੌਰ ਉੱਤੇ ਕਬਜ਼ਾ ਕੀਤਾ। ਖਾਲਸੇ ਨੇ ਆਪ ਨੂੰ 'ਸੁਲਤਾਨੁਲ ਕੌਮ' ਦਾ ਖ਼ਿਤਾਬ ਦਿੱਤਾ। ਆਪ ਨੇ ਗੁਰੂ ਦੇ ਨਾਂ 'ਤੇ ਸਿੱਕਾ ਚਲਾਇਆ। ਸੰਨ ੧੭੭੪ ਵਿਚ ਸਰਦਾਰ ਜੱਸਾ ਸਿੰਘ ਨੇ ਰਾਇ ਇਬਰਾਹੀਮ ਭੱਟੀ ਪਾਸੋਂ ਕਪੂਰਥਲਾ ਜਿੱਤ ਕੇ ਇਸ ਨੂੰ ਆਪਣੀ ਰਾਜਧਾਨੀ ਬਣਾਇਆ।

ਸ੍ਰ: ਜੱਸਾ ਸਿੰਘ ਆਹਲੂਵਾਲੀਏ ਦਾ ਦੇਹਾਂਤ ਸੰਮਤ ੧੮੪੦ (ਸੰਨ ੧੭੮੩) ਵਿਚ ਅੰਮ੍ਰਿਤਸਰ ਹੋਇਆ ਅਤੇ ਆਪ ਦਾ ਸਸਕਾਰ ਬਾਬਾ ਅਟੱਲ ਜੀ ਦੇ ਦੇਹਰੇ ਪਾਸ ਕੀਤਾ ਗਿਆ। ਆਪ ਦੇ ਘਰ ਪੁੱਤਰ ਕੋਈ ਨਹੀਂ ਸੀ, ਇਸ ਕਰਕੇ ਮਿਸਲ ਦੀ ਸਰਦਾਰੀ ਆਪ ਨੇ ਆਪਣੇ ਚਾਚੇ, ਸ੍ਰ: ਗੁਰਬਖਸ਼ ਸਿੰਘ ਦੇ ਪੁੱਤਰ ਸ੍ਰ: ਭਾਗ ਸਿੰਘ ਨੂੰ ਦਿੱਤੀ, ਜੋ ਉਸ ਵੇਲੇ ੩੮ ਵਰ੍ਹੇ ਦਾ ਸੀ।

# ਬਾਬਾ ਫੂਲਾ ਸਿੰਘ ਜੀ ਅਕਾਲੀ

ਸਿੱਖ ਰਾਜ ਦੇ ਥੰਮ੍ਹ ਨਿਸ਼ਕਾਮ ਕੁਰਬਾਨੀ ਦੇ ਪੁੰਜ, ਰਹਿਣੀ ਬਹਿਣੀ ਦੇ ਉੱਚੇ ਸੁੱਚੇ ਗੁਰਸਿੱਖ, ਨਿਧੜਕ ਸੂਰਬੀਰ, ਪਰਮ ਤਿਆਗੀ, ਬਾਬਾ ਫੂਲਾ ਸਿੰਘ ਜੀ ਅਕਾਲੀ, ਦਾ ਜਨਮ ਸੰਮਤ ੧੮੧੮ (ਸੰਨ ੧੭੬੧) ਵਿਚ ਭਾਈ ਈਸ਼ਰ ਸਿੰਘ ਜੀ ਦੇ ਘਰ ਪਿੰਡ ਸ਼ੀਂਹ ਇਲਾਕਾ ਬਾਂਗਰ ਵਿਚ ਹੋਇਆ। ਉਹ ਅਜੇ ਨਿੱਕੇ ਜਿਹੇ ਬਾਲਕ ਹੀ ਸਨ ਕਿ ਉਹਨਾਂ ਦਾ ਪਿਤਾ ਅਕਾਲ ਚਲਾਣਾ ਕਰ ਗਿਆ। ਚਲਾਣੇ ਤੋਂ ਪਹਿਲਾਂ ਭਾਈ ਸਾਹਿਬ ਨੇ ਆਪਣੇ ਸਪੁੱਤਰ ਦੀ ਬਾਂਹ ਬਾਬਾ ਨੈਣਾ ਸਿੰਘ ਜੀ* ਦੇ ਹੱਥ ਫੜਾਈ ਤੇ ਕਿਹਾ ਮੇਰੇ ਪਿੱਛੋਂ ਇਸ ਬੱਚੇ ਨੂੰ ਪੰਥ ਦਾ ਬੱਚਾ ਸਮਝ ਕੇ ਪੰਥਕ ਸੇਵਾ ਲਈ ਪਾਲਣਾ ਤੇ ਤਿਆਰ ਕਰਨਾ।

ਬਾਬਾ ਫੂਲਾ ਸਿੰਘ ਨੇ ਛੋਟੀ ਉਮਰ ਵਿਚ ਹੀ ਬਹੁਤ ਸਾਰੀ ਗੁਰਬਾਣੀ ਕੰਠ ਕਰ ਲਈ ਅਤੇ ਉਸ ਸਮੇਂ ਦੇ ਪ੍ਰਚੱਲਤ ਜੰਗੀ ਗੁਣ ਵੀ ਸਭ ਪ੍ਰਾਪਤ ਕਰ ਲਏ। ਤੇਗ ਵਾਹੁਣ, ਤੀਰ ਚਲਾਉਣ, ਘੋੜ-ਸਵਾਰੀ ਕਰਨ ਅਤੇ ਹੋਰ

*ਬਾਬਾ ਨੈਣਾ ਸਿੰਘ ਜੀ ਵੱਡੇ ਧਰਮ-ਬੀਰ ਤੇ ਸ਼ਹੀਦਾਂ ਦੀ ਮਿਸਲ ਦੇ ਜਥੇਦਾਰ ਸਨ।

ਅਜਿਹੇ ਕਰਤਬਾਂ ਵਿਚ ਉਹਨਾਂ ਨੇ ਹੈਰਾਨ ਕਰਨ ਵਾਲੀ ਯੋਗਤਾ ਪ੍ਰਾਪਤ ਕਰ ਲਈ ਸੀ। ਇਹਨਾਂ ਗੁਣਾਂ ਕਰਕੇ ਉਹ ਨਿੱਕੀ ਉਮਰੇ ਹੀ ਪੰਥਕ ਜਥਿਆਂ ਵਿਚ ਪਿਆਰੇ ਸਤਿਕਾਰੇ ਜਾਣ ਲੱਗ ਪਏ।

ਹੁਣ ਆਪ ਨੂੰ ਇਕ ਹੋਰ ਸੱਟ ਵੱਜੀ। ਉਹਨਾਂ ਦੇ ਮਾਤਾ ਜੀ ਚਲਾਣਾ ਕਰ ਗਏ। ਬਾਬਾ ਜੀ ਹੁਣ ਇਕੱਲੇ ਹੀ ਰਹਿ ਗਏ। ਉਹ ਅਕਾਲੀ ਬਾਣਾ ਪਹਿਨ ਕੇ ਸ਼ਹੀਦਾਂ ਦੀ ਮਿਸਲ ਵਿਚ ਸ਼ਾਮਲ ਹੋ ਗਏ। ਇਸ ਮਿਸਲ ਵਿਚ ਸ਼ਾਮਲ ਹੋਣ ਮਗਰੋਂ ਆਪ ਨੇ ਬਾਬਾ ਨੈਣਾ ਸਿੰਘ ਜੀ ਨਾਲ ਮਿਲ ਕੇ ਸਮੇਂ ਦੀ ਲੋੜ ਮੂਜਬ ਪੰਥ ਲਈ ਅਜਿਹੀਆਂ ਘਾਲਾਂ ਘਾਲੀਆਂ ਕਿ ਬਾਬਾ ਨੈਣਾ ਸਿੰਘ ਜੀ ਦੇ ਚਲਾਣੇ ਮਗਰੋਂ ਆਪ ਨੂੰ ਸਰਬ-ਸੰਮਤੀ ਨਾਲ ਮਿਸਲ ਦਾ ਜਥੇਦਾਰ ਥਾਪਿਆ ਗਿਆ। ਪਹਿਲਾਂ ਚੋਖਾ ਚਿਰ ਆਪ ਅਨੰਦਪੁਰ ਰਹੇ ਤੇ ਫਿਰ ਅੰਮ੍ਰਿਤਸਰ ਆ ਟਿਕੇ।

ਸੰਮਤ ੧੮੫੮ (ਸੰਨ ੧੮੦੨) ਵਿਚ ਮਹਾਰਾਜਾ ਰਣਜੀਤ ਸਿੰਘ ਨੇ ਅੰਮ੍ਰਿਤਸਰ ਨੂੰ ਆਪਣੇ ਰਾਜ ਵਿਚ ਸ਼ਾਮਲ ਕਰਨ ਦਾ ਫੈਸਲਾ ਕੀਤਾ। ਇਹ ਸ਼ਹਿਰ ਉਦੋਂ ਭੰਗੀ ਮਿਸਲ ਦੇ ਸਰਦਾਰਾਂ ਦੇ ਕਬਜ਼ੇ ਵਿਚ ਸੀ। ਉਹਨਾਂ ਨੇ ਮਹਾਰਾਜੇ ਨਾਲ ਟਾਕਰਾ ਕਰਨ ਦੀ ਤਿਆਰੀ ਕਰ ਲਈ। ਇਨ੍ਹੀਂ ਦਿਨੀਂ ਬਾਬਾ ਫੂਲਾ ਸਿੰਘ ਜੀ ਆਪਣੇ ਜਥੇ ਸਮੇਤ ਅੰਮ੍ਰਿਤਸਰ ਸਨ। ਜਦ ਆਪ ਨੂੰ ਪਤਾ ਲੱਗਾ ਕਿ ਖਾਲਸੇ ਵਿਚ ਲੜਾਈ ਛਿੜਨ ਵਾਲੀ ਹੈ, ਜਿਸ ਵਿਚ ਸਿੱਖਾਂ ਦੇ ਹੱਥੋਂ ਸਿੱਖਾਂ ਦਾ ਲਹੂ ਡੁਲ੍ਹੇਗਾ ਤਾਂ ਆਪ ਦਾ ਪੰਥਕ ਪਿਆਰ ਨਾਲ ਭਰਪੂਰ ਹਿਰਦਾ ਬਹੁਤ ਦੁਖੀ ਹੋਇਆ। ਆਪ ਨੇ ਵਿਚ ਪੈ ਕੇ ਦੋਹਾਂ ਧਿਰਾਂ ਨੂੰ ਸਮਝਾਇਆ ਅਤੇ ਉਹਨਾਂ ਦਾ ਸਮਝੌਤਾ ਕਰਾ ਦਿੱਤਾ। ਇਸ ਸਮਝੌਤੇ ਅਨੁਸਾਰ ਅੰਮ੍ਰਿਤਸਰ ਤਾਂ ਮਹਾਰਾਜੇ ਦੇ ਕਬਜ਼ੇ ਵਿਚ ਹੋ ਗਿਆ ਅਤੇ ਭੰਗੀ ਸਰਦਾਰਾਂ ਨੂੰ ਢੁਕਵੀਂ ਜਗੀਰ ਮਿਲ ਗਈ। ਇਹ ਸਿਆਣਪ ਭਰਿਆ ਫੈਸਲਾ ਕਰਵਾਉਣ ਕਰ ਕੇ ਬਾਬਾ ਫੂਲਾ ਸਿੰਘ ਜੀ ਦੀ ਪੰਥ ਵਿਚ ਬਹੁਤ ਨਾਮਵਰੀ ਹੋਈ। ਮਹਾਰਾਜਾ ਸਾਹਿਬ ਦਾ ਤਾਂ ਆਪ ਨਾਲ ਅਜੇਹਾ ਗੂੜ੍ਹਾ ਪਿਆਰ ਪੈ ਗਿਆ ਕਿ ਉਹ ਹਰੇਕ ਜ਼ਰੂਰੀ ਮੁਹਿੰਮ ਵਿਚ ਆਪ ਦੀ ਸਹਾਇਤਾ ਅਤੇ

ਰਾਜ-ਪ੍ਰਬੰਧ ਬਾਰੇ ਹਰੇਕ ਜ਼ਰੂਰੀ ਮਾਮਲੇ ਬਾਰੇ ਆਪ ਦੀ ਸਲਾਹ ਲੈਂਦੇ ਰਹੇ। ਆਪ ਦਾ ਸਾਰਾ ਜੀਵਨ ਜੰਗਾਂ-ਜੁੱਧਾਂ ਵਿਚ ਹੀ ਗੁਜ਼ਰਿਆ। ਸਿੱਖ ਰਾਜ ਦੀ ਉਸਾਰੀ ਦੇ ਸਾਰੇ ਜੰਗਾਂ- ਕਸੂਰ, ਅਟਕ, ਮੁਲਤਾਨ, ਕਸ਼ਮੀਰ, ਹਜ਼ਾਰਾ, ਪਿਸ਼ਾਵਰ, ਆਦਿ— ਦੀਆਂ ਸਭਨਾਂ ਲੜਾਈਆਂ ਵਿਚ ਆਪ ਆਪਣੇ ਜਥੇ ਸਮੇਤ ਸ਼ਾਮਲ ਹੁੰਦੇ ਤੇ ਬੀਰਤਾ ਦੇ ਜੌਹਰ ਵਿਖਾਉਂਦੇ ਰਹੇ।

ਆਪ ਆਚਰਨ ਦੇ ਅਜੇਹੇ ਉੱਚੇ ਤੇ ਸੁੱਚੇ, ਧਰਮ ਮਰਯਾਦਾ ਵਿਚ ਅਜੇਹੇ ਪੱਕੇ ਅਤੇ ਨਿਰਭੈ ਸਨ ਕਿ ਸਿੱਖੀ ਰਹਿਤ ਬਾਰੇ ਆਪ ਦੇ ਹੁਕਮਾਂ ਨੂੰ ਮਹਾਰਾਜਾ ਰਣਜੀਤ ਸਿੰਘ ਵੀ 'ਜੀ' ਕਹਿ ਕੇ ਪ੍ਰਵਾਨ ਕਰਦਾ ਸੀ। ਆਪ ਸਿੱਖੀ ਰਹਿਤ ਦੀ ਪਾਲਨਾ ਤਕੜੇ ਤੇ ਨਿਡਰ ਹੋ ਕੇ ਕਰਦੇ ਕਰਾਉਂਦੇ ਸਨ। ਉਹ ਇਸ ਮਾਮਲੇ ਵਿਚ ਕਿਸੇ ਦਾ ਵੀ ਲਿਹਾਜ਼ ਨਹੀਂ ਸਨ ਕਰਦੇ। ਇਥੋਂ ਤਕ ਕਿ ਸਿੱਖੀ ਰਹਿਤ ਤੋਂ ਉਲਟ ਹੋਈ ਗੱਲ ਵੇਖ ਕੇ ਆਪ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਵੀ ਸਜ਼ਾ ਦੇਣੋਂ ਫਰਕ ਨਾ ਕੀਤਾ।

ਜਿਹਾ ਕਿ ਅੱਗੇ ਦੱਸਿਆ ਗਿਆ ਹੈ, ਅਕਾਲੀ ਜੀ ਦੇ ਜੀਵਨ ਦਾ ਬਹੁਤਾ ਹਿੱਸਾ ਜੰਗਾਂ ਵਿਚ ਗੁਜ਼ਰਿਆ। ਆਪ ਦੇ ਜੀਵਨ ਦਾ ਸਭ ਤੋਂ ਮਹਾਨ ਤੇ ਆਖਰੀ ਕਾਰਨਾਮਾ ਸੰਨ ੧੮੩੨ ਦੀ ਨੁਸ਼ਹਿਰੇ ਦੀ ਸਰਹੱਦੀ ਲੜਾਈ ਸੀ। ਇਹ ਲੜਾਈ ਆਪ ਨੇ ਧਾਰਮਿਕ ਅਸੂਲਾਂ ਦੀ ਪਾਲਣਾ ਕਰਦੇ ਹੋਏ ਓੜਕ ਦੀ ਬਹਾਦਰੀ ਨਾਲ ਲੜੀ ਤੇ ਇਸ ਵਿਚ ਜਿੱਤ ਪ੍ਰਾਪਤ ਕਰਦੇ ਹੋਏ ਸ਼ਹੀਦ ਹੋਏ।

ਜਦ ਮੁਲਤਾਨ, ਕਸ਼ਮੀਰ ਤੇ ਅਟਕੋਂ ਪਾਰ ਦਾ ਇਲਾਕਾ ਖਾਲਸਾ ਰਾਜ ਵਿਚ ਸ਼ਾਮਲ ਕਰ ਲਿਆ ਗਿਆ, ਤਾਂ ਅਫਗਾਨਿਸਤਾਨ ਦੇ ਬਾਦਸ਼ਾਹ ਨੂੰ ਆਪਣਾ ਫਿਕਰ ਪਿਆ। ਉਸ ਨੇ ਸਿੱਖ ਰਾਜ ਦੇ ਚੜ੍ਹੇ ਆਉਂਦੇ ਹੜ੍ਹ ਦਾ ਟਾਕਰਾ ਕਰਨ ਤੇ ਉਸ ਨੂੰ ਠਲ੍ਹਣ ਲਈ ਸਾਰਾ ਜ਼ੋਰ ਲਾ ਦੇਣ ਦਾ ਫੈਸਲਾ ਕਰ ਲਿਆ। ੫੦ ਹਜ਼ਾਰ ਤੋਂ ਵਧੇਰੇ ਲਸ਼ਕਰ ਲੈ ਕੇ ਉਹ ਨੁਸ਼ਹਿਰੇ ਦੇ ਖੁਲ੍ਹੇ ਮੈਦਾਨ ਵਿਚ ਖਾਲਸੇ ਨਾਲ ਜੰਗ ਕਰਨ ਲਈ ਆ ਗਿਆ।

ਉਧਰੋਂ ਮਹਾਰਾਜੇ ਦੀਆਂ ਫੌਜਾਂ ਵੀ ਪੁੱਜ ਗਈਆਂ। ਮਹਾਰਾਜਾ ਸਾਹਿਬ

ਆਪ ਅਤੇ ਅਕਾਲੀ ਫੂਲਾ ਸਿੰਘ ਆਪਣੇ ਦਲ ਸਮੇਤ ਇਸ ਫੌਜ ਦੇ ਨਾਲ ਸਨ। ੧੩ ਮਾਰਚ ਦੀ ਰਾਤ ਨੂੰ ਮਹਾਰਾਜਾ ਸਾਹਿਬ ਨੇ ਆਪਣੇ ਸਰਦਾਰਾਂ ਨਾਲ ਵਿਚਾਰ ਕਰਕੇ ਅਗਲੇ ਦਿਨ ਧਾਵਾ ਬੋਲਣ ਦਾ ਫੈਸਲਾ ਕੀਤਾ। ਅਗਲੇ ਦਿਨ ਅੰਮ੍ਰਿਤ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਚੜ੍ਹਾਈ ਦਾ ਅਰਦਾਸਾ ਸੋਧਿਆ ਗਿਆ। ਜਦ ਫੌਜਾਂ ਜੰਗ ਦੇ ਮੈਦਾਨ ਵੱਲ ਤੁਰਨ ਲੱਗੀਆਂ, ਤਾਂ ਸੂਹੀਏ ਨੇ ਖ਼ਬਰ ਆ ਦਿੱਤੀ ਕਿ ਰਾਤੀਂ ੪੦ ਤੋਪਾਂ ਸਮੇਤ ਚੋਖੀ ਫੌਜ ਵੈਰੀ ਦੀ ਸਹਾਇਤਾ ਲਈ ਪੁੱਜ ਗਈ ਹੈ। ਇਹ ਗੱਲ ਸੁਣ ਕੇ ਮਹਾਰਾਜਾ ਸਾਹਿਬ ਦਾ ਖਿਆਲ ਹੋਯਾ ਕਿ ਸਾਡੀਆਂ ਵੱਡੀਆਂ ਤੋਪਾਂ ਪਹੁੰਚਣ ਵਾਲੀਆਂ ਹਨ, ਇਸ ਲਈ ਦੁਪਹਿਰ ਤੀਕ ਲੜਾਈ ਰੋਕ ਲਈ ਜਾਵੇ। ਜਦ ਬਾਬਾ ਫੂਲਾ ਸਿੰਘ ਜੀ ਨੂੰ ਮਹਾਰਾਜੇ ਦੀ ਇਸ ਦਲੀਲ ਦਾ ਪਤਾ ਲੱਗਾ, ਤਾਂ ਆਪ ਨੇ ਕਿਹਾ, 'ਅਸੀਂ ਗੁਰੂ ਦੇ ਹਜ਼ੂਰ ਅਰਦਾਸਾ ਸੋਧ ਚੁੱਕੇ ਹਾਂ, ਹੁਣ ਇਸ ਤੋਂ ਫਿਰਨਾ ਠੀਕ ਨਹੀਂ। ਅਸੀਂ ਤਾਂ ਚੜ੍ਹਾਈ ਕਰਾਂਗੇ ਤੇ ਲੜਾਂਗੇ। ਜਿੱਤ ਹਾਰ ਕਲਗੀਆਂ ਵਾਲੇ ਪਿਤਾ ਦੇ ਹੱਥ ਹੈ। ਅਰਦਾਸਾ ਸੋਧ ਕੇ ਪਿਛਾਂਹ ਮੁੜਨਾ ਖਾਲਸੇ ਦਾ ਧਰਮ ਨਹੀਂ।

ਗੱਲ ਕੀ, ਬਾਬਾ ਜੀ ਆਪਣੇ ਜਥੇ ਨੂੰ ਲੈ ਕੇ ਜੰਗ ਦੇ ਮੈਦਾਨ ਵਿਚ ਕੁੱਦ ਪਏ। ਥੋੜ੍ਹੇ ਹੀ ਚਿਰ ਵਿਚ ਵੈਰੀ ਦੇ ਛੱਕੇ ਛੁੱਟ ਗਏ। ਅਕਾਲੀ ਜੀ ਤੇ ਉਨ੍ਹਾਂ ਦੇ ਦਲ ਨੂੰ ਇਸ ਤਰ੍ਹਾਂ ਬਹਾਦਰੀ ਨਾਲ ਲੜਦਿਆਂ ਵੇਖ ਕੇ ਮਹਾਰਾਜੇ ਨੇ ਖਾਲਸਾ ਫੌਜ ਨੂੰ ਧਾਵੇ ਦਾ ਹੁਕਮ ਦਿੱਤਾ। ਸਾਰੀ ਫੌਜ ਹੀ ਬੜੀ ਬਹਾਦਰੀ ਨਾਲ ਲੜੀ। ਅਕਾਲੀ ਜੀ ਦੇ ਸਰੀਰ ਨੂੰ ਕਈ ਗੋਲੀਆਂ ਲੱਗੀਆਂ, ਪਰ ਆਪ ਸਭ ਤੋਂ ਅੱਗੇ ਹੋ ਕੇ ਲੜਦੇ ਰਹੇ। ਵੈਰੀ ਮੈਦਾਨ ਛੱਡ ਕੇ ਨੱਸ ਗਿਆ, ਪਰ ਨਾਲ ਹੀ ਇਕ ਗੋਲੀ ਅਕਾਲੀ ਜੀ ਨੂੰ ਅਜੇਹੀ ਆ ਲੱਗੀ ਕਿ ਆਪ ਜੀ ਸ਼ਹੀਦ ਹੋ ਗਏ। ਮਹਾਰਾਜੇ ਨੂੰ ਇਸ ਮਹਾਂਬੀਰ ਯੋਧੇ ਦੀ ਸ਼ਹੀਦੀ 'ਤੇ ਬਹੁਤ ਦੁੱਖ ਹੋਇਆ।

ਅਕਾਲੀ ਜੀ ਦਾ ਸਸਕਾਰ ਨੌਸ਼ਹਿਰੇ ਕੀਤਾ ਗਿਆ ਤੇ ਉਸ ਥਾਂ ਸਮਾਧ ਉਸਾਰੀ ਗਈ।

**ਪਰਚਾ ਤੀਜਾ ਗੁਰਮਤ ਤੇ ਰਹਿਤ ਮਰਯਾਦਾ ਨੰਬਰ ੧੦੦**

*(ਸਿੱਖ ਰਹਤ ਮਰਯਾਦਾ)*

*(ਸ਼੍ਰੋਮਣੀ ਕਮੇਟੀ ਵਲੋਂ ਛਪੀ ਸਿੱਖ ਰਹਿਤ ਮਰਯਾਦਾ ਅਨੁਸਾਰ)*

## ਸਿੱਖ-ਰਹਿਤ

**ਰਹਿਤ ਕੀ ਹੈ?**– ਜੀਵਨ ਨੂੰ ਧਰਮ ਦੇ ਅਸੂਲਾਂ ਦੇ ਮੁਤਾਬਕ ਢਾਲਣਾ, ਗੁਰੂ ਦੇ ਦੱਸੇ ਉਪਦੇਸ਼ਾਂ ਨੂੰ ਨਿੱਤ ਦੇ ਜੀਵਨ ਵਿਚ ਕਮਾਉਣਾ, ਧਰਮ ਵਲੋਂ ਮਿੱਥੇ ਗਏ ਫਰਜ਼ਾਂ ਨੂੰ ਧਰਮ ਦੇ ਆਸ਼ੇ ਮੁਜਬ ਪੂਰੇ ਕਰਨਾ, ਉਹ ਕੁਝ ਕਰਨਾ ਜਿਸ ਦੀ ਧਰਮ ਆਗਿਆ ਤੇ ਤਾਕੀਦ ਕਰਦਾ ਹੈ ਅਤੇ ਉਹ ਕੁਝ ਕਰਨੋਂ ਬਾਜ ਰਹਿਣਾ, ਜਿਸ ਦੀ ਧਰਮ ਮਨਾਹੀ ਕਰਦਾ ਹੈ-ਇਹ ਰਹਿਤ ਹੈ।

ਇਹ ਰਹਿਤ ਦੋ ਪੱਖੀ ਜਾਂ ਦੋ-ਅੰਗੀ ਹੁੰਦੀ ਹੈ, ਕਿਉਂਕਿ ਇਨਸਾਨੀ ਜੀਵਨ ਵੀ ਦੋ-ਪੱਖਾ ਜਾਂ ਦੋ-ਅੰਗਾ ਹੈ। ਕੁਝ ਕੰਮ ਤਾਂ ਇਨਸਾਨ ਆਪਣੇ ਨਿੱਜ ਦੀ ਖ਼ਾਤਰ ਨਿੱਜੀ ਜਾਂ ਸ਼ਖ਼ਸੀ ਤੌਰ 'ਤੇ ਇਕੱਲਾ ਇਨਸਾਨ ਜਾਂ ਵਿਅਕਤੀ ਹੋਣ ਦਾ ਸਦਕਾ ਕਰਦਾ ਹੈ। ਕੁਝ ਕੰਮ ਉਹ ਆਪਣੇ ਸਮਾਜ ਜਾਂ ਭਾਈਚਾਰੇ ਜਾਂ ਜਥੇਬੰਦੀ ਦਾ ਅੰਗ ਹੋਣ ਦੀ ਹੈਸੀਅਤ ਵਿਚ ਕਰਦਾ ਹੈ। ਦੂਜੇ ਸ਼ਬਦਾਂ ਵਿਚ ਇਨਸਾਨ ਦੀ ਰਹਿਤ ਦੋ ਤਰ੍ਹਾਂ ਦੀ ਹੁੰਦੀ ਹੈ-ਸ਼ਖ਼ਸੀ ਅਤੇ ਸਮਾਜਕ ਜਾਂ ਜਥੇਬੰਦਤ।

***ਰਹਿਤ ਦੀ ਲੋੜ***– ਜਿਸ ਤਰ੍ਹਾਂ ਘੋੜੇ ਨੂੰ ਇੱਛਤ ਰਾਹੇ ਤੇ ਚਾਲੇ ਤੋਰਨ ਲਈ ਲਗਾਮ ਦੀ, ਮੋਟਰ ਗੱਡੀ ਨੂੰ ਠੀਕ ਰਾਹੇ ਅਤੇ ਰੋਕਾਂ-ਰੁਕਾਵਟਾਂ ਤੋਂ ਬਚਾ ਕੇ ਚਲਾਉਣ ਲਈ ਸਟੀਅਰ ਵ੍ਹੀਲ ਜਾਂ ਚਲਾਊ ਪਹੀਏ ਦੀ, ਜਹਾਜ਼ ਨੂੰ ਉਸ ਦੇ ਟੀਚੇ ਦੀ ਸੇਧ ਵਿਚ ਅਤੇ ਚਟਾਨਾਂ ਆਦਿ ਤੋਂ ਬਚਾ ਕੇ ਚਲਾਉਣ ਲਈ ਪਤਵਾਰ ਦੀ ਲੋੜ ਹੁੰਦੀ ਹੈ, ਤਿਵੇਂ ਹੀ ਇਨਸਾਨ ਦਾ ਜੀਵਨ ਸੁਚੱਜਾ, ਸਫਲਾ ਤੇ ਸੁਖਦਾਈ ਬਨਾਉਣ ਲਈ ਲੋੜ ਹੈ ਕਿ ਇਸ ਨੂੰ ਬੱਝਵੇਂ ਨੇਮਾਂ ਦੇ ਅਧੀਨ ਢਾਲਿਆ, ਜੀਵਿਆ ਤੇ ਚਲਾਇਆ ਜਾਵੇ, ਜਾਂ ਇਉਂ ਕਹਿ ਲਵੋ ਕਿ ਇਨਸਾਨ ਲਈ ਰਹਿਤ ਜ਼ਰੂਰੀ ਹੈ, ਇਸ ਨੂੰ ਰਹਿਤ ਦੀ ਲੋੜ ਹੈ।

***ਸਿੱਖ ਧਰਮ ਤੇ ਰਹਿਤ***– ਹਰੇਕ ਧਰਮ ਆਪਣੇ ਪੈਰੋਕਾਰਾਂ ਜਾਂ

ਅਨੁਸਾਰੀਆਂ ਲਈ ਜੀਵਨ ਦੇ ਕੁਝ ਨੇਮ ਅਸੂਲ ਦੱਸਦਾ ਜਾਂ ਮਿਥਦਾ ਹੈ, ਸਿੱਖ ਧਰਮ ਵੀ ਇਵੇਂ ਹੀ ਕਰਦਾ ਹੈ। ਖਾਸ ਚੇਤੇ ਰੱਖਣ ਵਾਲੀ ਗੱਲ ਇਹ ਹੈ ਕਿ ਸਿੱਖ ਧਰਮ ਕੁਝ ਖੁਸ਼ਕ ਸਿਧਾਂਤਾਂ ਜਾਂ ਫੈਲ-ਸੂਫੀਆਂ ਦਾ ਇਕੱਠ ਨਹੀਂ। ਇਹ ਜੀਵਨ-ਜਾਚ ਦੱਸਦਾ ਤੇ ਜੀਵਨ-ਢੰਗ ਸਿਖਾਉਂਦਾ ਹੈ, ਦੁਨੀਆਂ ਨਾਲੋਂ ਸੰਬੰਧ ਵਾਸਤਾ ਤੋੜ ਕੇ ਵੱਖ ਬਹਿ ਕੇ ਗੁਜ਼ਾਰੇ ਜਾਣ ਵਾਲੇ ਜੀਵਨ ਦੀ ਨਹੀਂ, ਸਗੋਂ ਦੁਨੀਆਂ ਵਿਚ ਰਹਿ ਕੇ ਹਰ ਪਾਸਿਓਂ ਪੂਰਨ ਜੀਵਨ ਦੀ ਜਾਚ ਦੱਸਦਾ ਹੈ। ਸਿੱਖ-ਧਰਮ ਇਨਸਾਨ ਨੂੰ ਦੱਸਦਾ ਹੈ ਕਿ ਸ਼ਖ਼ਸੀ ਜਾਂ ਨਿੱਜੀ ਤੌਰ 'ਤੇ ਉਸ ਦੇ ਕੀ ਫਰਜ਼ ਹਨ ਅਤੇ ਸਿੱਖ ਪੰਥ ਦਾ ਅੰਗ ਹੋਣ ਕਰ ਕੇ ਉਸ ਦੇ ਕੀ ਫਰਜ਼ ਹਨ? ਕੋਈ ਬੰਦਾ ਸਿੱਖ ਤਾਂ ਹੀ ਬਣ ਤੇ ਅਖਵਾ ਸਕਦਾ ਹੈ ਜੇ ਉਹ ਸਿੱਖੀ ਦੀ ਰਹਿਤ ਰੱਖੇ, ਅਰਥਾਤ ਆਪਣਾ ਸ਼ਖ਼ਸੀ ਤੇ ਪੰਥਕ ਜੀਵਨ ਉਸ ਰੰਗ-ਢੰਗ ਦਾ ਬਣਾਵੇ, ਜਿਸ ਦੀ ਗੁਰੂ ਸਾਹਿਬਾਂ ਨੇ ਆਗਿਆ ਕੀਤੀ ਹੈ। ਚੇਤੇ ਰੱਖਣਾ ਚਾਹੀਦਾ ਹੈ ਕਿ ਗੁਰੂ ਸਾਹਿਬਾਂ ਨੇ ਹਰ ਸਮੇਂ ਰਹਿਤ ਤੇ ਅਮਲੀ ਜੀਵਨ ਉੱਤੇ ਖਾਸ ਜ਼ੋਰ ਦਿੱਤਾ ਹੈ। ਉਹ ਬਾਰ-ਬਾਰ ਕਹਿੰਦੇ ਹਨ ਕਿ ਗੁਰ-ਮੰਤਰ ਜਾਂ ਗੁਰ-ਉਪਦੇਸ਼ ਪੜ੍ਹੋ, ਸੁਣੋ ਤੇ ਕਮਾਓ ਤਾਂ ਹੀ ਤੁਹਾਡਾ ਜੀਵਨ ਸਿੱਖੀ ਵਾਲਾ ਜੀਵਨ ਬਣੇਗਾ। ਰਹਿਤ ਦੀ ਮਹਾਨਤਾ ਦੱਸਦੇ ਹੋਏ ਗੁਰੂ ਗੋਬਿੰਦ ਸਿੰਘ ਜੀ ਫੁਰਮਾਉਂਦੇ ਹਨ:-

'ਰਹਿਤ ਪਿਆਰੀ ਮੋਹਿ ਕਉ,
ਸਿੱਖ ਪਿਆਰਾ ਨਾਹਿ।'
ਅਤੇ- 'ਰਹਿਣੀ ਰਹੈ ਸੋਈ ਸਿੱਖ ਮੇਰਾ।
ਵਹ ਠਾਕੁਰ ਮੈਂ ਉਸ ਕਾ ਚੇਰਾ।। ੮੬।।

(ਰਹਤਨਾਮਾ ਭਾਈ ਦੇਸਾ ਸਿੰਘ)

ਸਿੱਖਾਂ ਲਈ ਜੋ ਰਹਿਤ ਦਸਾਂ ਗੁਰੂ ਸਾਹਿਬਾਂ ਨੇ ਮਿਥੀ ਹੈ, ਉਸੀ ਦੀ ਪਾਲਨਾ ਕੀਤੇ ਬਿਨਾਂ ਇਨਸਾਨ ਸਿੱਖ ਨਹੀਂ ਬਣ ਸਕਦਾ। ਪੰਜਾਂ ਕਕਾਰਾਂ ਦੀ ਜੋ ਰਹਿਤ ਸ੍ਰੀ ਦਸਮੇਸ਼ ਜੀ ਨੇ ਸਿੰਘਾਂ ਲਈ ਕਾਇਮ ਕੀਤੀ ਹੈ, ਉਸ ਨੂੰ ਧਾਰਨ ਵਾਲਾ ਹੀ ਪੂਰਨ ਸਿੱਖ ਬਣ ਸਕਦਾ ਹੈ। ਪੰਜ ਕਕਾਰ ਸਿੱਖ ਦੀ ਵਰਦੀ ਹਨ। ਜਿਸ ਤਰ੍ਹਾਂ ਕੋਈ ਆਦਮੀ ਫੌਜੀਆਂ ਵਾਲੇ ਸਾਰੇ ਕਰਤਵ-ਜਾਚਾਂ ਜਾਣਦਾ

ਹੋਇਆ ਵੀ ਤਦ ਤੀਕ ਫੌਜੀ ਨਹੀਂ ਬਣ ਜਾਂ ਅਖਵਾ ਸਕਦਾ-ਜਦ ਤੀਕ ਉਹ ਫੌਜੀ ਵਰਦੀ ਨਾ ਪਹਿਨ ਲਵੇ। ਤਿਵੇਂ ਹੀ ਕੋਈ ਬੰਦਾ ਆਪਣੇ ਆਤਮਕ ਜਾਂ ਇਖਲਾਕੀ ਜੀਵਨ ਵਿਚ ਸਿੱਖਾਂ ਵਾਲੇ ਸਾਰੇ ਗੁਣ ਰੱਖਦਾ ਹੋਇਆ ਵੀ ਸਿੱਖ ਤਾਂ ਹੀ ਬਣ ਜਾਂ ਅਖਵਾ ਸਕਦਾ ਹੈ, ਜੇ ਉਹ ਸਿੱਖਾਂ ਵਾਲੀ ਵਰਦੀ ਪਹਿਨ ਲਵੇ ਅਰਥਾਤ ਪੰਜ ਕਕਾਰਾਂ ਦੀ ਧਾਰਨਾ ਕਰ ਲਵੇ, ਜਿਸ ਤਰ੍ਹਾਂ ਸਕਾਊਟਾਂ, ਸੇਵਾ-ਸੰਮਤੀਆਂ, ਗਰਲ-ਗਾਈਡਾਂ, ਟੀਮਾਂ, ਸੇਵਕ-ਜਥਿਆਂ, ਗੱਲ ਕੀ, ਹਰੇਕ ਜਥੇਬੰਦ ਇਨਸਾਨੀ ਟੋਲੀ ਦੇ ਮੈਂਬਰਾਂ ਲਈ ਖਾਸ ਵਰਦੀ ਤੇ ਚਿੰਨ੍ਹ ਜ਼ਰੂਰੀ ਹਨ। ਤਿਵੇਂ ਹੀ ਸਿੱਖ-ਪੰਥ ਵਿਚ ਸ਼ਾਮਲ ਹੋਣ ਵਾਲਿਆਂ ਲਈ ਸਿੱਖੀ ਦੀ ਰਹਿਤ ਜ਼ਰੂਰੀ ਹੈ।

# ਗੁਰਮਤਿ

***ਗੁਰਮਤਿ***– ਗੁਰੂ ਸਾਹਿਬਾਂ ਦੇ ਦਿੱਤੇ ਉਪਦੇਸ਼, ਪਾਏ ਪੂਰਨਿਆਂ ਅਤੇ ਕਾਇਮ ਕੀਤੇ ਢੰਗਾਂ ਆਦਰਸ਼ਾਂ ਦੇ ਅਨੁਸਾਰ ਚੱਲਣਾ ਗੁਰਮਤਿ ਹੈ। ਇਸ ਦੇ ਉਲਟ ਗੁਰੂ ਸਾਹਿਬਾਂ ਦੇ ਹੁਕਮ ਦੀ ਪ੍ਰਵਾਹ ਨਾ ਕਰਦੇ ਹੋਏ ਜਾਂ ਉਲੰਘਣਾ ਕਰ ਕੇ, ਆਪਣੀ ਮਨ-ਮਰਜ਼ੀ ਦੇ ਕੰਮ ਕਰਨੇ ਮਨਮਤ ਹੈ। ਸਿੱਖ ਲਈ ਜ਼ਰੂਰੀ ਹੈ ਕਿ ਉਹ ਮਨਮਤ ਦਾ ਤਿਆਗ ਕਰੇ ਅਤੇ ਆਪਣੇ ਜੀਵਨ ਦੇ ਹਰੇਕ ਅੰਗ ਤੇ ਪੱਖ ਨੂੰ ਗੁਰਮਤਿ ਦੇ ਅਨੁਸਾਰ ਬਣਾਵੇ ਚਲਾਵੇ।

***ਸਿੱਖ ਧਰਮ ਕੀ ਹੈ***– ਜਿਹੜਾ ਧਰਮ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤੋਰਿਆ ਅਤੇ ਬਾਕੀ ਨੌਂ ਗੁਰੂ ਸਾਹਿਬਾਨ ਨੇ ਪ੍ਰਚਾਰਿਆ, ਉਹ ਸਿੱਖ ਧਰਮ ਹੈ ਅਤੇ ਇਸ ਧਰਮ ਨੂੰ ਤੇ ਕੇਵਲ ਇਸ ਧਰਮ ਨੂੰ ਮੰਨਣ ਵਾਲਾ ਹੀ ਸਿੱਖ ਹੈ। ਇਹ ਗੱਲ ਇਉਂ ਵੀ ਕਹੀ ਜਾਂਦੀ ਹੈ ਕਿ "ਜੋ ਇਸਤਰੀ ਜਾਂ ਪੁਰਸ਼ ਇਕ ਅਕਾਲ ਪੁਰਖ, ਦਸ ਗੁਰੂ ਸਾਹਿਬਾਨ (ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ), ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸਾਂ ਗੁਰੂ ਸਾਹਿਬਾਂ ਦੀ ਬਾਣੀ ਤੇ ਸਿੱਖਿਆ ਅਤੇ ਦਸਮੇਸ਼ ਜੀ ਦੇ ਅੰਮ੍ਰਿਤ ਉੱਤੇ ਨਿਸਚਾ ਰੱਖਦਾ ਹੈ ਅਤੇ ਕਿਸੇ ਹੋਰ ਧਰਮ ਨੂੰ ਨਹੀਂ ਮੰਨਦਾ, ਉਹ ਸਿੱਖ ਹੈ।"

ਹਰੇਕ ਧਰਮ ਦੀ ਸਿਖਿਆ ਤੇ ਸਿਧਾਂਤ ਤਿੰਨ-ਪੱਖੇ ਹੁੰਦੇ ਹਨ- ਪ੍ਰਮਾਤਮਾ ਬਾਰੇ ਇਨਸਾਨ ਦੀ ਨਿੱਜੀ ਹਸਤੀ ਜਾਂ ਆਪੇ ਬਾਰੇ ਅਤੇ ਸਮਾਜ ਤੇ ਸੰਸਾਰ ਬਾਰੇ।

***ਸਿੱਖ ਧਰਮ ਦੇ ਸਿਧਾਂਤ ਤੇ ਸਿਖਿਆ–***

(ੳ) ਪ੍ਰਮਾਤਮਾ ਬਾਰੇ-ਪ੍ਰਮਾਤਮਾ ਇਕ ਹੈ, ਉਸ ਜਿੱਡਾ ਜਾਂ ਜਿਹਾ ਹੋਰ ਕੋਈ ਨਹੀਂ, ਉਹ ਸਦਾ ਤੋਂ ਕਾਇਮ ਹੈ ਤੇ ਸਦਾ ਹੀ ਕਾਇਮ ਰਹੇਗਾ, ਉਹ ਸੰਸਾਰ ਦਾ ਸਿਰਜਣਹਾਰ ਹੈ, ਉਹ ਨਿਰਭਉ ਤੇ ਨਿਰਵੈਰੁ ਹੈ, ਉਹ ਸਮੇਂ ਦੇ ਬੰਧਨਾਂ ਤੇ ਅਸਰਾਂ ਤੋਂ ਰਹਿਤ ਹੈ, ਉਹ ਸਦਾ ਜਿਉਂ ਦਾ ਤਿਉਂ ਤੇ ਨਵਾਂ ਨਰੋਆ ਹੈ, ਉਹ ਜੂਨਾਂ ਵਿਚ ਨਹੀਂ ਪੈਂਦਾ-ਉਹ ਜੰਮਣ ਮਰਨ ਵਿਚ ਨਹੀਂ ਆਉਂਦਾ, ਇਸ ਕਰਕੇ ਕੋਈ ਜੀਵ ਜਾਂ ਇਨਸਾਨ ਉਸ ਦਾ ਅਵਤਾਰ ਨਹੀਂ ਹੋ ਸਕਦਾ, ਉਹ ਆਪਣੇ ਆਪ ਵਿੱਚ ਸੰਪੂਰਨ ਅਤੇ ਆਪਣੇ ਆਪ ਕਾਇਮ ਹੈ, ਸੱਚੇ ਗੁਰੂ ਦੀ ਮਿਹਰ ਹੋ ਜਾਵੇ ਤਾਂ ਇਨਸਾਨ ਨੂੰ ਉਸ ਦੀ ਪ੍ਰਾਪਤੀ ਜਾਂ ਉਸ ਨਾਲ ਮੇਲ ਹੋ ਜਾਂਦਾ ਹੈ।

ਪ੍ਰਮਾਤਮਾ ਆਪਣੀ ਰਚਨਾ ਵਿਚ ਵਿਆਪਕ ਵੀ ਹੈ ਅਤੇ ਇਸ ਤੋਂ ਉਤਾਂਹ ਤੇ ਵਡੇਰਾ ਤੇ ਵੱਖਰਾ ਜਾਂ ਅਲੇਪ ਵੀ ਹੈ। ਉਹ ਸਰਬ-ਵਿਆਪੀ ਤੇ ਸਦਾ ਅਲੇਪਾ ਹੈ, ਉਹ ਸਰਬ-ਸ਼ਕਤੀਮਾਨ ਤੇ ਸਰਬ-ਕਲਾ ਭਰਪੂਰ ਹੈ, ਉਹ ਹਾਜ਼ਰਾ-ਹਜ਼ੂਰ ਤੇ ਜ਼ਾਹਰਾ ਜ਼ਹੂਰ ਹੈ, ਉਹ ਇਨਸਾਨ ਦੇ ਹਰ ਖਿਆਲ ਤੇ ਫੁਰਨੇ ਅਤੇ ਹਰੇਕ ਗੁੱਝੇ ਤੋਂ ਗੁਝੇ ਕੰਮ ਨੂੰ ਜਾਣਦਾ-ਵੇਖਦਾ ਹੈ। ਪੁੰਨ ਅਰਥਾਤ ਚੰਗੇ, ਨੇਕ ਤੇ ਸੱਚੇ ਸੁੱਚੇ ਕੰਮ ਕਰਨ ਵਾਲਿਆਂ ਉੱਤੇ ਉਹ ਖੁਸ਼ ਹੁੰਦਾ ਹੈ ਅਤੇ ਪਾਪ ਜਾਂ ਮੰਦੇ ਕੰਮ ਕਰਨ ਵਾਲਿਆਂ ਉੱਤੇ ਉਹ ਕਰੋਪ ਹੁੰਦਾ ਹੈ; ਪਰ ਉਹ ਬਖਸ਼ਣਹਾਰ ਵੀ ਹੈ। ਪਾਪ ਕਰ ਬਹਿਣ ਮਗਰੋਂ ਜੇ ਕੋਈ ਇਨਸਾਨ ਸੱਚੇ ਦਿਲੋਂ ਪਛੋਤਾਵਾ ਕਰੇ, ਮਾਫੀ ਮੰਗੇ ਅਤੇ ਅਗਾਂਹ ਲਈ ਪਾਪਾਂ ਤੋਂ ਬਚਣ ਦਾ ਪ੍ਰਣ ਧਾਰ ਲਵੇ, ਤਾਂ ਉਹ ਪਿਛਲੇ ਔਗੁਣ ਬਖਸ਼ ਦੇਂਦਾ ਹੈ ਅਤੇ ਅਗਾਂਹ ਨੂੰ ਠੀਕ ਰਾਹੇ ਪਾਉਂਦਾ ਹੈ। ਉਹ ਸੱਚੇ ਦਿਲੋਂ ਕੀਤੀ ਅਰਦਾਸ ਮੰਨਦਾ ਹੈ, ਉਹ ਆਪਣੇ ਭਗਤਾਂ ਤੇ ਧਰਮੀ ਬੰਦਿਆਂ ਦੀ ਪੈਜ ਰੱਖਦਾ ਹੈ, ਉਨ੍ਹਾਂ ਦੇ ਕੰਮ

ਸਵਾਰਦਾ ਅਤੇ ਉਨ੍ਹਾਂ ਦੇ ਆਖੇ ਲੱਗਦਾ ਹੈ।

***(ਅ) ਇਨਸਾਨ ਦੀ ਨਿੱਜੀ ਹਸਤੀ ਬਾਰੇ:–*** ਸਭ ਇਨਸਾਨ ਇੱਕੋ ਪਿਤਾ ਪਰਮਾਤਮਾ ਦੇ ਜਾਏ ਜਾਂ ਬਾਲਕ ਹਨ; ਇਨਸਾਨ ਵਿੱਚ ਰੱਬ ਦੀ ਜੋਤ ਹੈ, ਇਨਸਾਨੀ ਆਤਮਾ ਜੋਤ-ਸਰੂਪ ਹੈ; ਹਰੇਕ ਇਨਸਾਨ ਦੇ ਜੀਅ ਅੰਦਰ ਪਰਮਾਤਮਾ ਦਾ ਵਾਸ ਹੈ; ਪਰ ਜੀਵ ਤੇ ਪ੍ਰਮਾਤਮਾ ਵਿਚਕਾਰ ਹਉਮੈ ਦਾ ਪਰਦਾ ਜਾਂ ਕੰਧ ਹੈ, ਜਿਸ ਕਰਕੇ ਇਨਸਾਨ ਆਪਣੇ ਅੰਦਰ ਵੱਸ ਰਹੇ ਪ੍ਰਮਾਤਮਾ ਨੂੰ ਜਾਣ ਨਹੀਂ ਸਕਦਾ; ਜਦ ਇਹ ਪਰਦਾ ਟੁੱਟਦਾ ਹੈ, ਜਾਂ ਇਹ ਕੰਧ ਢਹਿੰਦੀ ਹੈ, ਤਾਂ ਰੱਬ ਪ੍ਰਤੱਖ ਹੋ ਕੇ ਦਿੱਸਦਾ ਹੈ, ਨਾ-ਕੇਵਲ ਆਪਣੇ ਆਪ ਵਿਚ ਹੀ ਸਗੋਂ ਸਭ ਜੀਵਾਂ ਵਿੱਚ ਤੇ ਸਭ ਥਾਵਾਂ ਵਿੱਚ। ਜੀਵ ਨੂੰ ਮਨੁੱਖੀ ਦੇਹ ਜਾਂ ਸਰੀਰ ਵੱਡੇ ਭਾਗਾਂ ਤੇ ਭਗਤਿ ਕਮਾਈ ਦਾ ਸਦਕਾ ਮਿਲਦੀ ਹੈ; ਇਸ ਨੂੰ ਠੀਕ ਤਰ੍ਹਾਂ ਵਰਤਣ ਨਾਲ ਪ੍ਰਮਾਤਮਾ ਨਾਲ ਮੇਲ ਪ੍ਰਾਪਤ ਹੋ ਸਕਦਾ ਹੈ; ਇਹ ਸਰੀਰ ਇਕ ਭਾਰ ਜਾਂ ਸਰਾਪ ਨਹੀਂ, ਇਸ ਨੂੰ ਭੁੱਖਿਆਂ ਰੱਖ ਕੇ ਤੇ ਨਿਤਾਣਾ ਕਰ ਕੇ ਇਸ ਤੋਂ ਛੁਟਕਾਰਾ ਪਾਉਣ ਦੇ ਯਤਨ ਕਰਨੇ ਇਸ ਅਮੋਲਕ ਵਸਤੂ ਨੂੰ, ਜੋ ਕਈ ਜੂਨਾਂ ਭੋਗਣ ਮਗਰੋਂ ਜੀਵ ਨੂੰ ਪਰਮਾਤਮਾ ਨਾਲ ਮੇਲ ਪ੍ਰਾਪਤ ਕਰਨ ਲਈ ਮਿਲੀ ਹੈ, ਭੰਗ ਦੇ ਭਾੜੇ ਗੁਆਉਣਾ ਤੇ ਮੰਦਾ ਕੰਮ ਕਮਾਉਣਾ ਹੈ।

ਇਹ ਸਰੀਰ ਹਰੀ ਦਾ ਮੰਦਰ ਹੈ, ਇਸ ਵਿਚ ਹਰੀ ਦਾ ਵਾਸਾ ਹੈ, ਉਸ ਹਰੀ ਨੂੰ ਲੱਭਣਾ ਤੇ ਪ੍ਰਗਟ ਕਰਨਾ ਇਨਸਾਨ ਦੇ ਜੀਵਨ ਦਾ ਮਨੋਰਥ ਹੈ, ਜੀਵ ਰੱਬ ਨਾਲੋਂ ਵਿਛੜ ਕੇ ਜੂਨਾਂ ਵਿੱਚ ਪੈਂਦਾ ਹੈ ਤੇ ਉਸ ਨੂੰ ਖੁਸ਼ ਕਰਕੇ ਉਸ ਨਾਲ ਲੀਨ ਹੋ ਸਕਦਾ ਹੈ।

ਦੂਜੇ ਪਾਸੇ ਸਰੀਰ ਨੂੰ ਹੀ ਸਭ ਕੁਝ ਸਮਝ ਬਹਿਣਾ, ਇਸ ਨੂੰ ਪਾਲਣ ਪੋਸਣ ਵਿੱਚ ਰੁੱਝੇ ਰਹਿਣਾ, ਇਸ ਨੂੰ ਨੇਕੀ ਦੇ ਕੰਮਾਂ ਲਈ ਵਰਤਣੋਂ ਸੰਕੋਚ ਕਰਨਾ ਅਤੇ ਮੰਦੇ ਕੰਮਾਂ ਵਿੱਚ ਲਾਉਣਾ, ਵੱਡੇ ਦਰਜੇ ਦੀ ਮੂਰਖਤਾ ਅਤੇ ਪਾਪ ਹੈ।

***(ੲ) ਸਮਾਜ ਤੇ ਸੰਸਾਰ ਬਾਰੇ–*** ਸਭ ਸੰਸਾਰ ਜੋ ਦਿੱਸਦਾ ਭਾਸਦਾ ਹੈ,

ਇਹ ਹਰੀ ਦਾ ਰੂਪ ਹੈ, ਇਸ ਵਿੱਚ ਹਰੀ ਪ੍ਰਮਾਤਮਾ ਦਾ ਵਾਸਾ ਹੈ, ਵਾਹਿਗੁਰੂ ਦਾ ਗਿਆਨ ਪ੍ਰਾਪਤ ਹੋ ਜਾਵੇ, ਤਾਂ ਉਹ ਹਰ ਥਾਂ ਇਉਂ ਦਿੱਸ ਪੈਂਦਾ ਹੈ ਜਿਵੇਂ ਕੋਈ ਸ਼ੈ ਇਨ੍ਹਾਂ ਅੱਖਾਂ ਨਾਲ ਵੇਖੀਦੀ ਹੈ। ਦੂਜੇ ਪਾਸੇ ਇਹ ਸੰਸਾਰ ਸਦਾ ਕਾਇਮ ਰਹਿਣ ਵਾਲੀ ਸ਼ੈਅ ਨਹੀਂ, ਇਹ ਬਦਲਦਾ ਤੇ ਨਾਸ ਹੁੰਦਾ ਰਹਿੰਦਾ ਹੈ। ਇਸ ਦੇ ਉਲਟ ਮਨੁੱਖੀ-ਆਤਮਾ ਜੋ ਪ੍ਰਮਾਤਮਾ ਦੀ ਹੀ ਅੰਸ਼ ਹੈ, ਸਦਾ ਰਹਿਣ ਵਾਲੀ ਹਸਤੀ ਹੈ, ਇਸ ਦਾ ਟੀਚਾ ਜਾਂ ਆਦਰਸ਼ ਹੈ: ਆਪਣੇ ਮੂਲ ਜਾਂ ਮੁੱਢ ਅਰਥਾਤ ਪਰਮਾਤਮਾ ਦਾ ਮੇਲ ਪ੍ਰਾਪਤ ਕਰਨਾ। ਇਸ ਕਰਕੇ ਉਹ ਟੀਚਾ ਭੁੱਲ ਕੇ ਸੰਸਾਰ ਦੇ ਪਦਾਰਥਾਂ ਦੇ ਮੋਹ ਵਿਚ ਫਸਣਾ ਮਨੁੱਖੀ-ਜੀਵਨ ਨੂੰ ਵਿਅਰਥ ਗੁਆਉਣਾ ਹੈ। ਇਹ ਜੱਗ ਸੱਚੇ ਵਾਹਿਗੁਰੂ ਦੀ ਕੋਠੜੀ ਹੈ, ਇਸ ਵਿੱਚ ਸੱਚੇ ਦਾ ਵਾਸ ਹੈ; ਪਰ ਇਸ ਕੋਠੜੀ ਨੂੰ ਕੋਠੜੀ ਵਾਲਾ ਸਮਝ ਬਹਿਣਾ ਭੁੱਲ ਹੈ, ਇਸ ਵਿਚ ਉਸ ਸੱਚੇ ਨੂੰ ਲੱਭਣਾ ਤੇ ਉਸ ਨਾਲ ਇਕ-ਮਿਕ ਹੋਣਾ ਇਨਸਾਨੀ ਜੀਵਨ ਦਾ ਆਦਰਸ਼ ਹੈ।

ਜਿਸ ਟੱਬਰ ਤੇ ਸਮਾਜ ਵਿੱਚ ਇਨਸਾਨ ਜੰਮਦਾ ਹੈ, ਉਸ ਨਾਲ ਸੰਬੰਧ ਵੀ ਪੂਰਬਲੇ (ਇਸ ਜਮਨ ਤੋਂ ਪਹਿਲਾਂ ਦੇ) ਕਰਮਾਂ, ਦਾ ਸਦਕਾ ਬਣਦੇ ਹਨ, ਇਹ ਮਨੁੱਖੀ ਜੀਵਨ ਦਾ ਜ਼ਰੂਰੀ ਅੰਗ ਹਨ; ਇਨ੍ਹਾਂ ਤੋਂ ਨਾ ਹੀ ਨੱਸ ਜਾਣਾ ਚਾਹੀਦਾ ਹੈ ਅਤੇ ਨਾ ਹੀ ਇਨ੍ਹਾਂ ਵਿਚ ਖਪਤ ਹੀ ਹੋਣਾ ਚਾਹੀਦਾ ਹੈ, ਕਿਉਂਕਿ ਇਨ੍ਹਾਂ ਜੀਵਾਂ ਨਾਲ ਮੇਲ ਸੰਬੰਧ ਪ੍ਰਮਾਤਮਾ ਦੀ ਰਜ਼ਾ ਮੂਜਬ ਹੋਇਆ ਹੈ; ਇਨ੍ਹਾਂ ਸੰਬੰਧੀ ਫਰਜ਼ ਪੂਰੇ ਕਰਨੇ ਇਨਸਾਨ ਲਈ ਜ਼ਰੂਰੀ ਹਨ ਕਿਉਂਕਿ ਪਰਮਾਤਮਾ ਸਭ ਜੀਵਾਂ ਵਿਚ ਵੱਸਦਾ ਹੈ, ਇਸ ਕਰਕੇ ਜੀਵਾਂ ਦੀ ਟਹਿਲ-ਸੇਵਾ ਕਰਨੀ ਪ੍ਰਮਾਤਮਾ ਦੀ ਟਹਿਲ-ਸੇਵਾ ਕਰਨ ਦੇ ਬਰਾਬਰ ਹੈ। ਪ੍ਰਮਾਤਮਾ ਨਾਲ ਪਿਆਰ ਕਰਨ ਦਾ ਢੰਗ ਹੀ ਇਹ ਹੈ ਕਿ ਪ੍ਰਮਾਤਮਾ ਦੇ ਸਾਜੇ ਜੀਵਾਂ ਨਾਲ ਪਿਆਰ ਕੀਤਾ ਜਾਵੇ। ਜੇ ਇਨਸਾਨ ਪ੍ਰਮਾਤਮਾ ਨੂੰ ਹਰ ਥਾਂ ਹਾਜ਼ਰ-ਨਾਜ਼ਰ (ਮੌਜੂਦ ਤੇ ਸਭ ਕੁਝ ਵੇਖ ਰਿਹਾ) ਸਮਝੇ, ਤਾਂ ਉਹ ਕਿਸੇ ਨਾਲ ਬੁਰਾ ਨਹੀਂ ਕਮਾਵੇਗਾ ਤੇ ਕੋਈ ਪਾਪ ਜਾਂ ਕੁਕਰਮ ਨਹੀਂ ਕਰੇਗਾ।

ਇਸ ਕਰਕੇ ਇਹ ਸਮਾਜ ਤੇ ਸੰਸਾਰ ਇਨਸਾਨ ਲਈ ਕੰਮ ਦਾ ਮੈਦਾਨ

ਜਾਂ ਅਖਾੜਾ ਹੈ। ਇਸ ਵਿੱਚ ਘਾਲਣਾ ਘਾਲ ਕੇ, ਸੇਵਾ ਕਮਾਈ ਤੇ ਪੁੰਨ ਭਲਿਆਈ ਕਰ ਕੇ, ਫਰਜ਼ਾਂ ਦੀ ਪਾਲਣਾ ਕਰ ਕੇ ਹੀ ਜੀਵ-ਆਤਮਾ ਪਰਮ-ਆਤਮਾ ਜਾਂ ਵਾਹਿਗੁਰੂ ਨਾਲ ਮੇਲ ਪ੍ਰਾਪਤ ਕਰ ਸਕਦੀ ਹੈ।

ਪਰ ਜੀਵ ਕਮਜ਼ੋਰ ਹੈ, ਇਹ ਸੌਖਾ ਹੀ ਕੁਰਾਹੇ ਪੈ ਸਕਦਾ ਹੈ, ਇਸ ਸੰਸਾਰ ਦੇ ਗੋਰਖ-ਧੰਧੇ ਜਾਂ ਭੁੱਲ-ਭੁਲਈਆਂ ਵਾਲੀ ਖੇਡ ਵਿੱਚ ਪੈ ਕੇ ਇਨਸਾਨ ਆਪਣੇ ਜੀਵਨ-ਪੰਧ ਦਾ ਨਿਸ਼ਾਨਾ ਜਾਂ ਮੰਜ਼ਲ ਭੁੱਲ ਜਾਂਦਾ ਹੈ, ਰਾਹ ਵਿਚ ਹੀ ਖੇਡੇ ਲੱਗ ਕੇ ਹੋਰ ਦੇ ਹੋਰ ਹੀ ਪਾਸੇ ਵਹਿ ਤੁਰਦਾ ਹੈ। ਇਸ ਕਰਕੇ ਇਨਸਾਨ ਨੂੰ ਇਸ ਰਾਹ ਦੇ ਜਾਣੂੰ ਆਗੂ ਦੀ ਲੋੜ ਹੈ, ਜੋ ਉਸ ਨੂੰ ਕੇਵਲ ਰਾਹ ਹੀ ਨਾ ਦੱਸੇ, ਸਗੋਂ ਉਂਗਲੀ ਲਾ ਕੇ ਜਾਂ ਬਾਹੋਂ ਫੜ ਕੇ ਨਾਲ ਵੀ ਲੈ ਤੁਰੇ। ਅਜਿਹਾ ਸੱਚਾ ਤੇ ਸਮਰੱਥ ਆਗੂ ਸਤਿਗੁਰੂ ਹੈ।

ਇਸ ਕਰਕੇ ਸਿੱਖ, ਸਤਿਗੁਰੂ ਦੇ ਦੱਸੇ ਰਾਹ 'ਤੇ ਤੁਰਦਾ ਹੈ, ਹਰ ਸਮੇਂ ਉਸ ਤੋਂ ਪੁੱਛ-ਪੁੱਛ ਪੈਰ ਧਰਦਾ ਤੇ ਕਦਮ ਪੁੱਟਦਾ ਹੈ, ਪੈਰ-ਪੈਰ 'ਤੇ ਉਸ ਦੀ ਅਗਵਾਈ ਲੋਚਦਾ ਤੇ ਉਸ ਮੂਜਬ ਜੀਵਨ-ਪੰਧ ਦੀ ਵਾਟ ਮੁਕਾਉਂਦਾ ਹੈ।

ਸਿੱਖਾਂ ਦੇ ਦਸ ਗੁਰੂ ਸਾਹਿਬਾਂ ਨੇ ਜੀਵਨ-ਪੰਧ ਬਾਰੇ ਹਰ ਤਰ੍ਹਾਂ ਤੇ ਹਰ ਪਾਸਿਓਂ ਮੁਕੰਮਲ ਉਪਦੇਸ਼ ਦਿੱਤੇ, ਪੂਰਨੇ ਪਾਏ ਤੇ ਲੀਹਾਂ ਕਾਇਮ ਕੀਤੀਆਂ ਹਨ। ਉਹਨਾਂ ਦੇ ਉਪਦੇਸ਼ ਸਾਡੇ ਪਾਸ ਗੁਰਬਾਣੀ ਦੇ ਰੂਪ ਵਿੱਚ ਮੌਜੂਦ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦਸਾਂ ਗੁਰੂ ਸਾਹਿਬਾਂ ਦੀ ਜੋਤ ਹੈ। ਇਸ ਤੋਂ ਅਸੀਂ ਜੀਵਨ ਦੀ ਹਰੇਕ ਔਕੜ ਤੇ ਮਸਲੇ ਬਾਰੇ ਗੁਰ-ਉਪਦੇਸ਼ ਤੇ ਗੁਰੂ ਦਾ ਹੁਕਮ ਜਾਂ ਆਗਿਆ ਪ੍ਰਾਪਤ ਕਰ ਸਕਦੇ ਹਾਂ। ਗੁਰੂ ਸਾਹਿਬਾਂ ਦੇ ਪਾਏ ਪੂਰਨੇ ਅਤੇ ਕਾਇਮ ਕੀਤੀਆਂ ਜੀਵਨ-ਲੀਹਾਂ, ਉਹਨਾਂ ਦੀਆਂ ਜੀਵਨ-ਸਾਖੀਆਂ ਤੇ ਜੀਵਨ-ਕਥਾਵਾਂ ਤੋਂ ਮਲੂਮ ਹੋ ਸਕਦੀਆਂ ਹਨ।

ਤਾਂ ਤੇ ਸਿੱਖ ਦਾ ਫਰਜ਼ ਹੈ ਕਿ ਗੁਰਬਾਣੀ ਨੂੰ ਪੜ੍ਹੇ ਤੇ ਵਿਚਾਰੇ ਅਤੇ ਉਸ ਵਿਚਲੇ ਹੁਕਮਾਂ ਦੀ ਪਾਲਣਾ ਕਰੇ, ਉਨ੍ਹਾਂ ਅਨੁਸਾਰ ਆਪਣਾ ਜੀਵਨ ਢਾਲੇ। ਨਾਲ ਹੀ ਉਸ ਦਾ ਇਹ ਵੀ ਫਰਜ਼ ਹੈ ਕਿ ਗੁਰ-ਇਤਿਹਾਸ ਦਾ ਸ਼ਰਧਾ

ਤੇ ਪ੍ਰੇਮ ਸਹਿਤ ਮੁਤਾਲਿਆ ਕਰੇ ਅਤੇ ਇਸ ਤੋਂ ਪ੍ਰਾਪਤ ਹੋਈ ਸਿੱਖਿਆ ਨੂੰ ਆਪਣੇ ਜੀਵਨ ਦਾ ਆਸਰਾ, ਆਧਾਰਾ ਬਣਾਵੇ। ਜਿਹੜੇ ਸਿੱਖ ਬਜ਼ੁਰਗਾਂ ਮਹਾਂ ਪੁਰਸ਼ਾਂ ਨੇ ਗੁਰੂ ਸਾਹਿਬਾਂ ਦੇ ਹੁਕਮਾਂ ਮੁਜਬ ਜੀਵਨ ਗੁਜਾਰਿਆ ਤੇ ਜੀਵਨ ਘਾਲ ਨੂੰ ਸਫਲਾ ਕੀਤਾ, ਉਹਨਾਂ ਦੀਆਂ ਸਾਖੀਆਂ, ਕਥਾਵਾਂ ਤੇ ਜੀਵਨੀਆਂ ਤੋਂ ਵੀ ਕੀਮਤੀ ਸਿਖਿਆ ਤੇ ਚਾਨਣ ਮਿਲ ਸਕਦਾ ਹੈ। ਉਹਨਾਂ ਦਾ ਵੀ ਮੁਤਾਲਿਆ ਕਰਨਾ ਜ਼ਰੂਰੀ ਹੈ।

ਗੁਰੂ ਜੀ ਕਾ ਕਥਨ ਹੈ-

'ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ ।।'

"ਵੱਡ ਵਡੇਰੇ ਮਹਾਂ ਪੁਰਸ਼ਾਂ ਦੀਆਂ ਜੀਵਨ ਸਾਖੀਆਂ ਵਾਚਣ ਕਰਕੇ ਪੁੱਤ ਸਪੁੱਤ ਜਾਂ ਚੰਗੇ ਪੁੱਤ ਬਣ ਜਾਂਦੇ ਹਨ।"

ਗੁਰਬਾਣੀ ਤੇ ਗੁਰ-ਇਤਿਹਾਸ ਦੇ ਪਾਠ ਵਿਚਾਰ ਤੋਂ ਛੁੱਟ ਜੀਵਨ ਵਿਚ ਸਫਲਤਾ ਲਈ ਇਹ ਵੀ ਜ਼ਰੂਰੀ ਹੈ ਕਿ ਮਨੁੱਖ ਹਰ ਸਮੇਂ ਪਰਮਾਤਮਾ ਨੂੰ ਯਾਦ ਰਖੇ ਤੇ ਯਾਦ ਕਰਦਾ ਰਹੇ ਅਤੇ ਹਰ ਔਕੜ ਸਮੇਂ ਉਸ ਦੀ ਸਹਾਇਤਾ ਲਈ ਅਰਦਾਸ ਕਰੇ। ਜੇ ਉਹ ਅਜਿਹਾ ਕਰਦਾ ਰਹੇਗਾ, ਤਾਂ ਉਹ ਕਦੇ ਕੁਰਾਹੇ ਨਹੀਂ ਪਵੇਗਾ, ਕੁਕਰਮ ਨਹੀਂ ਕਮਾਵੇਗਾ। ਹਰ ਵੇਲੇ ਯਾਦ ਰੱਖਣ ਤੇ ਯਾਦ ਕਰਨ ਦਾ ਦੂਜਾ ਨਾਂ ਸਿਮਰਨ ਹੈ। ਇਸ ਕਰਕੇ ਸਿਮਰਨ ਸਿੱਖੀ ਜੀਵਨ ਦਾ ਜ਼ਰੂਰੀ ਅੰਗ ਹੈ।

ਥੋੜ੍ਹੇ ਸ਼ਬਦਾਂ ਵਿੱਚ ਸਿੱਖੀ ਇਹ ਦੱਸਦੀ ਤੇ ਇਹ ਮੰਗ ਕਰਦੀ ਹੈ ਕਿ ਆਦਮੀ ਨਾਮ ਜਪੇ, ਕਿਰਤ ਕਰੇ, ਅਤੇ ਵੰਡ ਕੇ ਛਕੇ।

# ਗੁਰਦੁਆਰਾ-ਪ੍ਰਬੰਧ ਸੁਧਾਰ ਲਹਿਰ

## ਗੁਰਦੁਆਰਿਆਂ ਦੀ ਮਹਾਨਤਾ ਤੇ ਪ੍ਰਬੰਧ-

ਸਿੱਖ ਧਰਮ ਵਿਚ ਗੁਰਦੁਆਰੇ ਬੜੀ ਮਹਾਨਤਾ ਰਖਦੇ ਹਨ। ਇਹ ਗੁਰ-ਉਪਦੇਸ਼ ਦੇ ਸੋਮੇ ਹਨ। ਇਥੇ ਸੰਗਤ ਜੁੜਦੀ ਹੈ ਅਤੇ ਗੁਰ-ਸਿੱਖੀ ਦਾ ਚਾਨਣ ਪ੍ਰਾਪਤ ਕਰਦੀ ਹੈ। ਸਿੱਖਾਂ ਦਾ ਗੁਰਦੁਆਰਾ-ਵਿਦਿਆਰਥੀਆਂ ਲਈ

ਵਿਦਿਆਲਾ ਆਤਮਕ ਗਿਆਨ ਦੇ ਖੋਜੀਆਂ ਲਈ ਬ੍ਰਹਮ-ਗਿਆਨ ਦਾ ਸੋਮਾ, ਰੋਗੀਆਂ ਲਈ ਦਵਾ-ਘਰ, ਭੁਖਿਆਂ ਲਈ ਲੰਗਰ, ਮੁਥਾਜਾਂ ਲਈ ਪਨਾਹ-ਘਰ, ਤੇ ਮੁਸਾਫਰਾਂ ਲਈ ਬਿਸਰਾਮ-ਅਸਥਾਨ ਹੈ ਜਾਂ ਇਉਂ ਕਹੋ ਕਿ ਗੁਰਦੁਆਰਾ ਸਿੱਖੀ ਜੀਵਨ ਦੀ ਅਭਿਆਸ-ਸ਼ਾਲਾ ਹੈ। ਇਥੋਂ ਗੁਰਸਿੱਖੀ ਦੇ ਆਦਰਸ਼ਾਂ ਤੇ ਰਹਿਤ ਦਾ ਉਪਦੇਸ਼ ਮਿਲਦਾ ਹੈ, ਸਿੱਖੀ ਜੀਵਨ ਲਈ ਅਗਵਾਈ ਮਿਲਦੀ ਤੇ ਪੂਰਨੇ ਪੈਂਦੇ ਹਨ। ਗੁਰਦੁਆਰੇ ਸਿੱਖੀ ਦੀ ਜਿੰਦ-ਜਾਨ ਹਨ ਅਤੇ ਸਿੱਖੀ ਰਹਿਤ ਦੇ ਚਾਨਣ ਮੁਨਾਰੇ ਹਨ।

ਗੁਰਦੁਆਰਿਆਂ ਦੀ ਇਸ ਮਹਾਨਤਾ ਦੇ ਕਾਰਨ ਇਹਨਾਂ ਦੇ ਪ੍ਰਬੰਧ ਮਰਿਯਾਦਾ ਵੱਲ ਖਾਸ ਧਿਆਨ ਦਿੱਤਾ ਜਾਣਾ ਕੁਦਰਤੀ ਸੀ। ਗੁਰੂ ਸਾਹਿਬਾਂ ਦੇ ਵੇਲੇ ਅਤੇ ਚੋਖਾ ਚਿਰ ਮਗਰੋਂ ਤੀਕ ਗੁਰਦੁਆਰਿਆਂ ਦਾ ਖਾਸ ਧਿਆਨ ਰੱਖਿਆ ਜਾਂਦਾ ਸੀ। ਇਨ੍ਹਾਂ ਦਾ ਪ੍ਰਬੰਧ ਅਜਿਹੇ ਗੁਰਸਿੱਖਾਂ ਦੇ ਹਵਾਲੇ ਕੀਤਾ ਜਾਂਦਾ ਸੀ ਜੋ ਹੋਰਨਾਂ ਲਈ ਸਿੱਖੀ ਦਾ ਨਮੂਨਾ ਬਣ ਕੇ ਜੀਵਨ ਗੁਜ਼ਾਰਨ ਅਤੇ ਸਿੱਖੀ ਦੇ ਪੂਰਨੇ ਪਾ ਕੇ ਤੇ ਉਪਦੇਸ਼ ਦੇ ਕੇ ਧਰਮ ਪ੍ਰਚਾਰ ਕਰਨ ਦੀ ਯੋਗਤਾ ਰੱਖਦੇ ਸਨ, ਜੋ ਉੱਚੇ ਦਰਜੇ ਦੇ ਵਿਦਵਾਨ, ਗੁਰਮਤਿ ਤੇ ਸਿੱਖੀ ਰਹਿਤ ਵਿੱਚ ਪੱਕੇ ਅਤੇ ਉੱਚੇ ਸੁੱਚੇ ਆਚਰਣ ਵਾਲੇ ਹੁੰਦੇ ਸਨ।

ਸਮੇਂ ਦੇ ਗੇੜ ਨੇ ਮਹਾਰਾਜਾ ਰਣਜੀਤ ਸਿੰਘ ਦੇ ਵੇਲੇ ਡੋਗਰਿਆਂ ਦੀ ਚੌਧਰ ਵਿੱਚ ਮੁੱਖ ਗੁਰਦੁਆਰਿਆਂ ਦਾ ਪ੍ਰਬੰਧ ਸਭ ਉਲਟ-ਪੁਲਟ ਕਰ ਦਿੱਤਾ। ਇਸ ਦੇ ਕਾਰਨ ਦੇਸ਼ ਭਰ ਦੇ ਸਾਰੇ ਗੁਰਦੁਆਰਿਆਂ ਦਾ ਪ੍ਰਬੰਧ ਹੀ ਹੌਲੀ ਹੌਲੀ ਵਿਗੜਦਾ ਗਿਆ। ਜਿਉਂ ਜਿਉਂ ਕੌਮ ਵਿਚੋਂ ਗੁਰਮਤਿ ਦਾ ਪ੍ਰਚਾਰ ਅਲੋਪ ਹੁੰਦਾ ਗਿਆ, ਤਿਉਂ ਤਿਉਂ ਗੁਰਦੁਆਰਿਆਂ ਦੀ ਮਰਯਾਦਾ ਵੀ ਵਿਗੜਦੀ ਗਈ। ਇਨ੍ਹਾਂ ਦੀ ਹਾਲਤ ਇਥੋਂ ਤੀਕ ਡਿਗ ਗਈ ਕਿ ਇਹ ਕੇਵਲ ਨਾਂ ਨੂੰ ਹੀ ਸਿੱਖੀ ਧਰਮ ਅਸਥਾਨ ਰਹਿ ਗਏ। ਇਹਨਾਂ ਦੀ ਮਰਿਯਾਦਾ ਸਿੱਖੀ ਉਪਦੇਸ਼ਾਂ ਤੇ ਆਦਰਸ਼ਾਂ ਤੋਂ ਬਿਲਕੁਲ ਹੋਰਵੀਂ ਤੇ ਵਿਰੋਧੀ ਹੋ ਗਈ।

ਗੁਰਦੁਆਰਿਆਂ ਦੇ ਸੇਵਕ-ਪੁਜਾਰੀ ਤੇ ਮਹੰਤ-ਗੁਰਦੁਆਰਿਆਂ ਅਤੇ ਉਨ੍ਹਾਂ ਨਾਲ ਸੰਬੰਧਤ ਜਾਗੀਰ ਤੇ ਜਾਇਦਾਦ ਨੂੰ ਆਪਣੀ ਨਿੱਜੀ ਮਲਕੀਅਤ

ਵਿਰਾਸਤ ਸਮਝਣ ਲੱਗ ਪਏ ਅਤੇ ਇਨ੍ਹਾਂ ਨੂੰ ਘਰੋਗੀ ਸ਼ੈਅ ਸਮਝਕੇ ਆਪਣੀ ਮਨ-ਮਰਜ਼ੀ ਮੁਜਬ ਵਰਤਣ ਲੱਗ ਪਏ। ਗੁਰਦੁਆਰਿਆਂ ਵਿਚ ਅਜਿਹੇ ਅਪਵਿੱਤ੍ਰ ਕੰਮ ਹੋਣ ਲੱਗ ਪਏ, ਜਿਨ੍ਹਾਂ ਦਾ ਜ਼ਿਕਰ ਕਰਦਿਆਂ ਵੀ ਸ਼ਰਮ ਆਉਂਦੀ ਹੈ।

***ਪੰਥ ਵਿਚ ਜਾਗਰਿਤ***– ਸਮੇਂ ਨੇ ਹੋਰ ਗੇੜਾ ਖਾਧਾ। ਦੇਸ਼ ਵਿਚ ਜਾਗਰਿਤ ਆਉਣ ਲੱਗ ਪਈ। ਕਈ ਧਰਮਾਂ ਦੇ ਲੋਕਾਂ ਨੇ ਧਰਮ-ਸੁਧਾਰ ਲਈ ਸਮਾਜ ਅਤੇ ਜਥੇ ਕਾਇਮ ਕੀਤੇ। ਸਿੱਖਾਂ ਨੇ ਵੀ ਹਲੂਣਾ ਖਾਧਾ, ਉਹ ਵੀ ਜਾਗੇ, ਉਹਨਾਂ ਨੇ ਸਿੰਘ ਸਭਾਵਾਂ ਅਤੇ ਖਾਲਸਾ-ਦੀਵਾਨ ਕਾਇਮ ਕਰਕੇ ਇਹਨਾਂ ਰਾਹੀਂ ਆਪਣੇ ਧਰਮ ਤੇ ਸਮਾਜ ਦਾ ਸੁਧਾਰ ਕਰਨਾ ਸ਼ੁਰੂ ਕੀਤਾ। ਅਖ਼ਬਾਰਾਂ ਤੇ ਟਰੈਕਟਾਂ ਨੇ ਸੁਸਾਇਟੀਆਂ ਦੇ ਇਸ ਜਾਗਰਿਤ ਤੇ ਜੋਸ਼ ਨੂੰ ਹੋਰ ਟੁੰਬਿਆ। ਸਾਰੀ ਕੌਮ ਜਾਗ ਪਈ ਅਤੇ ਸੁਧਾਰ ਲਈ ਤਤਪਰ ਹੋ ਗਈ।

ਸਿੰਘ ਸਭਾ ਲਹਿਰ ਨੇ ਪੰਥ ਨੂੰ ਗੁਰਦੁਆਰਿਆਂ ਦਾ ਪ੍ਰਬੰਧ ਠੀਕ ਕਰਨ ਲਈ ਸੁਚੇਤ ਕੀਤਾ। ਗੁਰਦੁਆਰਿਆਂ ਦੇ ਮਹੰਤ ਤੇ ਪੁਜਾਰੀ ਇਸ ਲਹਿਰ ਦੇ ਵਿਰੋਧੀ ਸਨ। ਇਹ ਗੱਲ ਸੀ ਵੀ ਕੁਦਰਤੀ। ਤਖ਼ਤਾਂ ਦੇ ਤੇ ਸ੍ਰੀ ਦਰਬਾਰ ਸਾਹਿਬ ਦੇ ਸੇਵਾਦਾਰਾਂ ਨੇ ਸੁਧਾਰਕਾਂ ਵਿਰੁੱਧ ਐਲਾਨ ਕੀਤੇ ਅਤੇ ਇਹਨੀਂ ਥਾਈਂ ਸਿੰਘ-ਸਭੀਆਂ ਦਾ ਅਰਦਾਸਾ ਤੇ ਕੜਾਹ ਪ੍ਰਸ਼ਾਦ ਬੰਦ ਕਰ ਦਿੱਤਾ, ਭਾਵ ਕਿ ਇਹਨਾਂ ਦੀ ਅਰਦਾਸ ਨਾ ਕੀਤੀ ਜਾਵੇ ਤੇ ਇਨ੍ਹਾਂ ਦਾ ਚੜ੍ਹਾਇਆ ਕੜਾਹ ਪ੍ਰਸ਼ਾਦ ਪ੍ਰਵਾਨ ਨਾ ਕੀਤਾ ਜਾਵੇ, ਪਰ ਸਿੰਘ ਆਪਣੇ ਪ੍ਰੋਗਰਾਮ ਵਿੱਚ ਹੋਰ ਵੀ ਵਧੇਰੇ ਜੋਸ਼ ਸਹਿਤ ਡਟ ਕੇ ਲੱਗੇ ਰਹੇ।

ਜਿਉਂ-ਜਿਉਂ ਪੰਥ ਵਿੱਚ ਗੁਰਮਤ ਦਾ ਗਿਆਨ ਵਧਦਾ ਗਿਆ, ਤਿਉਂ-ਤਿਉਂ ਉਹਨਾਂ ਨੇ ਆਪਣੇ ਪਵਿੱਤ੍ਰ ਗੁਰਧਾਮਾਂ ਦੀ ਵਿਗੜੀ ਹੋਈ ਹਾਲਤ ਨੂੰ ਸੁਧਾਰਨ ਦਾ ਯਤਨ ਕੀਤਾ, ਪਰ ਇਕ ਤਾਂ ਕੌਮ ਦੀ ਕੋਈ ਤਕੜੀ ਕੇਂਦਰੀ ਜਥੇਬੰਦੀ ਨਹੀਂ ਸੀ, ਜੋ ਗੁਰਦੁਆਰਾ ਪ੍ਰਬੰਧ ਸੁਧਾਰ ਦਾ ਬੀੜਾ ਚੁੱਕਦੀ ਤੇ ਲੱਕ ਬੰਨ੍ਹ ਕੇ ਕੰਮ ਕਰਦੀ, ਦੂਜੇ ਰਾਜ ਦੇ ਕਾਨੂੰਨ ਅਜਿਹੇ ਸਨ ਜੋ ਮਹੰਤਾਂ ਪੁਜਾਰੀਆਂ ਦੇ ਹੱਕ ਵਿਚ ਜਾਂਦੇ ਸਨ। ਇਸ ਸਿਲਸਲੇ ਵਿਚ ਇਕ ਦੋਂਹ ਥਾਈਂ

ਮੁਕੱਦਮੇ ਵੀ ਲੜੇ ਗਏ ਤੇ ਲੰਮੀ ਖੇਚਲ ਮਗਰੋਂ ਕੁਝ ਸਫਲਤਾ ਵੀ ਪ੍ਰਾਪਤ ਹੋਈ, ਪਰ ਨਾਲ ਹੀ ਇਹ ਵੀ ਸਪੱਸ਼ਟ ਹੋ ਗਿਆ ਕਿ ਅਦਾਲਤਾਂ ਰਾਹੀਂ ਗੁਰਦੁਆਰਾ ਪ੍ਰਬੰਧ ਸੁਧਾਰਨ ਵਿਚ ਬਹੁਤ ਹੀ ਵਧੇਰੇ ਧਨ, ਸਮਾਂ ਤੇ ਯਤਨ ਖਰਚ ਹੋਣਗੇ। ਇਸ ਕਰ ਕੇ ਯਕੀਨ ਹੋ ਗਿਆ ਕਿ ਸੁਧਾਰ ਦਾ ਇਹ ਰਾਹ ਠੀਕ ਸਿੱਟੇ ਪੈਦਾ ਨਹੀਂ ਕਰ ਸਕਦਾ।

*ਗੁਰਦੁਆਰਾ-ਪ੍ਰਬੰਧ ਸੁਧਾਰ ਲਹਿਰ ਦਾ ਅਰੰਭ*– ਸਿੱਖ ਰਾਜ ਤੋਂ ਮਗਰੋਂ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦਾ ਪ੍ਰਬੰਧ ਇਕ ਤਰ੍ਹਾਂ ਸਰਕਾਰੀ ਹੱਥਾਂ ਵਿਚ ਚਲਿਆ ਗਿਆ ਸੀ। ਇਸ ਦਾ ਸਰਬਰਾਹ ਸਰਕਾਰ ਨਿਯਤ ਕਰਦੀ ਸੀ ਤੇ ਉਹ ਸਰਕਾਰੀ ਨੀਤੀ ਅਨੁਸਾਰ ਹੀ ਸਭ ਮਰਯਾਦਾ-ਪ੍ਰਬੰਧ ਚਲਾਉਂਦਾ ਸੀ। ਇਸ ਪ੍ਰਬੰਧ ਵਿਰੁੱਧ ਸਿੱਖਾਂ ਨੂੰ ਕਈ ਸ਼ਿਕਾਇਤਾਂ ਸਨ, ਪਰ ਉਹਨਾਂ ਦੀ ਕੋਈ ਸੁਣਾਈ ਨਹੀਂ ਸੀ ਹੁੰਦੀ। ਇਥੇ ਕਈ ਕੁਰੀਤੀਆਂ ਪ੍ਰਚੱਲਤ ਸਨ। ਉਹਨਾਂ ਵਿੱਚੋਂ ਇਕ ਇਹ ਸੀ ਕਿ ਅਖੌਤੀ ਅਛੂਤ ਜਾਤਾਂ ਤੋਂ ਬਣੇ ਸਿੱਖਾਂ ਦਾ ਲਿਆਂਦਾ ਕੜਾਹ ਪ੍ਰਸ਼ਾਦ ਪ੍ਰਵਾਨ ਨਹੀਂ ਸੀ ਕੀਤਾ ਜਾਂਦਾ ਅਤੇ ਸਵੇਰੇ ੯ ਵਜੇ ਤੋਂ ਪਹਿਲਾਂ ਅਜਿਹੇ ਸਿੰਘਾਂ ਨੂੰ ਸ੍ਰੀ ਦਰਬਾਰ ਸਾਹਿਬ ਦੇ ਅੰਦਰ ਨਹੀਂ ਸੀ ਜਾਣ ਦਿੱਤਾ ਜਾਂਦਾ।

੧੧-੧੨ ਅਕਤੂਬਰ, ੧੯੨੦ ਨੂੰ ਜਲ੍ਹਿਆਂ ਵਾਲੇ ਬਾਗ ਵਿੱਚ ਖਾਲਸਾ ਬਰਾਦਰੀ, ਸ਼ਹਿਰ ਅੰਮ੍ਰਿਤਸਰ ਦਾ ਦੀਵਾਨ ਹੋਇਆ। ਇਸ ਵਿਚ ਹੋਏ ਫੈਸਲੇ ਮੂਜਬ ੧੨ ਅਕਤੂਬਰ ਨੂੰ ਕੁਝ ਅਖੌਤੀ ਅਛੂਤ ਅੰਮ੍ਰਿਤ ਛਕ ਕੇ ਕੜਾਹ ਪ੍ਰਸ਼ਾਦ ਤੇ ਮਾਇਆ ਲੈ ਕੇ ਸ੍ਰੀ ਦਰਬਾਰ ਸਾਹਿਬ ਭੇਟਾ ਕਰਨ ਗਏ। ਉਹਨਾਂ ਦੇ ਨਾਲ ਹਜ਼ਾਰਾਂ ਸੰਗਤਾਂ ਸਨ। ਪੁਜਾਰੀਆਂ ਨੇ ਕੜਾਹ ਪ੍ਰਸ਼ਾਦ ਦੀ ਅਰਦਾਸ ਕਰਨੋਂ ਨਾਂਹ ਕਰ ਦਿੱਤੀ ਅਤੇ ਕਿਹਾ ਕਿ ਤੁਸੀਂ ਆਪ ਹੀ ਅਰਦਾਸ ਕਰਕੇ ਕੜਾਹ ਪ੍ਰਸ਼ਾਦ ਆਪਣੇ ਬੰਦਿਆਂ ਵਿੱਚ ਵਰਤਾ ਦਿਓ। ਅਜੇਹਾ ਹੀ ਕੀਤਾ ਗਿਆ। ਪਰ ਫਿਰ ਕੁਝ ਸਿੰਘਾਂ ਨੇ ਕਿਹਾ ਕਿ ਇਹ ਠੀਕ ਨਹੀਂ, ਸ੍ਰੀ ਦਰਬਾਰ ਸਾਹਿਬ ਦਾ ਅਰਦਾਸੀਆ ਸਿੰਘ ਅਰਦਾਸ ਕਰੇ ਅਤੇ ਜਿਵੇਂ ਹੋਰਨਾਂ ਦਾ ਲਿਆਂਦਾ ਪ੍ਰਸ਼ਾਦ ਵਰਤਾਇਆ ਜਾਂਦਾ ਹੈ ਤਿਵੇਂ ਹੀ ਇਹਨਾਂ

ਦਾ ਲਿਆਦਾਂ ਪ੍ਰਸ਼ਾਦ ਵੀ ਵਰਤਾਇਆ ਜਾਵੇ। ਪੁਜਾਰੀ ਅੜ ਬੈਠੇ। ਅਖੀਰ ਨੂੰ ਸੰਗਤਾਂ ਨੇ ਕਿਹਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਹੁਕਮ ਲਿਆ ਜਾਵੇ ਤੇ ਉਸ ਮੁਜਬ ਨਿਬੇੜਾ ਕੀਤਾ ਜਾਵੇ। ਪੁਜਾਰੀਆਂ ਨੇ ਇਹ ਗੱਲ ਮੰਨ ਲਈ। ਅਰਦਾਸ ਕਰਕੇ ਵਾਕ ਲਿਆ ਗਿਆ। ਹੁਕਮ ਇਹ ਆਇਆ:-

ਸੋਰਠਿ ਮਹਲਾ ੩॥

'ਨਿਗੁਣਿਆ ਨੋ ਆਪੇ ਬਖਸਿ ਲਏ ਭਾਈ ਸਤਿਗੁਰ ਕੀ ਸੇਵਾ ਲਾਇ॥
ਸਤਿਗੁਰ ਕੀ ਸੇਵਾ ਊਤਮ ਹੈ ਭਾਈ ਰਾਮ ਨਾਮਿ ਚਿਤੁ ਲਾਇ॥੧॥
ਕਉਣ ਕਉਣ ਅਪਰਾਧੀ ਬਖਸਿਅਨੁ ਪਿਆਰੇ ਸਾਚੈ ਸਬਦਿ ਵੀਚਾਰਿ॥
ਭਉਜਲੁ ਪਾਰਿ ਉਤਾਰਿਅਨੁ ਭਾਈ ਸਤਿਗੁਰ ਬੇੜੈ ਚਾੜਿ॥੨॥
ਮਨੂਰੈ ਤੇ ਕੰਚਨ ਭਏ ਭਾਈ ਗੁਰੁ ਪਾਰਸੁ ਮੇਲਿ ਮਿਲਾਇ॥
ਆਪੁ ਛੋਡਿ ਨਾਉ ਮਨਿ ਵਸਿਆ ਭਾਈ ਜੋਤੀ ਜੋਤਿ ਮਿਲਾਇ॥੩॥

ਇਹ ਵਾਕ ਸੁਣ ਕੇ ਸਾਰੀ ਸੰਗਤ ਨੇ ਜੈਕਾਰਾ ਗਜਾਇਆ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬੈਠੇ ਗ੍ਰੰਥੀ ਜੀ ਨੂੰ ਕਿਹਾ ਗਿਆ ਕਿ ਤੁਸੀਂ ਇਸ ਵੇਲੇ ਗੁਰੂ ਜੀ ਦੇ ਵਜ਼ੀਰ ਹੋ। ਤੁਸੀਂ ਦੱਸੋ ਕਿ ਗੁਰੂ ਜੀ ਦਾ ਹੁਕਮ ਇਸ ਮਾਮਲੇ ਬਾਰੇ ਕੀ ਹੈ। ਗੱਲ ਕੀ, ਪੁਜਾਰੀਆਂ ਨੇ ਅਰਦਾਸਾ ਕਰਕੇ ਕੜਾਹ ਪ੍ਰਸ਼ਾਦ ਵਰਤਾਇਆ। ਪਹਿਲਾਂ ਪੁਜਾਰੀਆਂ ਨੇ ਕੜਾਹ ਪ੍ਰਸ਼ਾਦ ਖਾਣੋਂ ਨਾਂਹ-ਨੁੱਕਰ ਕੀਤੀ, ਪਰ ਅੰਤ ਨੂੰ ਉਹਨਾਂ ਨੂੰ ਇਹ ਅੜੀ ਵੀ ਛੱਡਣੀ ਪਈ।

ਇਸ ਤੋਂ ਮਗਰੋਂ ਉਹ ਸਿੰਘ ਕੜਾਹ ਪ੍ਰਸ਼ਾਦ ਦੀ ਇਕ ਹੋਰ ਪਰਾਤ ਲੈ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਗਏ। ਸਾਰੀ ਸੰਗਤ ਉਹਨਾਂ ਦੇ ਨਾਲ ਸੀ। ਅੱਗੋਂ ਉਥੋਂ ਦੇ ਪੁਜਾਰੀ ਤਖ਼ਤ ਸਾਹਿਬ ਸੁੰਞਾ ਛੱਡ ਕੇ ਭੱਜ ਗਏ। ਪੁਜਾਰੀਆਂ ਦੇ ਇਸ ਵਤੀਰੇ ਵਿਰੁੱਧ ਗੁਰਮਤਾ ਪਾਸ ਕੀਤਾ ਗਿਆ ਤੇ ਇਹ ਫੈਸਲਾ ਕੀਤਾ ਗਿਆ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਸੁੰਞਾ ਨਹੀਂ ਰਹਿਣਾ ਚਾਹੀਦਾ। ਸੋ ੨੫ ਸਿੰਘਾਂ ਦਾ ਜਥਾ ਸੇਵਾ ਲਈ ਨਿਯਤ ਕੀਤਾ ਗਿਆ ਅਤੇ ਇਸ ਦੀ ਇਤਲਾਹ ਸਰਬਰਾਹ ਨੂੰ ਕਰ ਦਿੱਤੀ ਗਈ। ਨੱਠੇ ਹੋਏ ਪੁਜਾਰੀ, ਸਰਬਰਾਹ ਤੇ ਡਿਪਟੀ ਕਮਿਸ਼ਨਰ ਦੇ ਕਹਿਣ 'ਤੇ ਵੀ ਸ੍ਰੀ ਅਕਾਲ ਤਖ਼ਤ ਸਾਹਿਬ ਦੀ

ਸੇਵਾ 'ਤੇ ਹਾਜ਼ਰ ਨਾ ਹੋਏ। ਇਸ 'ਪੁਰ ਡਿਪਟੀ ਕਮਿਸ਼ਨਰ ਨੇ ਸ੍ਰੀ ਦਰਬਾਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਦੇ ਪ੍ਰਬੰਧ ਲਈ ੯ ਆਦਮੀਆਂ ਦੀ ਆਰਜ਼ੀ ਕਮੇਟੀ ਬਣਾ ਦਿੱਤੀ। ਇਹ ਸਾਰੇ ਹੀ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਦੇ ਹਾਮੀ ਸਨ।

ਇਹਨਾਂ ਨਵੇਂ ਪ੍ਰਬੰਧਕਾਂ ਨੇ ਸਾਰੇ ਪੰਥ ਨੂੰ ਜਥੇਬੰਦ ਕਰ ਕੇ ਪੰਥ ਦੀ ਇਕ ਪ੍ਰਤੀਨਿਧ ਤੇ ਸਾਂਝੀ ਕਮੇਟੀ ਕਾਇਮ ਕਰਨ ਦੀ ਲੋੜ ਪ੍ਰਤੀਤ ਕੀਤੀ। ਉਹਨਾਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਇਕ ਹੁਕਮਨਾਮਾ ਜਾਰੀ ਕੀਤਾ ਕਿ ਸਾਰਾ ਪੰਥ ਅਜਿਹੀ ਕਮੇਟੀ ਬਣਾਉਣ ਲਈ ੧੫ ਨਵੰਬਰ, ਸੰਨ ੧੯੨੦ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਇਕੱਤਰ ਹੋਵੇ। ੧੫ ਤੇ ੧੬ ਨਵੰਬਰ ਨੂੰ ਪੰਥਕ ਇਕੱਤਰਤਾ ਹੋਈ। ਇਸ ਨੇ ੧੭੫ ਆਦਮੀਆਂ ਦੀ ਇਕ ਸਾਂਝੀ ਪ੍ਰਤੀਨਿਧ ਕਮੇਟੀ ਚੁਣੀ। ਜਿਸ ਦਾ ਨਾਂ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ' ਰੱਖਿਆ ਗਿਆ।

ਇਸ ਕਮੇਟੀ ਦਾ ਪਹਿਲਾ ਸਮਾਗਮ ੨੧ ਦਸੰਬਰ ੧੯੨੦ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਹੋਇਆ। ਇਸ ਇਕੱਤ੍ਰਤਾ ਦੇ ਸਾਰੇ ਮੈਂਬਰਾਂ ਦੀ ਸੋਧ ਕਰਕੇ ਅਹੁਦੇਦਾਰ ਚੁਣੇ ਗਏ ਅਤੇ ਨਿਯਮਾਂ ਦਾ ਖਰੜਾ ਤਿਆਰ ਕਰਨ ਲਈ ਇਕ ਸਬ-ਕਮੇਟੀ ਮਿਥੀ ਗਈ। ੩੦ ਅਪ੍ਰੈਲ ਸੰਨ ੧੯੨੧ ਨੂੰ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ' ਰਜਿਸਟਰਡ ਕਰਾਈ ਗਈ। ਕਮੇਟੀ ਦੇ ਨੇਮਾਂ ਦੇ ਬਣ ਜਾਣ ਮਗਰੋਂ ਜੁਲਾਈ ੧੯੨੧ ਵਿਚ ਪੰਥ ਨੇ ਵੋਟਾਂ ਰਾਹੀਂ ਨਵੀਂ ਕਮੇਟੀ ਦੇ ਮੈਂਬਰਾਂ ਦੀ ਚੋਣ ਕੀਤੀ। ਇਸ ਤਰ੍ਹਾਂ ਚੁਣੇ ਗਏ ਮੈਂਬਰਾਂ ਨੇ ਕੁਲ ਗਿਣਤੀ ਦਾ ਪੰਜਵਾਂ ਹਿੱਸਾ ੧੪ ਅਗਸਤ ਨੂੰ ਨਾਮਜ਼ਦ ਕੀਤਾ। ਮੁਕੰਮਲ ਕਮੇਟੀ ਦਾ ਸਮਾਗਮ ੨੭ ਅਗਸਤ, ਸੰਨ ੧੯੨੧ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਹੋਇਆ। ੩੧ ਮੈਂਬਰਾਂ ਦੀ ਅੰਤ੍ਰਿੰਗ ਕਮੇਟੀ ਬਣਾਈ ਗਈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਬੜੇ ਉਤਸ਼ਾਹ ਅਤੇ ਧਰਮ-ਭਾਵ ਨਾਲ ਗੁਰਦੁਆਰਾ ਪ੍ਰਬੰਧ ਸੁਧਾਰ ਦਾ ਕੰਮ ਸ਼ੁਰੂ ਕੀਤਾ। ਮਹੰਤਾਂ ਤੇ ਪੁਜਾਰੀਆਂ ਨੂੰ ਪ੍ਰੇਰਨ ਦੇ ਯਤਨ ਕੀਤੇ ਗਏ ਕਿ ਉਹ ਆਪੋ ਆਪਣੇ ਤਹਿਤ

ਵਾਲੇ ਗੁਰਦੁਆਰੇ ਪੰਥ ਦੀ ਚੁਣੀ ਕਮੇਟੀ ਦੇ ਹਵਾਲੇ ਕਰ ਦੇਣ। ਜਿਹੜੇ ਜਿਹੜੇ ਮੰਨ ਗਏ, ਉਹਨਾਂ ਨੂੰ ਗੁਜ਼ਾਰੇ ਲਈ ਮਕਾਨ, ਤਨਖਾਹ ਆਦਿ ਦੇ ਕੇ ਸਮਝੌਤੇ ਕੀਤੇ ਗਏ। ਚੋਹਲਾ ਸਾਹਿਬ, ਖਡੂਰ ਸਾਹਿਬ, ਹੋਠੀਆਂ, ਤੇਜਾ, ਬਾਬਾ ਬਕਾਲਾ, ਗੁਰੂ ਕਾ ਬਾਗ, ਪੰਜਾ ਸਾਹਿਬ ਤੇ ਖਰਾ ਸੌਦਾ ਪੰਥਕ ਪ੍ਰਬੰਧ ਹੇਠ ਆ ਗਏ ਪਰ ਹੋਰਨੀਂ ਥਾਈਂ ਇਸ ਕਾਰਜ ਵਿਚ ਚੋਖੇ ਵਿਘਨ ਪਏ, ਜਿਨ੍ਹਾਂ ਦੇ ਕਾਰਨ ਪੰਥ ਨੂੰ ਬੇਹੱਦ ਕੁਰਬਾਨੀ ਕਰਨੀ ਪਈ। ਉਸ ਦਾ ਸੰਖੇਪ ਹਾਲ ਹੇਠਾਂ ਦਿੱਤਾ ਜਾਂਦਾ ਹੈ।

# ਸ਼੍ਰੋਮਣੀ ਅਕਾਲੀ ਦਲ

ਗੁਰਦੁਆਰਾ ਪ੍ਰਬੰਧ ਸੁਧਾਰ ਦੀ ਲਹਿਰ ਨੇ ਸਾਰੇ ਪੰਥ ਵਿਚ ਜੋਸ਼ ਪੈਦਾ ਕਰ ਦਿੱਤਾ ਸੀ। ਸਿੱਖ ਸ਼੍ਰੋਮਣੀ ਕਮੇਟੀ ਦਾ ਹੁਕਮ ਮੰਨ ਕੇ ਹਰ ਪ੍ਰਕਾਰ ਦੀ ਕੁਰਬਾਨੀ ਕਰਨ ਨੂੰ ਤਿਆਰ ਸਨ। ਪੰਥ ਦੇ ਇਨ੍ਹਾਂ ਧਰਮ ਸਿਪਾਹੀਆਂ ਨੂੰ ਜਥੇਬੰਦ ਕਰਨ ਦੀ ਲੋੜ ਸੀ ਤਾਂ ਜੁ ਇਹ ਠੀਕ ਮਰਯਾਦਾ ਅੰਦਰ ਰਹਿ ਕੇ ਕੰਮ ਕਰ ਸਕਣ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਾਸਤੇ ਗੁਰਦੁਆਰਾ-ਪ੍ਰਬੰਧ ਦੇ ਮਾਮਲੇ ਹੀ ਕਾਫੀ ਸਨ। ਉਹ ਪੰਥ ਵਿਚ ਅਜਿਹੀ ਜਥੇਬੰਦੀ ਲਈ ਸਮਾਂ ਨਹੀਂ ਸੀ ਦੇ ਸਕਦੀ।

ਇਸ ਕਰਕੇ ਸ਼੍ਰੋਮਣੀ ਕਮੇਟੀ ਦੀ ਸਹਾਇਤਾ ਲਈ ਅਤੇ ਉਸ ਦੇ ਫੈਸਲਿਆਂ, ਹੁਕਮਾਂ ਦੀ ਵਰਤੋਂ ਵਿਚ ਲਿਆਉਣ ਲਈ ਇਕ ਵੱਖਰੀ ਜਥੇਬੰਦੀ ਬਣਾਉਣ ਦਾ ਫੈਸਲਾ ਹੋਇਆ। ਇਹ ੧੪ ਦਸੰਬਰ ੧੯੨੦ ਨੂੰ ਕਾਇਮ ਹੋਈ। ਇਸ ਦਾ ਨਾਂ 'ਸ਼੍ਰੋਮਣੀ ਅਕਾਲੀ ਦਲ' ਰੱਖਿਆ ਗਿਆ। ਇਸ ਦੀਆਂ ਸ਼ਾਖਾਂ ਅਗਾਂਹ ਹਰ ਜ਼ਿਲ੍ਹੇ ਵਿਚ ਤੇ ਹੋਰ ਅਗਾਂਹ ਹਰ ਤਹਿਸੀਲ ਵਿਚ, ਹਰ ਜੇਲ੍ਹ ਵਿਚ ਤੇ ਹਰ ਥਾਣੇ ਵਿਚ ਕਾਇਮ ਕੀਤੀਆਂ ਗਈਆਂ। ਅਕਾਲੀ ਦਲ ਦੀ ਜਥੇਬੰਦੀ ਨੇ ਕਮਾਲ ਦੇ ਕੰਮ ਕਰ ਕੇ ਵਿਖਾਏ।

# ਸ੍ਰੀ ਤਰਨ ਤਾਰਨ ਸਾਹਿਬ

ਸ੍ਰੀ ਤਰਨ ਤਾਰਨ ਸਾਹਿਬ ਦੇ ਪੁਜਾਰੀ ਵਿਗੜੇ ਤੇ ਭੂਤਰੇ ਹੋਏ ਸਨ। ਉਹ ਗੁਰਦੁਆਰੇ ਗਈਆਂ ਬੀਬੀਆਂ ਨੂੰ ਮਖੌਲ ਕਰਨੋਂ ਤੇ ਹੋਰ ਮਨ-ਆਈਆਂ ਕਰਨੋਂ ਨਹੀਂ ਸਨ ਝਕਦੇ ਟਲਦੇ। ਸ਼ਰਾਬੀ ਕਵਾਬੀ ਤੇ ਵੈਲੀ ਵੀ ਪੁੱਜ ਕੇ ਸਨ। ਉਹਨਾਂ ਨੂੰ ਸਮਝਾਉਣ ਤੇ ਪੰਥ ਨਾਲ ਸਮਝੌਤਾ ਕਰ ਲੈਣ ਲਈ ਪ੍ਰੇਰਨ ਵਾਸਤੇ ਸਿੰਘਾਂ ਦਾ ਇਕ ਜਥਾ ੨੫ ਜਨਵਰੀ ੧੯੨੧ ਨੂੰ ਤਰਨ ਤਾਰਨ ਪੁੱਜਾ। ਸ਼ਾਮ ਨੂੰ ਦੀਵਾਨ ਸਜਿਆ ਹੋਇਆ ਸੀ। ਪੁਜਾਰੀਆਂ ਅਤੇ ਸੁਧਾਰਕ ਸਿਘਾਂ ਵਿਚਕਾਰ ਸਮਝੌਤੇ ਦੀਆਂ ਸ਼ਰਤਾਂ ਉਪਰ ਵਿਚਾਰ ਹੋ ਰਹੀ ਸੀ। ਕੁਝ ਪੁਜਾਰੀਆਂ ਨੇ ਇਹਨਾਂ ਸਿੰਘਾਂ 'ਤੇ ਹਮਲਾ ਕਰਨ ਦਾ ਫੈਸਲਾ ਕੀਤਾ। ਸ਼ਰਾਬ ਪੀ ਕੇ ਉਨ੍ਹਾਂ ਨੇ ਪਹਿਲਾਂ ਸਿੰਘਾਂ ਦੇ ਜਥੇ ਉੱਪਰ ਇੱਟਾਂ ਵੱਟਿਆਂ ਦੀ ਵਾਛੜ ਕੀਤੀ, ਫਿਰ ਬੰਬ ਜਾਂ ਧਮਾਕੇ ਨਾਲ ਫੱਟਣ ਵਾਲੇ ਗੋਲੇ ਸੁੱਟੇ ਅਤੇ ਛਵ੍ਹੀਆਂ, ਗੰਡਾਸਿਆਂ ਤੇ ਡਾਂਗਾਂ ਨਾਲ ਸਿੰਘਾਂ ਨੂੰ ਮਾਰਨਾ ਅਰੰਭ ਕੀਤਾ। ਇਸ ਨਾਲ ੧੭ ਸਿੰਘ ਜ਼ਖ਼ਮੀ ਹੋਏ ਅਤੇ ਦੋ-ਭਾਈ ਹਜ਼ਾਰਾ ਸਿੰਘ ਤੇ ਭਾਈ ਹੁਕਮ ਸਿੰਘ-ਸ਼ਹੀਦੀ ਪਾ ਗਏ। ਇਹ ਦੋਵੇਂ ਪਹਿਲੇ ਸ਼ਹੀਦ ਸਨ, ਜਿਨ੍ਹਾਂ ਨੇ ਗੁਰਦੁਆਰਿਆਂ ਦੀ ਪਵਿੱਤ੍ਰਤਾ ਦੀ ਖ਼ਾਤਰ ਆਪਣੀਆਂ ਜਾਨਾਂ ਭੇਟਾ ਕੀਤੀਆਂ।

# ਸ੍ਰੀ ਨਨਕਾਣਾ ਸਾਹਿਬ

ਨਨਕਾਣਾ ਸਾਹਿਬ ਦਾ ਮਹੰਤ ਨਰਾਇਣ ਦਾਸ ਬੜਾ ਐਬੀ ਤੇ ਵੈਲੀ ਸੀ। ਉਸ ਦੇ ਆਚਰਨ ਤੇ ਵਤੀਰੇ ਵਿਰੁੱਧ ਅਣਗਿਣਤ ਸ਼ਿਕਾਇਤਾਂ ਸਨ। ਉਹ ਤੇ ਉਸ ਦੇ ਚੇਲੇ ਸ਼ਰਾਬ ਪੀਂਦੇ ਅਤੇ ਹੋਰ ਅਨੇਕਾਂ ਅਨਰਥ ਕਮਾਉਂਦੇ ਸਨ। ਅਗਸਤ ੧੯੧੭ ਵਿਚ ਗੁਰਦੁਆਰਾ ਜਨਮ-ਅਸਥਾਨ ਵਿਚ ਕੰਜਰੀਆਂ ਦਾ ਮੁਜਰਾ ਕਰਾਇਆ ਗਿਆ। ਇਸ 'ਪੁਰ ਸਿੱਖ ਪੰਥ ਵਿਚ ਬਹੁਤ ਰੰਜ ਮਨਾਇਆ ਗਿਆ ਤੇ ਸਿੰਘ ਸਭਾਵਾਂ ਨੇ ਗੁਰਮਤੇ ਪਾਸ ਕੀਤੇ, ਪਰ ਨਾ ਮਹੰਤ ਨੇ ਕੋਈ ਪ੍ਰਵਾਹ ਕੀਤੀ ਤੇ ਨਾ ਹੀ ਸਰਕਾਰ ਨੇ ਕੋਈ ਕਾਰਵਾਈ ਕੀਤੀ।

ਮਹੰਤ ਹੋਰ ਵੀ ਭੂਤਰ ਗਿਆ।

ਸ੍ਰੀ ਨਨਕਾਣੇ ਸਾਹਿਬ ਵਿਚ ਇਹ ਕੁਰੀਤੀਆਂ ਤੇ ਅਨਰਥ ਹੁੰਦੇ ਵੇਖ ਕੇ ਅਕਤੂਬਰ ੧੯੨੦ ਵਿਚ ਪਿੰਡ ਧਾਰੋਵਾਲੀ, ਜ਼ਿਲ੍ਹਾ ਸ਼ੇਖੂਪੁਰਾ ਵਿਚ ਇਕ ਭਾਰੀ ਦੀਵਾਨ ਕੀਤਾ ਗਿਆ, ਜਿਸ ਵਿਚ ਸਾਰੇ ਮਾਮਲੇ ਉੱਪਰ ਵਿਚਾਰ ਕੀਤੀ ਗਈ। ਮਹੰਤ ਨੂੰ ਜਦ ਇਸ ਗੱਲ ਦਾ ਪਤਾ ਲੱਗਾ, ਤਾਂ ਉਸ ਨੇ ਸੁਧਾਰ ਕਰਨ ਦੀ ਥਾਂ ਪੰਥ ਦਾ ਟਾਕਰਾ ਕਰਨ ਤੇ ਉਪੱਦਰ ਕਮਾਉਣ ਦੀ ਤਿਆਰੀ ਅਰੰਭ ਦਿੱਤੀ। ਚੱਕਾਂ ਦੇ ਤਿੰਨ ਚਾਰ ਸੌ ਆਦਮੀ ਮੰਗਵਾ ਕੇ ਗੁਰਦੁਆਰੇ ਦੇ ਆਸ-ਪਾਸ ਨਿਯਤ ਕਰ ਦਿੱਤੇ। ਫਿਰ ਸਾਧਾਂ ਤੇ ਮਹੰਤਾਂ ਦਾ ਇਕ ਇਕੱਠ ਬੁਲਾਇਆ ਜਿਸ ਵਿਚ ਸੁਧਾਰਕਾਂ ਦਾ ਟਾਕਰਾ ਕਰਨ ਦੀਆਂ ਵਿਉਂਤਾਂ ਤਿਆਰ ਕੀਤੀਆਂ ਤੇ ਰੁਪਿਆ ਇਕੱਠਾ ਕੀਤਾ ਗਿਆ।

ਮਹੰਤ ਦੀਆਂ ਕੁਰੀਤੀਆਂ ਤੇ ਕਾਰਵਾਈਆਂ ਵੇਖ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਪਣੇ ਜਨਰਲ ਸਮਾਗਮ ਵਿਚ ੨੪ ਜਨਵਰੀ ਸੰਨ ੧੯੨੧ ਨੂੰ ਮਤਾ ਪਾਸ ਕੀਤਾ ਕਿ ੪-੫ ਤੇ ੬ ਮਾਰਚ ਨੂੰ ਸ੍ਰੀ ਨਨਕਾਣਾ ਸਾਹਿਬ ਵਿਚ ਇਕ ਭਾਰੀ ਦੀਵਾਨ ਕੀਤਾ ਜਾਵੇ ਜਿਸ ਵਿਚ ਸਾਰਾ ਪੰਥ ਇਕੱਠਾ ਹੋ ਕੇ ਮਹੰਤ ਨੂੰ ਕਹੇ ਕਿ ਉਹ ਆਪਣਾ ਸੁਧਾਰ ਕਰੇ, ਪਰ ਉਹ ਅੱਗੋਂ ਸੁਧਾਰ ਕਰਨ ਦੀ ਥਾਂ ਟਾਕਰਾ ਕਰਨ ਲਈ ਤਿਆਰੀ ਅਤੇ ਜੰਗ ਦਾ ਸਮਿਆਨ ਇਕੱਠਾ ਕਰਨ ਲੱਗ ਪਿਆ।

ਸਾਰੇ ਪੰਥ ਵਿਚ ਸ੍ਰੀ ਨਨਕਾਣਾ ਸਾਹਿਬ ਦੇ ਪ੍ਰਬੰਧ ਨੂੰ ਸੁਧਾਰਨ ਲਈ ਜੋਸ਼ ਠਾਠਾਂ ਮਾਰ ਰਿਹਾ ਸੀ। ਜ਼ਿਲ੍ਹਾ ਸ਼ੇਖੂਪੁਰਾ ਤੇ ਲਾਇਲਪੁਰ ਵਿਚ ਦੀਵਾਨ ਕੀਤੇ ਗਏ। ਭਾਈ ਲਛਮਣ ਸਿੰਘ ਜੀ ਸ਼ਹੀਦ ਧਾਰੋਵਾਲੀ ਨੇ ਜਥਾ ਤਿਆਰ ਕਰਨਾ ਸ਼ੁਰੂ ਕਰ ਦਿੱਤਾ। ੧੭ ਫਰਵਰੀ ਸੰਨ ੧੯੨੧ ਨੂੰ ਸ੍ਰੀ ਗੁਰੂ ਸਿੰਘ ਸਭਾ ਲਾਇਲਪੁਰ ਦੇ ਗੁਰਦੁਆਰੇ ਵਿਚ ਮੁਖੀ ਸਿੰਘਾਂ ਦੀ ਇਕੱਤ੍ਰਤਾ ਹੋਈ, ਜਿਸ ਵਿਚ ਜਥਾ ਲਿਜਾਣ ਬਾਰੇ ਵਿਚਾਰ ਕੀਤੀ ਗਈ।

ਭਾਈ ਲਛਮਣ ਸਿੰਘ ਜੀ ਸ਼ਹੀਦ ਧਾਰੋਵਾਲੀ ਅਤੇ ਭਾਈ ਕਰਤਾਰ ਸਿੰਘ ਝੱਬਰ ਆਪੋ ਆਪਣੇ ਜਥੇ ਲੈ ਕੇ ਨਨਕਾਣਾ ਸਾਹਿਬ ਪਹੁੰਚਣਾ ਚਾਹੁੰਦੇ

ਸਨ। ਜਥੇ ਤਿਆਰ ਹੋ ਰਹੇ ਸਨ। ਸਿੰਘਾਂ ਨੇ ੧੯ ਫਰਵਰੀ ਨੂੰ ਸ੍ਰੀ ਨਨਕਾਣਾ ਸਾਹਿਬ ਪਹੁੰਚਣ ਦਾ ਪ੍ਰੋਗਰਾਮ ਬਣਾ ਲਿਆ।

ਉਧਰੋਂ ਲਾਹੌਰ ਅਕਾਲੀ ਅਖ਼ਬਾਰ ਦੇ ਦਫਤਰ ਵਿਚ ਮੁੱਖੀ ਸਿੰਘਾਂ ਦੀ ਇਕੱਤ੍ਰਤਾ ਹੋਈ, ਜਿਸ ਵਿਚ ਫੈਸਲਾ ਕੀਤਾ ਗਿਆ ਕਿ ਮਹੰਤ ਨੂੰ ਆਪਣੇ ਤੇ ਆਪਣੇ ਪ੍ਰਬੰਧ ਦਾ ਸੁਧਾਰ ਕਰਨ ਲਈ ਮੁਹਲਤ ਮਿਥ ਕੇ ਉਸ ਦੀ ਅੰਤਲੀ ਤਾਰੀਖ ਤੋਂ ਪਹਿਲਾਂ ਕੋਈ ਜਥਾ ਸ੍ਰੀ ਨਨਕਾਣੇ ਸਾਹਿਬ ਨਾ ਜਾਵੇ। ਛੇਤੀ ਛੇਤੀ ਬੰਦੇ ਭੇਜੇ ਗਏ ਤਾਂ ਜੁ ਭਾਈ ਲਛਮਣ ਸਿੰਘ ਜੀ ਸ਼ਹੀਦ ਤੇ ਭਾਈ ਕਰਤਾਰ ਸਿੰਘ ਝੱਬਰ ਨੂੰ ਜਥੇ ਲਿਜਾਣੋਂ ਰੋਕਿਆ ਜਾਵੇ। ਇਸ ਕੰਮ ਲਈ ਆਦਮੀ ਭਜਾਏ ਗਏ। ਝੱਬਰ ਜੀ ਦਾ ਜਥਾ ਤਾਂ ਰੁਕ ਗਿਆ। ਭਾਈ ਲਛਮਣ ਸਿੰਘ ਜੀ ੧੯ ਫਰਵਰੀ ਦੀ ਸ਼ਾਮ ਨੂੰ ਜਥਾ ਲੈ ਕੇ ਪਿੰਡੋਂ ਤੁਰ ਪਏ। ਉਨ੍ਹਾਂ ਨਾਲ ਦੋ ਸੌ ਸਿੰਘ ਸਨ। ਉਹ ੨੦ ਫਰਵਰੀ ਸੰਨ ੧੯੨੧ ਨੂੰ ਸਵੇਰੇ ੬ ਵਜੇ ਨਨਕਾਣੇ ਸਾਹਿਬ ਪੁੱਜ ਗਏ। ਉਥੇ ਉਨ੍ਹਾਂ ਨੂੰ ਰੋਕਣ ਲਈ ਭੇਜਿਆ ਸੱਜਣ ਉਨ੍ਹਾਂ ਨੂੰ ਮਿਲਿਆ। ਉਸ ਨੇ ਉਨ੍ਹਾਂ ਨੂੰ ਮੁੜਨ ਲਈ ਜ਼ੋਰ ਲਾਇਆ, ਪਰ ਉਨ੍ਹਾਂ ਨੇ ਕਿਹਾ ਕਿ ਅਸੀਂ ਅਰਦਾਸਾ ਸੋਧ ਆਏ ਹਾਂ, ਹੁਣ ਪਿਛਾਂਹ ਨਹੀਂ ਮੁੜਨਾ।

ਉਥੇ ਪੁੱਜ ਕੇ ਸਾਰੇ ਸਿੰਘ ਸ੍ਰੀ ਜਨਮ-ਅਸਥਾਨ ਦੇ ਅੰਦਰ ਦਰਸ਼ਨਾਂ ਲਈ ਗਏ। ਭਾਈ ਲਛਮਣ ਸਿੰਘ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬਹਿ ਗਏ।

ਮਹੰਤ ਨਰਾਇਣ ਦਾਸ ਨੇ ਜਥੇ ਨੂੰ ਮਾਰ ਮੁਕਾਉਣ ਦੀ ਤਿਆਰੀ ਕੀਤੀ ਹੋਈ ਸੀ। ਮਿੱਟੀ ਦੇ ਤੇਲ ਦੇ ਪੀਪੇ, ਲੱਕੜਾਂ, ਛਵ੍ਹੀਆਂ, ਗੰਡਾਸੇ ਤੇ ਕਾਰਤੂਸ ਚੋਖੇ ਮੰਗਵਾਏ ਹੋਏ ਸਨ। ਜਦ ਜਥਾ ਸ੍ਰੀ ਜਨਮ-ਅਸਥਾਨ ਦੇ ਅੰਦਰ ਦਾਖਲ ਹੋ ਗਿਆ ਤਾਂ ਬਾਹਰਲੇ ਦਰਵਾਜ਼ੇ ਬੰਦ ਕਰ ਦਿੱਤੇ ਗਏ ਅਤੇ ਜਥੇ ਉਪਰ ਗੋਲੀਆਂ ਦੀ ਵਰਖਾ ਕੀਤੀ ਗਈ। ਫਿਰ ਛਵ੍ਹੀਆਂ ਤੇ ਗੰਡਾਸਿਆਂ ਨਾਲ ਸਿੱਖਾਂ ਨੂੰ ਕੋਹ-ਕੋਹ ਕੇ ਸ਼ਹੀਦ ਕੀਤਾ ਗਿਆ। ਭਾਈ ਲਛਮਣ ਸਿੰਘ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬੈਠੇ ਨੂੰ ਸ਼ਹੀਦ ਕਰ ਦਿੱਤਾ ਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਵਿਚ ਕਈ ਗੋਲੀਆਂ ਲੱਗੀਆਂ। ਕਈ ਸਿੰਘ

ਜੀਊਂਦੇ ਹੀ ਤੇਲ ਪਾ ਕੇ ਸਾੜੇ ਗਏ।

ਸ੍ਰ: ਦਲੀਪ ਸਿੰਘ ਜੀ ਸ਼ਹੀਦ ਉਸ ਵੇਲੇ ਸ੍ਰ: ਉਤਮ ਸਿੰਘ ਦੇ ਕਾਰਖਾਨੇ ਵਿਚ ਸਨ। ਜਦ ਉਨ੍ਹਾਂ ਨੇ ਗੋਲੀਆਂ ਦੀ ਆਵਾਜ਼ ਸੁਣੀ ਤਾਂ ਉਹ ਗੁਰਦੁਆਰੇ ਵੱਲ ਵਗ ਤੁਰੇ। ਜਦ ਉਹ ਗੁਰਦੁਆਰੇ ਦੇ ਨੇੜੇ ਪੁੱਜੇ ਤਾਂ ਮਹੰਤ ਦੇ ਹੁਕਮ ਨਾਲ ਉਸ ਦੇ ਬੰਦਿਆਂ ਨੇ ਸਰਦਾਰ ਜੀ ਉੱਪਰ ਛਵ੍ਹੀਆਂ ਤੇ ਗੰਡਾਸਿਆਂ ਨਾਲ ਹੱਲਾ ਕੀਤਾ ਅਤੇ ਉਨ੍ਹਾਂ ਨੂੰ ਫੱਟੜ ਕਰ ਕੇ ਗਰਮ ਭੱਠੀ ਵਿਚ ਸੁੱਟ ਦਿੱਤਾ।

ਇਸ ਸਾਕੇ ਤੋਂ ਅਗਲੇ ਦਿਨ ਮੁਖੀ ਸਿੱਖ ਅਤੇ ਸਿੱਖ ਸੰਗਤਾਂ ਸ੍ਰੀ ਨਨਕਾਣੇ ਸਾਹਿਬ ਪੁੱਜ ਗਈਆਂ। ਸਰਕਾਰ ਨੇ ੨੧ ਫਰਵਰੀ ਦੀ ਸ਼ਾਮ ਨੂੰ ਗੁਰਦੁਆਰਾ ਜਨਮ ਅਸਥਾਨ ਦੀਆਂ ਚਾਬੀਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਦੇ ਦਿੱਤੀਆਂ। ਇਸ ਤਰ੍ਹਾਂ ਸ੍ਰੀ ਨਨਕਾਣੇ ਸਾਹਿਬ ਦਾ ਪ੍ਰਬੰਧ ਪੰਥ ਦੇ ਹੱਥ ਵਿਚ ਆਇਆ। ਇਸ ਸਾਕੇ ਨੇ ਸਾਰੇ ਪੰਥ ਨੂੰ ਤੜਫਾ ਦਿੱਤਾ ਤੇ ਇਸ ਦੀ ਯਾਦ ਵਜੋਂ ਸਿੱਖਾਂ ਨੇ ਕਾਲੇ ਦਸਤਾਰੇ ਸਜਾਏ।

## ਚਾਬੀਆਂ ਦਾ ਮੋਰਚਾ

ਸ੍ਰੀ ਨਨਕਾਣੇ ਸਾਹਿਬ ਦੇ ਸਾਕੇ ਸਮੇਂ ਸਰਕਾਰ ਨੇ ਸਿੱਖਾਂ ਨਾਲ ਹਮਦਰਦੀ ਪ੍ਰਗਟ ਕੀਤੀ, ਪਰ ਇਹ ਹਮਦਰਦੀ ਵਿਖਾਵੇ ਮਾਤਰ ਤੇ ਥੋੜ੍ਹ-ਚਿਰੀ ਨਿਕਲੀ। ਛੇਤੀ ਹੀ ਸਰਕਾਰ ਨੇ ਸੁਧਾਰਕ ਸਿੱਖਾਂ ਉੱਪਰ ਸਖਤੀ ਕਰਨੀ ਸ਼ੁਰੂ ਕਰ ਦਿੱਤੀ।

੭ ਨਵੰਬਰ ਸੰਨ ੧੯੨੧ ਨੂੰ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨੇ ਸ੍ਰੀ ਦਰਬਾਰ ਸਾਹਿਬ ਦੇ ਤੋਸ਼ੇਖਾਨੇ ਦੀਆਂ ਚਾਬੀਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪਾਸੋਂ ਖੋਹ ਲਈਆਂ। ਇਹ ਮਾਮਲਾ ਬਹੁਤ ਵਧ ਗਿਆ। ਸਿੱਖਾਂ ਵਿਚ ਸਖਤ ਬੇਚੈਨੀ ਦੀ ਲਹਿਰ ਦੌੜ ਗਈ। ਮੁਖੀ ਸਿੰਘ ਗ੍ਰਿਫਤਾਰ ਕੀਤੇ ਗਏ, ਪੰਥ ਵਿਚ ਸਖਤ ਐਜੀਟੇਸ਼ਨ ਸ਼ੁਰੂ ਹੋ ਗਈ। ਗ੍ਰਿਫਤਾਰੀਆਂ ਦੀ ਗਿਣਤੀ ਦੋ ਸੌ ਤੀਕ ਪਹੁੰਚ ਗਈ। ਅਖੀਰ ਵਿਚ ਸਰਕਾਰ ਨੂੰ ਝੁਕਣਾ

ਪਿਆ। ੧੯ ਜਨਵਰੀ ਸੰਨ ੧੯੨੨ ਨੂੰ ਚਾਬੀਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਦੇ ਹਵਾਲੇ ਕਰ ਦਿੱਤੀਆਂ ਗਈਆਂ।

## ਸਖ਼ਤੀ ਦਾ ਦੌਰ

ਸਰਕਾਰ ਨੇ ਚਾਬੀਆਂ ਤਾਂ ਪੰਥ ਦੀ ਪ੍ਰਤੀਨਿਧ ਕਮੇਟੀ ਨੂੰ ਦੇ ਦਿੱਤੀਆਂ, ਪਰ ਕੁਝ ਮਹੀਨਿਆਂ ਮਗਰੋਂ ਸਿੱਖਾਂ ਉਪਰ ਫਿਰ ਸਖਤੀ ਸ਼ੁਰੂ ਕਰ ਦਿੱਤੀ। ਸਭ ਜ਼ਿਲ੍ਹਿਆਂ ਵਿਚ ਮੁਖੀ ਅਕਾਲੀਆਂ ਦੀਆਂ ਫਿਹਰਿਸਤਾਂ ਬਣਾਈਆਂ ਗਈਆਂ ਤੇ ਉਹਨਾਂ ਦੀਆਂ ਗ੍ਰਿਫਤਾਰੀਆਂ ਸ਼ੁਰੂ ਹੋ ਗਈਆਂ। ਇਨ੍ਹਾਂ ਗ੍ਰਿਫਤਾਰੀਆਂ ਦੀ ਗਿਣਤੀ ਦੋ ਹਜ਼ਾਰ ਦੇ ਕਰੀਬ ਪੁੱਜ ਗਈ। ਜਿਨ੍ਹਾਂ ਸਿੱਖਾਂ ਦੇ ਅਕਾਲੀ ਹੋਣ ਦਾ ਸ਼ੱਕ ਹੁੰਦਾ, ਉਹਨਾਂ ਨਾਲ ਕਰੜਾਈ ਭਰੀਆ ਵਰਤਾਉ ਕੀਤਾ ਜਾਂਦਾ। ਸਰਕਾਰ ਅਕਾਲੀਆਂ ਨੂੰ ਖ਼ਤਮ ਕਰਨ 'ਤੇ ਤੁਲ ਪਈ ਜਾਪਦੀ ਸੀ।

ਪਰ ਇਸ ਸਖਤੀ ਨੇ ਸਿੱਖਾਂ ਦੇ ਜੋਸ਼ ਨੂੰ ਹੋਰ ਵੀ ਚਮਕਾ-ਭੜਕਾ ਦਿੱਤਾ ਅਤੇ ਉਹ ਅਜ਼ਾਦੀ ਦੀ ਲਹਿਰ ਵਿਚ ਵਧ-ਚੜ੍ਹ ਕੇ ਹਿੱਸਾ ਲੈਣ ਲੱਗ ਪਏ। ਇਨ੍ਹੀਂ ਦਿਨੀਂ ਹੀ ਕ੍ਰਿਪਾਨ ਦਾ ਮੋਰਚਾ ਲੱਗ ਗਿਆ। ਬਹੁਤ ਸਾਰੇ ਸਿੱਖਾਂ ਨੂੰ ਲੰਮੀ ਕ੍ਰਿਪਾਨ ਪਹਿਨਣ ਦੇ ਜੁਰਮ ਵਿਚ ਕੈਦ ਕੀਤਾ ਗਿਆ। ਇਸ ਮੋਰਚੇ ਵਿਚ ਵੀ ਅੰਤ ਨੂੰ ਪੰਥ ਦੀ ਜਿੱਤ ਹੋਈ।

## ਗੁਰੂ ਕੇ ਬਾਗ ਦਾ ਮੋਰਚਾ

ਗੁਰੂ ਕਾ ਬਾਗ ਤਹਿਸੀਲ ਅਜਨਾਲਾ, ਜ਼ਿਲ੍ਹਾ ਅੰਮ੍ਰਿਤਸਰ ਵਿਚ ਗੁਰੂ ਅਰਜਨ ਦੇਵ ਜੀ ਤੇ ਗੁਰੂ ਤੇਗ ਬਹਾਦਰ ਜੀ ਦਾ ਯਾਦਗਾਰੀ ਗੁਰਦੁਆਰਾ ਹੈ। ਜਦ ਗੁਰਦੁਆਰਾ-ਪ੍ਰਬੰਧ ਸੁਧਾਰ ਲਹਿਰ ਸ਼ੁਰੂ ਹੋਈ, ਉਸ ਵੇਲੇ ਗੁਰੂ ਕੇ ਬਾਗ ਦਾ ਮਹੰਤ ਸੁੰਦਰ ਦਾਸ ਸੀ। ਇਸ ਦੇ ਆਚਰਨ ਵਿਰੁੱਧ ਸੰਗਤਾਂ ਨੂੰ ਬੜੀਆਂ ਸ਼ਿਕਾਇਤਾਂ ਸਨ। ਕੁਝ ਮੁਖੀ ਸਿੰਘ ਉਸ ਪਾਸ ਗਏ। ਉਨ੍ਹਾਂ ਨੇ ਉਸ ਨੂੰ ਆਪਣਾ ਆਪ ਸੁਧਾਰਨ ਤੇ ਪੰਥ ਦੀ ਸ਼ਰਨ ਆਉਣ ਲਈ ਪ੍ਰੇਰਿਆ। ਉਹ

ਮੰਨ ਗਿਆ। ਉਸ ਨੇ ਆਪਣਾ ਆਚਰਨ ਠੀਕ ਰੱਖਣ ਦਾ ਭਰੋਸਾ ਦਿਵਾਇਆ। ਨਾਲ ਹੀ ਉਸ ਨੇ ਗੁਰਦੁਆਰੇ ਸਬੰਧੀ ਸ਼੍ਰੋਮਣੀ ਕਮੇਟੀ ਨਾਲ ਸਮਝੌਤਾ ਕਰ ਲਿਆ। ਗੁਰਦੁਆਰੇ ਦੇ ਪ੍ਰਬੰਧ ਲਈ ੧੧ ਮੈਂਬਰਾਂ ਦੀ ਇਕ ਕਮੇਟੀ ਬਣਾਈ ਗਈ। ਮਹੰਤ ਨੇ ਉਸ ਕਮੇਟੀ ਦੇ ਅਧੀਨ ਰਹਿ ਕੇ ਸੇਵਾ ਕਰਨੀ ਮੰਨ ਲਈ, ਜਿਸ ਬਦਲੇ ਉਸ ਨੂੰ ਯੋਗ ਗੁਜ਼ਾਰਾ ਦਿੱਤਾ ਗਿਆ। ੩੧ ਜਨਵਰੀ ਸੰਨ ੧੯੨੧ ਨੂੰ ਇਸ ਸਬੰਧੀ ਲਿਖਤ ਪੜ੍ਹਤ ਹੋ ਗਈ।

ਪਰ ਨਨਕਾਣੇ ਸਾਹਿਬ ਦੇ ਸਾਕੇ ਮਗਰੋਂ ਜਦ ਸਰਕਾਰ ਨੇ ਗੁਰਦੁਆਰਾ-ਪ੍ਰਬੰਧ ਸੁਧਾਰਕਾਂ, ਅਰਥਾਤ ਅਕਾਲੀਆਂ ਵਿਰੁੱਧ ਸਖਤੀ ਕਰਨੀ ਅਰੰਭੀ, ਤਾਂ ਮਹੰਤ ਸੁੰਦਰ ਦਾਸ ਫਿਰ ਆਕੀ ਹੋ ਬੈਠਾ ਤੇ ਪਹਿਲਾਂ ਵਾਂਗ ਹੀ ਰੰਗ-ਰਲੀਆਂ ਮਾਣਨ ਲੱਗ ਪਿਆ।

ਅਕਾਲੀ ਸਿੰਘਾਂ ਦਾ ਇਕ ਜਥਾ ਗੁਰੂ ਕੇ ਬਾਗ ਵਿਚ ਸੀ। ਸੰਗਤਾਂ ਵੀ ਆਉਂਦੀਆਂ ਜਾਂਦੀਆਂ ਸਨ। ਸਿੰਘਾਂ ਨੇ ਉਥੇ ਗੁਰੂ ਕਾ ਲੰਗਰ ਜਾਰੀ ਕਰ ਦਿੱਤਾ ਹੋਇਆ ਸੀ। ਲੰਗਰ ਵਾਸਤੇ ਬਾਲਣ ਖੇਤਾਂ ਵਿਚਲੇ ਰੁੱਖਾਂ ਤੋਂ ਵੱਢਿਆ ਜਾਂਦਾ ਸੀ। ਪਰ ੯ ਅਗਸਤ ੧੯੨੨ ਨੂੰ ਜਦ ਪੰਜ ਅਕਾਲੀ ਸਿੰਘਾਂ ਨੇ ਲੰਗਰ ਲਈ ਬਾਲਣ ਵਾਸਤੇ ਇਕ ਸੁੱਕੀ ਕਿੱਕਰ ਵੱਢੀ, ਤਾਂ ਮਹੰਤ ਨੇ ਪੁਲਿਸ ਬੁਲਾ ਕੇ ਉਹਨਾਂ ਨੂੰ ਗ੍ਰਿਫਤਾਰ ਕਰਾ ਦਿੱਤਾ। ਉਨ੍ਹਾਂ ਨੂੰ ੬-੬ ਮਹੀਨੇ ਕੈਦ ਅਤੇ ਪੰਜਾਹ-ਪੰਜਾਹ ਰੁਪਏ ਜੁਰਮਾਨੇ ਦੀ ਸਜ਼ਾ ਹੋਈ।

ਅਗਲੇ ਦਿਨ ਉਥੇ ਪੁਲਿਸ ਦੀ ਗਾਰਦ ਬਿਠਾਈ ਗਈ। ਸਿੰਘ ਉਸੇ ਤਰ੍ਹਾਂ ਬਾਲਣ ਵੱਢਣ ਜਾਂਦੇ ਰਹੇ। ਪੁਲਿਸ ਨੇ ੧੦-੧੨ ਦਿਨ ਤੀਕ ਕੋਈ ਰੁਕਾਵਟ ਨਾ ਕੀਤੀ। ਪਰ ਮਗਰੋਂ ਫਿਰ ਗ੍ਰਿਫਤਾਰੀਆਂ ਸ਼ੁਰੂ ਕਰ ਦਿੱਤੀਆਂ। ਪਹਿਲਾਂ ਲੱਕੜਾਂ ਵੱਢਣ ਵਾਲੇ ਸਿੰਘ ਗ੍ਰਿਫਤਾਰ ਕੀਤੇ। ਫਿਰ ਗੁਰਦੁਆਰੇ ਦੇ ਅੰਦਰ ਸੇਵਾ ਕਰ ਰਹੇ ਚਾਰ ਸਿੰਘ ਵੀ ਫੜ ਲਏ। ਫਿਰ ਧੜਾ-ਧੜ ਫੜੋ ਫੜੀ ਜਾਰੀ ਹੋ ਗਈ। ਇਸ ਸਖਤੀ ਵਿਰੁੱਧ ਪ੍ਰਚਾਰ ਕਰਨ ਦੇ ਦੋਸ਼ ਵਿਚ ਸ਼੍ਰੋਮਣੀ ਕਮੇਟੀ ਦੇ ਕੁਝ ਅਹੁਦੇਦਾਰ ਵੀ ਗ੍ਰਿਫਤਾਰ ਕੀਤੇ ਗਏ। ੨੪ ਅਗਸਤ ਤੀਕ ਗ੍ਰਿਫਤਾਰੀਆਂ ਦੀ ਗਿਣਤੀ ਦੋ ਸੌ ਦੇ ਕਰੀਬ ਪੁੱਜ ਗਈ।

੨੫ ਅਗਸਤ ਨੂੰ ਸਰਕਾਰੀ ਕਾਰਵਾਈ ਨੇ ਹੋਰ ਪਾਸਾ ਪਲਟਿਆ। ਗੁਰਦੁਆਰੇ ਵਿਚ ਫੌਜ ਤੇ ਪੁਲਿਸ ਬਿਠਾਈ ਗਈ। ਗੁਰਦੁਆਰੇ ਦੇ ਉਦਾਲੇ ਘੇਰਾ ਘੱਤ ਕੇ ਹੁਕਮ ਦਿੱਤਾ ਗਿਆ ਕਿ ਕੋਈ ਅਕਾਲੀ ਗੁਰਦੁਆਰੇ ਤੋਂ ਬਾਹਰ ਨਿਕਲ ਕੇ ਰਸਦ ਪਾਣੀ ਜਾਂ ਲੱਕੜਾਂ ਨਾ ਲਵੇ। ਬਾਹਰੋਂ ਸੰਗਤਾਂ ਨੇ ਰਸਦਾਂ ਦੇ ਗੱਡੇ ਲਿਆਂਦੇ, ਪਰ ਉਹ ਡੱਕ ਲਏ ਗਏ ਤੇ ਲਿਆਉਣ ਵਾਲੇ ਕੈਦ ਕੀਤੇ ਗਏ। ਪੁਲਿਸ ਕਪਤਾਨ ਨੇ ਹੁਕਮ ਦਿੱਤਾ ਕਿ ਜਦ ਕੋਈ ਸਿੰਘ ਲੱਕੜਾਂ ਵੱਢਣ ਜਾਂ ਲੈਣ ਆਵੇ ਤਾਂ ਉਸ ਨੂੰ ਲਾਠੀਆਂ ਨਾਲ ਝੰਬਿਆ ਜਾਵੇ।

ਗੁਰਦੁਆਰੇ ਅੰਦਰ ਰਸਦ ਨਾ ਪਹੁੰਚੀ ਤੇ ਲੰਗਰ ਲਗ-ਪਗ ਮਸਤਾਨਾ ਹੋ ਗਿਆ, ਪਰ ਭੁੱਖੇ ਭਾਣੇ ਸਿੰਘ ਆਪਣੇ ਪ੍ਰਣ ਦੀ ਪਾਲਣਾ ਕਰਦੇ ਹੋਏ ਲੱਕੜਾਂ ਲੈਣ ਵਾਰੀ ਵਾਰੀ ਗਏ। ਅੱਗੋਂ ਪੁਲਿਸ ਵੀ ਆਪਣਾ ਨਿਰਦਈ ਹਠ ਪਾਲਦੀ ਰਹੀ। ਇਸ ਤਰ੍ਹਾਂ ੩੬ ਭੁੱਖਿਆਂ ਭਾਣਿਆਂ ਸ਼ਾਂਤਮਈ ਸਿੰਘਾਂ ਨੂੰ ਸੰਮਾਂ ਵਾਲੀਆਂ ਪੁਲਸੀ ਡਾਗਾਂ ਨਾਲ ਕੁੱਟ-ਕੁੱਟ ਕੇ ਬੇਸੁਰਤ ਕਰ ਕੇ ਸੁੱਟ ਦਿੱਤਾ ਗਿਆ। ਜਦ ਸ਼੍ਰੋਮਣੀ ਕਮੇਟੀ ਨੂੰ ਇਸ ਦੁਰਘਟਨਾ ਦਾ ਪਤਾ ਲੱਗਾ, ਤਾਂ ਉਨ੍ਹਾਂ ਸਿੰਘਾਂ ਨੂੰ ਲਾਰੀਆਂ ਵਿਚ ਪਾ ਕੇ ਅੰਮ੍ਰਿਤਸਰ ਲਿਆਂਦਾ ਗਿਆ। ਇਸ ਘਟਨਾ ਨੇ ਸਾਰੇ ਪੰਥ ਵਿਚ ਗੁੱਸੇ ਤੇ ਬੇਚੈਨੀ ਦੀ ਲਹਿਰ ਪੈਦਾ ਕਰ ਦਿੱਤੀ। ਅਗਲੇ ਦਿਨ, ੨੬ ਅਸਗਤ ਨੂੰ ਬਹੁਤ ਸਾਰੀ ਸੰਗਤ ਗੁਰਦੁਆਰੇ ਆ ਜੁੜੀ। ਪੁਲਿਸ ਨੇ ਫਿਰ ਲਾਠੀ-ਚਾਰਜ ਕੀਤਾ।

ਇਹ ਮਾਮਲਾ ਵਧਦਾ ਜਾ ਰਿਹਾ ਸੀ। ਅੰਗਰੇਜ਼ੀ ਸਰਕਾਰ ਸਿੱਖਾਂ ਨੂੰ ਕੁਚਲਣਾ ਚਾਹੁੰਦੀ ਸੀ, ਕਿਉਂਕਿ ਗੁਰਦੁਆਰਾ ਲਹਿਰ ਸਿੱਖਾਂ ਵਿਚ ਅਜ਼ਾਦੀ ਲਈ ਵਧ ਰਹੇ ਜੋਸ਼ ਦਾ ਹੀ ਇਕ ਚਿੰਨ੍ਹ ਸੀ। ਸਿੱਖ ਵੀ ਹਰ ਕੁਰਬਾਨੀ ਲਈ ਤਿਆਰ ਸਨ, ਸੋ ਮੋਰਚਾ ਗਰਮ ਹੋਣਾ ਹੀ ਸੀ।

੨੬ ਅਗਸਤ ਨੂੰ ਗੁਰੂ ਕੇ ਬਾਗ ਦੇ ਮਾਮਲੇ 'ਤੇ ਵਿਚਾਰ ਕਰਨ ਲਈ ਸ਼੍ਰੋਮਣੀ ਕਮੇਟੀ ਦੀ ਇਕੱਤ੍ਰਤਾ ਹੋਈ। ਇਕੱਤ੍ਰਤਾ ਹੋ ਰਹੀ ਸੀ ਕਿ ਡਿਪਟੀ ਕਮਿਸ਼ਨਰ ਨੇ ਆਪਣੇ ਚਪੜਾਸੀ ਹੱਥ ਇਕ ਚਿੱਠੀ ਭੇਜੀ। ਇਸ ਚਿੱਠੀ ਵਿਚ

ਲਿਖਿਆ ਸੀ ਕਿ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਤੇ ਸਕੱਤਰ ਅਤੇ ਹੋਰ ਸੱਤ ਮੁਖੀ ਸਿੰਘਾਂ ਦੇ ਗ੍ਰਿਫਤਾਰੀ ਦੇ ਵਰੰਟ ਜਾਰੀ ਹੋਏ ਹੋਏ ਹਨ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹਜ਼ੂਰ ਹਜ਼ਾਰਾਂ ਦੀ ਗਿਣਤੀ ਵਿਚ ਜੁੜੀਆਂ ਸੰਗਤਾਂ ਨੇ ਬੜੀ ਸਜ-ਧਜ ਤੇ ਜੋਸ਼ ਨਾਲ ਇਨ੍ਹਾਂ ੯ ਆਗੂਆਂ ਦੀ ਗ੍ਰਿਫਤਾਰੀ ਦਿੱਤੀ। ਫਿਰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਸਜੇ ਭਾਰੀ ਇਕੱਠ ਵਿਚ ਐਲਾਨ ਕੀਤਾ ਗਿਆ ਕਿ ਗੁਰੂ ਕਾ ਬਾਗ ਸਿੱਖ-ਪੰਥ ਦਾ ਹੈ, ਸਰਕਾਰ ਉਥੋਂ ਪੁਲਿਸ ਹਟਾ ਲਵੇ ਅਤੇ ਇਸ ਪ੍ਰਕਾਰ ਦੀ ਰੋਕ ਰੁਕਾਵਟ ਨਾ ਪਾਵੇ, ਨਹੀਂ ਤਾਂ ਪੰਥ ਦਾ ਹੱਕ ਜਮਾਉਣ ਲਈ ਸ਼ਾਂਤਮਈ ਸਤਿਆਗ੍ਰਹਿ ਸ਼ੁਰੂ ਕੀਤਾ ਜਾਵੇਗਾ। ਸਰਕਾਰ ਤਾਂ ਸਿੱਖਾਂ ਨੂੰ ਕੁਚਲਣਾ ਚਾਹੁੰਦੀ ਸੀ। ਉਸ ਨੇ ਇਸ ਪੰਥਕ ਐਲਾਨ ਦੀ ਕੋਈ ਪਰਵਾਹ ਨਾ ਕੀਤੀ, ਸਗੋਂ ਵਧੇਰੇ ਸਖ਼ਤੀ ਲਈ ਤਿਆਰ ਹੋ ਪਈ।

ਸਿੱਖਾਂ ਨੇ ਸਤਿਆਗ੍ਰਹਿ ਸ਼ੁਰੂ ਕਰ ਦਿੱਤਾ। ਪਹਿਲਾਂ ਅੰਮ੍ਰਿਤਸਰ ਜ਼ਿਲ੍ਹੇ ਦਾ ੬੦ ਸਿੰਘਾਂ ਦਾ ਜਥਾ ਤਿਆਰ ਹੋਇਆ। ੨੯ ਅਗਸਤ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਅਣਗਿਣਤ ਸੰਗਤ ਜੁੜੀ। ਇਹ ਜਥਾ ਵੀ ਉਥੇ ਹਾਜ਼ਰ ਸੀ। ਇਨ੍ਹਾਂ ਸੂਰਬੀਰਾਂ ਨੇ ਪੂਰਨ ਤੌਰ 'ਤੇ ਸ਼ਾਂਤਮਈ ਰਹਿਣ ਅਤੇ ਹਰ ਪ੍ਰਕਾਰ ਦੇ ਕਸ਼ਟ ਡਟ ਕੇ ਸਹਿਣ ਦਾ ਪ੍ਰਣ ਲਿਆ। ਦਿਨ ਦੇ ਤਿੰਨ ਵਜੇ ਇਸ ਜਥੇ ਨੂੰ ਬੜੇ ਜੋਸ਼ ਤੇ ਸਜ-ਧਜ ਨਾਲ ਗੁਰੂ ਕੇ ਬਾਗ ਵੱਲ ਰਵਾਨਾ ਕੀਤਾ ਗਿਆ। ਇਸ ਨੂੰ ਗੁਰੂ ਕੇ ਬਾਗ ਦੇ ਪਾਸ ਪੁਲ ਉੱਤੇ ਰੋਕਿਆ ਗਿਆ ਤੇ ਵਾਪਸ ਚਲੇ ਜਾਣ ਲਈ ਕਿਹਾ ਗਿਆ, ਪਰ ਜਥੇ ਨੇ ਮੁੜਨੋਂ ਨਾਂਹ ਕਰ ਦਿੱਤੀ। ਪੁਲਿਸ ਨੇ ਬੇਕਿਰਕੀ ਨਾਲ ਲਾਠੀ ਚਲਾਈ ਤੇ ਸਾਰੇ ਸਿੰਘਾਂ ਨੂੰ ਛੱਲੀਆਂ ਵਾਕੁਰ ਕੁੱਟ-ਕੁੱਟ ਕੇ ਬੇਹੋਸ਼ ਕਰ ਦਿੱਤਾ। ਇਨ੍ਹਾਂ ਨੂੰ ਲਾਰੀਆਂ ਵਿਚ ਪਾ ਕੇ ਅੰਮ੍ਰਿਤਸਰ ਲਿਆਂਦਾ ਗਿਆ।

ਸਤਿਆਗ੍ਰਹਿ ਦਾ ਜੋਸ਼ ਸਾਰੇ ਪੰਥ ਵਿਚ ਫੈਲ ਗਿਆ। ਹਰ ਰੋਜ਼ ਸੌ-ਸੌ ਦਾ ਜਥਾ ਸ਼ਾਂਤਮਈ ਸੱਤਿਆਗ੍ਰਹਿ ਕਰਨ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਤੁਰਨ ਲੱਗ ਪਿਆ। ਇਸ ਤਰ੍ਹਾਂ ਜ਼ਿਲ੍ਹਾ ਫੀਰੋਜ਼ਪੁਰ, ਗੁਰਦਾਸਪੁਰ, ਲਾਇਲਪੁਰ, ਹੁਸ਼ਿਆਰਪੁਰ, ਅੰਬਾਲਾ, ਲਾਹੌਰ, ਗੁਜਰਾਂਵਾਲਾ, ਸਿਆਲਕੋਟ,

ਸ਼ੇਖੂਪੁਰਾ, ਮਿੰਟਗੁਮਰੀ, ਰਾਵਲਪਿੰਡੀ, ਜਿਹਲਮ, ਗੁਜਰਾਤ ਤੇ ਸਰਹੱਦ ਦੇ ਜਥੇ ਤੇ ਫੌਜੀ ਪੈਨਸ਼ਨੀਏ ਸਤਿਆਗ੍ਰਹਿ ਕਰਨ ਗਏ। ਸਾਰਿਆਂ ਨੂੰ ਬੜੀ ਬੇਕਿਰਕੀ ਨਾਲ ਕੁੱਟ-ਕੁੱਟ ਕੇ ਬੇਹੋਸ਼ ਕੀਤਾ ਜਾਂਦਾ, ਪਰ ਸੂਰਬੀਰ ਸਿੰਘ ਚੁੱਪ ਕੀਤੇ ਤੇ ਅਡੋਲ ਰਹਿ ਕੇ ਮਾਰ ਖਾਂਦੇ ਗਏ। ਕੋਈ ਪਿਛਾਂਹ ਨਾ ਹਟਿਆ, ਕਿਸੇ ਨੇ ਸੀ ਨਾ ਕੀਤੀ। ਜਦ ਤੀਕ ਸਰੀਰ ਵਿਚ ਬਲ ਹੁੰਦਾ, ਹਰ ਸਿੰਘ ਅਗਾਂਹ ਵਧਣ ਦਾ ਯਤਨ ਕਰਦਾ।

ਜ਼ਖ਼ਮੀ ਸਿੰਘਾਂ ਨੂੰ ਅੰਮ੍ਰਿਤਸਰ ਲਿਆਂਦਾ ਜਾਂਦਾ ਗੁਰੂ ਕੇ ਬਾਗ ਅਤੇ ਹੋਰ ਥਾਵਾਂ 'ਤੇ ਉਨ੍ਹਾਂ ਦੀ ਸੇਵਾ-ਟਹਿਲ ਕੀਤੀ ਜਾਂਦੀ। ਸਿੱਖਾਂ ਤੋਂ ਇਲਾਵਾ ਸੇਵਾ-ਸੰਮਤੀ ਵਾਲੇ ਅਤੇ ਸ਼ਹਿਰ ਦੇ ਹਿੰਦੂ ਤੇ ਮੁਸਲਮਾਨ ਉਨ੍ਹਾਂ ਦੀ ਸੇਵਾ ਕਰਦੇ ਸਨ।

ਜਥਾ ਹਰ ਰੋਜ਼ ਜਾਂਦਾ ਸੀ। ਹਰ ਰੋਜ਼ ਗਜ਼ਬ ਦੀ ਮਾਰ-ਕੁਟਾਈ ਹੁੰਦੀ ਸੀ। ਸਿੱਖਾਂ ਦੇ ਸਬਰ, ਜ਼ਬਤ ਤੇ ਸ਼ਾਂਤਮਈ ਬੀਰਤਾ ਦਾ ਸਰਕਾਰ ਦੇ ਜਬਰ ਤੇ ਬੇਕਿਰਕੀ ਭਰੇ ਹੱਠ ਨਾਲ ਟਾਕਰਾ ਸੀ। ੧੩ ਕੁ ਦਿਨ ਇਹ ਮਾਰ-ਕੁਟਾਈ ਹੁੰਦੀ ਰਹੀ। ਦੇਸ਼ ਦੇ ਉੱਘੇ ਆਗੂ ਅਤੇ ਕਈ ਪ੍ਰਦੇਸੀ ਪ੍ਰਸਿੱਧ ਬੰਦੇ ਇਸ ਟਾਕਰੇ ਨੂੰ ਹਰ ਰੋਜ਼ ਵੇਖਦੇ ਅਤੇ ਸਿੱਖਾਂ ਦੀ ਸ਼ਾਂਤਮਈ ਸੂਰਬੀਰਤਾ ਤੇ ਸਰਕਾਰ ਦਾ ਵਹਿਸ਼ੀਪੁਣਾ ਵੇਖ-ਵੇਖ ਦੰਗ ਹੁੰਦੇ ਰਹੇ। ਜਥੇ ਜਾਂਦੇ ਰਹੇ ਤੇ ਸ਼ਾਂਤਮਈ ਰਹਿ ਕੇ ਲਾਠੀਆਂ ਖਾਂਦੇ ਰਹੇ। ਅੰਤ ਨੂੰ ਜਾਬਰ ਘਾਬਰ ਗਏ। ੧੩ ਕੁ ਦਿਨਾਂ ਮਗਰੋਂ ਕਾਮਯਾਬੀ ਨਾ ਹੁੰਦੀ ਅਤੇ ਬਦਨਾਮੀ ਤੇ ਬੇ-ਚੈਨੀ ਵਧਦੀ ਵੇਖ ਕੇ ਸਰਕਾਰ ਨੇ ਰਾਹ ਵਾਲੀ ਚੌਂਕੀ ਉਠਾ ਲਈ ਤੇ ਜਥੇ ਗੁਰੂ ਕੇ ਬਾਗ ਤੀਕ ਪੁੱਜਣ ਲੱਗ ਪਏ। ਮਾਰ ਕੁਟਾਈ ਬੰਦ ਕੀਤੀ ਗਈ ਤੇ ਗ੍ਰਿਫਤਾਰੀਆਂ ਅਰੰਭੀਆਂ ਗਈਆਂ। ਜਥੇ ਹਰ ਰੋਜ਼ ਜਾਂਦੇ ਤੇ ਗ੍ਰਿਫਤਾਰ ਹੁੰਦੇ ਰਹੇ। ਇਸ ਤਰ੍ਹਾਂ ੫੬੦੫ ਸਿੰਘ ਗ੍ਰਿਫਤਾਰ ਹੋਏ ਜਿਨ੍ਹਾਂ ਵਿਚੋਂ ੩੫ ਸ਼੍ਰੋਮਣੀ ਕਮੇਟੀ ਦੇ ਮੈਂਬਰ ਸਨ।

ਸਰਕਾਰ ਇਸ ਕੁੜਿੱਕੀ ਵਿਚੋਂ ਨਿਕਲਣਾ ਚਾਹੁੰਦੀ ਸੀ, ਪਰ ਕੋਈ ਰਾਹ ਨਹੀਂ ਸੀ ਲੱਭਦਾ। ਅੰਤ ਨੂੰ ੧੭ ਨਵੰਬਰ ਨੂੰ ਸਰ ਗੰਗਾ ਰਾਮ ਨੇ ਸਰਕਾਰ

ਦੀ ਖਲਾਸੀ ਕਰਾਈ। ਉਨ੍ਹਾਂ ਨੇ ਗੁਰੂ ਕੇ ਬਾਗ ਦੀ ਜ਼ਮੀਨ ਮਹੰਤ ਪਾਸੋਂ ਠੇਕੇ 'ਤੇ ਲਿਖਾ ਲਈ ਤੇ ਸਰਕਾਰ ਨੂੰ ਲਿਖ ਦਿੱਤਾ ਕਿ ਮੈਨੂੰ ਪੁਲਿਸ ਦੀ ਲੋੜ ਨਹੀਂ ਤੇ ਨਾ ਹੀ ਮੈਂ ਸਿੰਘਾਂ ਨੂੰ ਗੁਰੂ ਕੇ ਲੰਗਰ ਲਈ ਬਾਲਣ ਵੱਢਣੋਂ ਰੋਕਣਾ ਚਾਹੁੰਦਾ ਹਾਂ। ਇਸ ਤਰ੍ਹਾਂ ਗੁਰੂ ਕੇ ਬਾਗ ਦਾ ਮੋਰਚਾ ਸਰ ਹੋਇਆ। ਕੁਝ ਦੇਰ ਮਗਰੋਂ ਇਸ ਮੋਰਚੇ ਦੇ ਸਭ ਕੈਦੀ ਛੱਡ ਦਿੱਤੇ ਗਏ।

ਇਸ ਮੋਰਚੇ ਸੰਬੰਧੀ ਪੜਤਾਲ ਕਰਨ ਲਈ ਕਾਂਗਰਸ ਨੇ ਇਕ ਪੜਤਾਲੀਆ ਕਮੇਟੀ ਬਣਾਈ ਜਿਸ ਨੇ ਬੜੀ ਮਿਹਨਤ ਨਾਲ ਪੁੱਛ-ਗਿੱਛ ਕਰ ਕੇ ਅੰਗਰੇਜ਼ੀ ਵਿਚ ਰਿਪੋਰਟ ਪ੍ਰਕਾਸ਼ਤ ਕੀਤੀ। ਇਹ ਰਿਪੋਰਟ ਦੱਸਦੀ ਹੈ ਕਿ ਸਿੱਖਾਂ ਨੇ ਕਿਵੇਂ ਬੜੀ ਬਹਾਦਰੀ ਤੇ ਪਕਿਆਈ ਨਾਲ ਸ਼ਾਂਤਮਈ ਸਤਿਆਗ੍ਰਹਿ ਕਰ ਕੇ ਜਿੱਤ ਪ੍ਰਾਪਤ ਕੀਤੀ।

*ਸ੍ਰੀ ਪੰਜੇ ਸਾਹਿਬ ਦੀ ਸ਼ਹੀਦੀ*– ਗੁਰੂ ਕੇ ਬਾਗ ਦੇ ਮੋਰਚੇ ਵਿਚ ਗ੍ਰਿਫਤਾਰ ਹੋਏ ਸਿੰਘਾਂ ਦਾ ਇਕ ਜਥਾ ਅਟਕ ਜ਼ੇਲ੍ਹ ਵਿਚ ਭੇਜਣ ਲਈ ਅੰਮ੍ਰਿਤਸਰੋਂ ਰੇਲ ਗੱਡੀ 'ਤੇ ਚਾੜ੍ਹਿਆ ਗਿਆ। ਹਰ ਸਟੇਸ਼ਨ ਉੱਤੇ ਸੰਗਤਾਂ ਜਥੇ ਦੀ ਸੇਵਾ ਅਤੇ ਇੱਜ਼ਤ ਕਰਦੀਆਂ ਸਨ। ਜਦ ਸ੍ਰੀ ਪੰਜਾ ਸਾਹਿਬ ਦੇ ਸਿੱਖਾਂ ਨੂੰ ਇਸ ਆ ਰਹੇ ਜਥੇ ਦਾ ਪਤਾ ਲੱਗਾ, ਤਾਂ ਉਹਨਾਂ ਨੇ ਸਟੇਸ਼ਨ ਮਾਸਟਰ ਨੂੰ ਕਿਹਾ ਕਿ ਜਥਾ ਲਿਆ ਰਹੀ ਸਪੈਸ਼ਲ ਗੱਡੀ ਨੂੰ ਕੁਝ ਚਿਰ ਰੋਕਿਆ ਜਾਵੇ, ਤਾਂ ਜੋ ਅਸੀਂ ਆਪਣੇ ਵੀਰਾਂ ਦੀ ਜਲ-ਪਾਣੀ ਦੀ ਸੇਵਾ ਕਰ ਸਕੀਏ। ਉਸ ਨੇ ਨਾਂਹ ਕਰ ਦਿੱਤੀ। ਇਸ ਨਾਂਹ ਨੂੰ ਸੁਣ ਕੇ ਭਾਈ ਕਰਮ ਸਿੰਘ ਤੇ ਭਾਈ ਪ੍ਰਤਾਪ ਸਿੰਘ ਰੇਲ ਦੀ ਲਾਈਨ 'ਤੇ ਬਹਿ ਗਏ। ਅਗਾਂਹ ਵੀ ਬਥੇਰੇ ਸਿੰਘ ਬਹਿ ਗਏ ਜਾਂ ਲੰਮੇ ਪੈ ਗਏ। ਗੱਡੀ ਆ ਗਈ। ਸਿੰਘ ਡਟੇ ਰਹੇ। ਭਾਈ ਕਰਮ ਸਿੰਘ ਤੇ ਭਾਈ ਪ੍ਰਤਾਪ ਸਿੰਘ ਇੰਜਣ ਹੇਠ ਪੀਠੇ ਗਏ। ਅੱਗੇ ਹੋਰ ਵੀ ਪਏ ਸਨ। ਕੋਈ ਨਾ ਹਿਲਿਆ। ਗੱਡੀ ਖੜੋ ਗਈ। ਜਦ ਸਿੱਖ ਸੰਗਤਾਂ ਨੇ ਆਪਣੇ ਕੈਦੀ ਬਣਾ ਕੇ ਲਿਜਾਏ ਜਾ ਰਹੇ ਧਰਮ ਬੀਰਾਂ ਦੀ ਰੱਜ ਕੇ ਸੇਵਾ ਕਰ ਲਈ ਤਾਂ ਗੱਡੀ ਤੁਰਨ ਦਿੱਤੀ।

# ਕਾਰ-ਸੇਵਾ

ਇਸ ਸੁਧਾਰ ਲਹਿਰ ਵਿਚ ਇਕ ਹੋਰ ਜ਼ਰੂਰੀ ਤੇ ਉੱਤਮ ਕੰਮ ਹੋਇਆ। ਸ੍ਰੀ ਅੰਮ੍ਰਿਤਸਰ ਦੇ ਸਰੋਵਰ ਦੀ ਕਾਰ ਕੱਢਣ ਦੀ ਸੇਵਾ ਕੀਤੀ ਗਈ। ਸਾਰੇ ਹਿੰਦੁਸਤਾਨ ਦੇ ਸਿੱਖਾਂ ਨੇ ਹਿੱਸਾ ਲਿਆ। ਲੱਖਾਂ ਦੀ ਗਿਣਤੀ ਵਿਚ ਸੰਗਤਾਂ ਸ੍ਰੀ ਅੰਮ੍ਰਿਤਸਰ ਪੁੱਜੀਆਂ ਅਤੇ ਪੰਥ ਦੇ ਹਰੇਕ ਫਿਰਕੇ ਤੇ ਦਰਜੇ ਦੇ ਸ਼ਰਧਾਲੂਆਂ ਨੇ ਬੜੇ ਪ੍ਰੇਮ ਤੇ ਉਤਸ਼ਾਹ ਨਾਲ ਸੇਵਾ ਕੀਤੀ। ਕਾਰ-ਸੇਵਾ ਦਾ ਜਲੂਸ ਪਿਪਲੀ ਸਾਹਿਬ ਤੋਂ ਸ਼ੁਰੂ ਹੋ ਕੇ ਘੰਟਾ ਘਰ (ਸ੍ਰੀ ਦਰਬਾਰ ਸਾਹਿਬ) ਤੀਕ ਲੰਮਾ ਸੀ। ਇਸ ਸੇਵਾ ਵਿਚ ਸਿੱਖਾਂ ਦੇ ਨਾਲ ਹਿੰਦੂਆਂ ਤੇ ਮੁਸਲਮਾਨਾਂ ਨੇ ਵੀ ਵੱਧ-ਚੜ੍ਹ ਕੇ ਹਿੱਸਾ ਲਿਆ। ਇਹ ਸਾਰਾ ਨਜ਼ਾਰਾ ਵੇਖਣ ਦੇ ਲਾਇਕ ਸੀ। ਕਾਰ-ਸੇਵਾ ੧੭ ਜੂਨ ਸੰਨ ੧੯੨੩ ਨੂੰ ਸ਼ੁਰੂ ਹੋਈ ਤੇ ਮਹੀਨਾ ਭਰ ਹੁੰਦੀ ਰਹੀ।

# ਮੋਰਚਾ ਭਾਈ ਫੇਰੂ

ਭਾਈ ਫੇਰੂ ਜ਼ਿਲ੍ਹਾ ਲਾਹੌਰ ਵਿਚ ਇਕ ਪ੍ਰਸਿੱਧ ਗੁਰਦੁਆਰਾ ਹੈ ਜਿਸ ਨਾਲ ਚੋਖੀ ਭੋਂ ਹੈ। ਗੁਰਦੁਆਰਾ-ਪ੍ਰਬੰਧ ਸੁਧਾਰ ਲਹਿਰ ਦੇ ਸ਼ੁਰੂ ਵਿਚ ਇਥੋਂ ਦੇ ਮਹੰਤ ਨੇ ੨੧ ਦਸੰਬਰ ਸੰਨ ੧੯੨੨ ਨੂੰ ਸ਼੍ਰੋਮਣੀ ਕਮੇਟੀ ਨਾਲ ਸਮਝੌਤਾ ਕਰ ਲਿਆ। ਉਸ ਨੂੰ ੪੦੦ ਰੁਪਏ ਮਹੀਨਾ ਅਤੇ ਰਸਦ ਦੇਣ ਦਾ ਫੈਸਲਾ ਹੋਇਆ। ਉਸ ਨੇ ੨੮ ਦਸੰਬਰ ਨੂੰ ਗੁਰਦੁਆਰੇ ਦਾ ਕਬਜ਼ਾ ਕਮੇਟੀ ਨੂੰ ਦੇ ਦਿੱਤਾ, ਪਰ ਤਿੰਨ ਚਾਰ ਮਹੀਨੇ ਮਗਰੋਂ ਉਹ ਸਮਝੌਤੇ ਤੋਂ ਫਿਰ ਗਿਆ। ਉਸ ਨੇ ਕਮੇਟੀ ਵਲੋਂ ਨਿਯਤ ਕੀਤੇ ਹੋਏ ਮੈਨੇਜਰ ਤੇ ਹੋਰ ਪ੍ਰਬੰਧਕਾਂ ਵਿਰੁਧ ਮੁਕੱਦਮਾ ਚਾਲੂ ਕਰ ਦਿੱਤਾ, ਜਿਸ ਦੇ ਕਾਰਨ ਸਿੰਘਾਂ ਨੂੰ ਸਜ਼ਾ ਦਿੱਤੀ ਗਈ, ਪਰ ਸਾਰੀ ਗੱਲ ਦੀ ਅਸਲੀਅਤ ਨੂੰ ਵੇਖ ਕੇ ਲਾਹੌਰ ਦੇ ਡਿਪਟੀ ਕਮਿਸ਼ਨਰ ਨੇ ਗੁਰਦੁਆਰੇ ਦੀ ਭੋਂ ਸ਼੍ਰੋਮਣੀ ਕਮੇਟੀ ਦੇ ਨਾਂ ਇੰਤਕਾਲ ਕਰ ਦਿੱਤੀ। ਸ਼੍ਰੋਮਣੀ ਕਮੇਟੀ ਨੇ ਜ਼ਮੀਨ ਦਾ ਕਬਜ਼ਾ ਲੈਣਾ ਚਾਹਿਆ ਪਰ ਮਹੰਤ ਨੇ ਕਬਜ਼ਾ ਦੇਣੋਂ

ਨਾਂਹ ਕਰ ਦਿੱਤੀ। ਜਨਵਰੀ ੧੯੨੪ ਵਿਚ ਮੋਰਚਾ ਲੱਗ ਗਿਆ। ਇਸ ਵਿਚ ਚਾਰ ਹਜ਼ਾਰ ਸਿੰਘ ਗ੍ਰਿਫਤਾਰ ਤੇ ਕੈਦ ਹੋਏ। ੧੯੨੫ ਵਿਚ ਗੁਰਦੁਆਰਾ ਕਾਨੂੰਨ ਪਾਸ ਹੋਣ 'ਤੇ ਇਹ ਮੋਰਚਾ ਖਤਮ ਹੋਇਆ।

# ਜੈਤੋ ਦਾ ਮੋਰਚਾ

ਇਧਰ ਗੁਰਦੁਆਰਾ ਸੁਧਾਰ ਲਹਿਰ ਜ਼ੋਰਾਂ 'ਤੇ ਸੀ ਅਤੇ ਸਿੱਖਾਂ ਵਿਚ ਅਥਾਹ ਜੋਸ਼ ਠਾਠਾਂ ਮਾਰ ਰਿਹਾ ਸੀ, ਉਧਰੋਂ ਸਰਕਾਰ ਨੇ ਸਿੱਖਾਂ ਨੂੰ ਭੜਕਾਉਣ, ਅਜ਼ਮਾਉਣ ਲਈ ਇਕ ਹੋਰ ਸ਼ੋਸ਼ਾ ਛੇੜ ਦਿੱਤਾ। ੯ ਜੁਲਾਈ ਸੰਨ ੧੯੨੩ ਨੂੰ ਮਹਾਰਾਜਾ ਰਿਪੁਦਮਨ ਸਿੰਘ ਨਾਭਾ ਗੱਦੀਓਂ ਲਾਹੇ ਗਏ। ਸਰਕਾਰ ਦੀ ਇਸ ਕਾਰਵਾਈ ਵਿਰੁੱਧ ਸਿੱਖਾਂ ਵਿਚ ਭਾਰੀ ਰੋਸ ਪੈਦਾ ਹੋ ਗਿਆ। ਸ਼੍ਰੋਮਣੀ ਕਮੇਟੀ ਦੇ ਫੈਸਲੇ ਅਨੁਸਾਰ ਸਾਰੇ ਸਿੱਖ ਜਗਤ ਵਿਚ ਨਾਭਾ-ਦਿਨ ਮਨਾਇਆ ਗਿਆ। ਜਲੂਸ ਕੱਢੇ ਗਏ, ਅਖੰਡ ਪਾਠ ਹੋਏ, ਜਲਸੇ ਤੇ ਦੀਵਾਨ ਕੀਤੇ ਗਏ ਅਤੇ ਲੈਕਚਰ ਦਿੱਤੇ ਗਏ, ਥਾਂ-ਥਾਂ ਸਿੱਖਾਂ ਦੀਆਂ ਗ੍ਰਿਫਤਾਰੀਆਂ ਹੋਈਆਂ।

ਸ਼੍ਰੋਮਣੀ ਕਮੇਟੀ ਦੇ ਹੁਕਮ ਅਨੁਸਾਰ ਅਕਾਲੀ ਜਥਾ ਰਿਆਸਤ ਨਾਭਾ ਨੇ ਗੁਰਦੁਆਰਾ ਗੰਗਸਰ, ਜੈਤੋ ਮੰਡੀ ਵਿਚ ਅਖੰਡ ਪਾਠ ਤੇ ਦੀਵਾਨ ਕੀਤਾ। ਉਥੋਂ ਸਿੰਘਾਂ ਨੂੰ ਗ੍ਰਿਫਤਾਰ ਕਰ ਲਿਆ ਗਿਆ। ਗ੍ਰਿਫਤਾਰੀਆਂ ਤੋਂ ਮਗਰੋਂ ਜੈਤੋ ਵਿਚ ਇਕੱਠੇ ਹੋਏ ਸਿੰਘਾਂ ਨੇ ਗੁਰਦੁਆਰਾ ਗੰਗਸਰ ਵਿਚ ਅਖੰਡ ਪਾਠ ਅਰੰਭ ਦਿੱਤਾ। ੧੪ ਸਤੰਬਰ ੧੯੨੩ ਨੂੰ ਰਿਆਸਤੀ ਪੁਲਿਸ ਨੇ ਸਾਰੀ ਹਾਜ਼ਰ ਸੰਗਤ ਨੂੰ ਗ੍ਰਿਫਤਾਰ ਕਰ ਲਿਆ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬੈਠੇ ਪਾਠ ਕਰ ਰਹੇ ਸਿੰਘ ਨੂੰ ਵੀ ਫੜ ਲਿਆ ਗਿਆ। ਇਸ ਤਰ੍ਹਾਂ ਅਖੰਡ ਪਾਠ ਖੰਡਨ ਹੋ ਗਿਆ। ਇਸ ਦੇ ਕਾਰਨ ਸਿੱਖਾਂ ਵਿਚ ਰੋਸ ਤੇ ਜੋਸ਼ ਦੀ ਲਹਿਰ ਚੱਲ ਪਈ।

ਹਕੂਮਤ ਨਾਭਾ ਦੀ ਇਸ ਧੱਕੇਸ਼ਾਹੀ ਵਿਰੁੱਧ ਰੋਸ ਪ੍ਰਗਟ ਕਰਨ ਅਤੇ ਖੰਡਤ ਹੋਏ ਅਖੰਡ ਪਾਠ ਨੂੰ ਜਾਰੀ ਕਰਨ ਲਈ ਸ਼੍ਰੋਮਣੀ ਕਮੇਟੀ ਨੇ

ਪੰਝੀ-ਪੰਝੀ ਸਿੰਘਾਂ ਦੇ ਜਥੇ ਭੇਜੇ। ਸਰਕਾਰ ਇਨ੍ਹਾਂ ਸਿੰਘਾਂ ਨੂੰ ਗ੍ਰਿਫਤਾਰ ਕਰ ਕੇ ਦੂਰ-ਦੁਰੇਡੇ ਬੇ-ਅਬਾਦ ਇਲਾਕੇ ਵਿਚ ਛੱਡ ਦੇਂਦੀ। ਇਹ ਸਿਲਸਿਲਾ ਪੰਜ ਮਹੀਨੇ ਜਾਰੀ ਰਿਹਾ।

***ਸ਼੍ਰੋਮਣੀ ਕਮੇਟੀ ਕਾਨੂੰਨ ਵਿਰੁੱਧ***- ਸਿੱਖਾਂ ਵਿਚ ਦਿਨੋਂ ਦਿਨ ਜੋਸ਼ ਵਧਦਾ ਤੇ ਲਹਿਰ ਤੇਜ਼ ਹੁੰਦੀ ਜਾ ਰਹੀ ਸੀ। ਅੰਗਰੇਜ਼ ਸਰਕਾਰ ਇਸ ਨੂੰ ਦਬਾਉਣ ਲਈ ਆਪਣਾ ਸਾਰਾ ਟਿਲ ਲਾਉਣ ਉੱਤੇ ਤੁਲੀ ਹੋਈ ਸੀ। ਅਕਤੂਬਰ ੧੯੨੩ ਵਿਚ ਸ਼੍ਰੋਮਣੀ ਕਮੇਟੀ ਤੇ ਸ਼੍ਰੋਮਣੀ ਅਕਾਲੀ ਦਲ ਨੂੰ ਕਾਨੂੰਨ ਵਿਰੁੱਧ ਜਮਾਤਾਂ ਕਰਾਰ ਦਿੱਤਾ ਗਿਆ ਅਤੇ ਸਾਰੇ ਮੁਖੀ ਲੀਡਰ ਗ੍ਰਿਫਤਾਰ ਕਰ ਲਏ ਗਏ। ਉਨ੍ਹਾਂ ਵਿਰੁੱਧ ਬਗਾਵਤ, ਸਾਜ਼ਸ਼, ਬਾਦਸ਼ਾਹ ਵਿਰੁੱਧ ਜੰਗ ਤੇ ਹੋਰ ਕਰੜੇ ਦੋਸ਼ ਲਾਏ ਗਏ, ਜਿਨ੍ਹਾਂ ਵਿਚੋਂ ਕੁਝ ਦੀ ਸਜ਼ਾ ਉਮਰ ਕੈਦ ਤੇ ਕਾਲੇ ਪਾਣੀ ਸੀ ਤੇ ਕੁਝ ਦੀ ਫਾਂਸੀ। ਉਨ੍ਹਾਂ ਲੀਡਰਾਂ ਦਾ ਮੁਕੱਦਮਾ ਪਹਿਲਾਂ ਅੰਮ੍ਰਿਤਸਰ ਹੁੰਦਾ ਰਿਹਾ, ਫਿਰ ਉਨ੍ਹਾਂ ਨੂੰ ਲਾਹੌਰ ਦੇ ਕਿਲ੍ਹੇ ਵਿਚ ਲਿਜਾਇਆ ਗਿਆ ਤੇ ਮੁਕੱਦਮੇ ਦੀ ਕਾਰਵਾਈ ਉਥੇ ਹੁੰਦੀ ਰਹੀ।

ਸਿੰਘਾਂ ਦੀਆਂ ਗ੍ਰਿਫਤਾਰੀਆ ਜਾਰੀ ਰਹੀਆਂ। ੭ ਜਨਵਰੀ ੧੯੨੪ ਨੂੰ ਸ਼੍ਰੋਮਣੀ ਕਮੇਟੀ ਦੇ ਦੂਜੇ ਜਥੇ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਮੀਟਿੰਗ ਕਰਦਿਆਂ ਗ੍ਰਿਫਤਾਰ ਕਰ ਲਿਆ ਗਿਆ ਅਤੇ ਸਾਰੇ ਮੈਂਬਰਾਂ ਨੂੰ ਦੋ ਦੋ ਸਾਲ ਕੈਦ ਅਤੇ ਪੰਜ-ਪੰਜ ਸੌ ਰੁਪਏ ਜੁਰਮਾਨੇ ਦੀ ਸਜ਼ਾ ਦਿੱਤੀ ਗਈ। ਉਨ੍ਹਾਂ ਮਗਰੋਂ ਹੋਰ ਕਮੇਟੀ ਕਾਇਮ ਹੋ ਕੇ ਕੰਮ ਕਰਨ ਲੱਗ ਪਈ।

ਨਾਭੇ ਤੇ ਪਟਿਆਲੇ ਵਿਚ ਵੀ ਸਿੰਘਾਂ ਉੱਤੇ ਬੜੀ ਸਖਤੀ ਹੋਈ। ਇਨ੍ਹਾਂ ਰਿਆਸਤਾਂ ਵਿਚੋਂ ਬਹੁਤ ਸਾਰੇ ਖਾਨਦਾਨਾਂ ਨੂੰ ਦੇਸ਼-ਨਿਕਾਲਾ ਦਿੱਤਾ ਗਿਆ। ਅਨੇਕਾਂ ਸਿੰਘ ਕੈਦ ਕੀਤੇ ਗਏ।

***ਸ਼ਹੀਦੀ ਜਥੇ***- ਸਾਰੇ ਪੰਥ ਵਿਚ ਨਾਭੇ ਦੇ ਅੰਗਰੇਜ਼ੀ ਪ੍ਰਬੰਧ ਬਾਰੇ ਰੋਸ ਤੇ ਜੋਸ਼ ਦੀ ਲਹਿਰ ਫੈਲਦੀ ਜਾ ਰਹੀ ਸੀ। ਸ਼੍ਰੋਮਣੀ ਕਮੇਟੀ ਤੇ ਸ਼੍ਰੋਮਣੀ ਅਕਾਲੀ ਦਲ ਦੇ ਫੈਸਲਿਆਂ ਅਨੁਸਾਰ ੯ ਫਰਵਰੀ ਸੰਨ ੧੯੨੪ (੨੭ ਮਾਘ ਸੰਮਤ

੧੯੮੧) ਨੂੰ ਬਸੰਤ ਪੰਚਮੀ ਵਾਲੇ ਦਿਨ ਪੰਜ ਸੌ ਅਕਾਲੀ ਤੇ ਨਿਰਮਲੇ ਸਿੰਘਾਂ ਦਾ ਸ਼ਹੀਦੀ ਜਥਾ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਵਾਜਿਆਂ ਗਾਜਿਆਂ ਨਾਲ ਤੋਰਿਆ ਗਿਆ। ਇਸ ਸ਼ਹੀਦੀ ਜਥੇ ਵਲੋਂ ਸੰਗਤਾਂ ਵਿਚ ਇਹ ਅੰਤਮ ਸੰਦੇਸ਼ ਵੰਡਿਆ ਗਿਆ:-

'ਸੁਣੋ ਖਾਲਸਾ ਜੀ! ਸਾਡੇ ਕੂਚ ਡੇਰੇ; ਅਸੀਂ ਆਖਰੀ ਫਤਹੇ ਬੁਲਾ ਚੱਲੇ।
ਪਾਓ ਬੀ ਤੇ ਸਾਂਭ ਕੇ ਫਸਲ ਵੱਢੋ, ਅਸੀਂ ਡੋਲ੍ਹ ਕੇ ਰੱਤ ਪਿਆ ਚੱਲੇ।
ਚੌਂਕੀਦਾਰ ਦੇ ਵਾਂਗ ਅਵਾਜ਼ ਦੇ ਕੇ, ਧੌਂਸੇ ਕੂਚ ਦੇ ਅਸੀਂ ਵਜਾ ਚੱਲੇ।
ਤੁਸਾਂ ਆਪਣੀ ਅਕਲ ਦਾ ਕੰਮ ਕਰਨਾ, ਅਸੀਂ ਆਪਣੀ ਤੋੜ ਨਿਭਾ ਚੱਲੇ
ਬੇੜਾ ਜ਼ੁਲਮ ਦਾ ਅੰਤ ਨੂੰ ਗਰਕ ਹੋਸੀ, ਹੰਝੂ ਖ਼ੂਨ ਦੇ ਅਸੀਂ ਵਹਾ ਚੱਲੇ
ਪੰਥ ਗੁਰੂ ਦਾ ਆਪ ਦਸਮੇਸ਼ ਰਾਖਾ, ਕੰਡੇ ਹੂੰਝ ਕੇ ਕਰ ਸਫਾ ਚੱਲੇ।
ਅੰਗ-ਸਾਕ ਕਬੀਲੜਾ ਬਾਲ ਬੱਚਾ, ਬਾਂਹ ਤੁਸਾਂ ਦੇ ਹੱਥ ਫੜਾ ਚੱਲੇ।
ਨਦੀ-ਨਾਵ ਸੰਜੋਗ ਦੇ ਹੋਣ ਮੇਲੇ, ਸਤਿ ਸ੍ਰੀ ਅਕਾਲ ਗਜਾ ਚੱਲੇ।'

ਇਹ ਜਥਾ ਅੰਮ੍ਰਿਤਸਰੋਂ ਤੁਰ ਕੇ ਤਰਨ ਤਾਰਨ, ਨੁਸ਼ਹਿਰਾ ਪੰਨੂੰਆਂ, ਸਰਹਾਲੀ, ਮਰਹਾਣਾ, ਪੱਖੋ, ਜ਼ੀਰਾ, ਤਲਵੰਡੀ, ਮੁਦਕੀ, ਲੰਡੇ, ਰੋਡੇ ਆਦਿ ਤੋਂ ਹੁੰਦਾ ਹੋਇਆ ਬਰਗਾੜੀ ਰਿਆਸਤ ਫਰੀਦਕੋਟ ਪੁੱਜਾ। ਇਥੇ ਕੁਝ ਦਿਨ ਪੜਾਅ ਕੀਤਾ ਗਿਆ। ਇਥੋਂ ਜਥੇ ਨੇ ੨੧ ਫਰਵਰੀ ਸੰਨ ੧੯੨੪ (੯ ਫੱਗਣ ਸੰਮਤ ੧੯੮੧) ਨੂੰ ਕੂਚ ਕੀਤਾ। ਉਸ ਵੇਲੇ ਜਥੇ ਦੇ ਨਾਲ ਦਸ ਹਜ਼ਾਰ ਦੇ ਕਰੀਬ ਸੰਗਤਾਂ ਸਨ। ਕਾਂਗਰਸ ਦੇ ਨੇਤਾ, ਡਾਕਟਰ ਕਿਚਲੂ ਤੇ ਸ੍ਰੀ ਡਿਗਵਾਨੀ ਅਤੇ ਅਮਰੀਕੀ ਅਖਬਾਰ 'ਨਿਊ ਟਾਈਮਜ਼' ਦਾ ਪੱਤਰ ਪ੍ਰੇਰਕ, ਮਿਸਟਰ ਜਮਾਂਡ ਵੀ ਜਥੇ ਦੇ ਨਾਲ ਸਨ। ਕਾਂਗਰਸੀ ਨੇਤਾਵਾਂ ਨਾਲ ਅਫਸਰਾਂ ਦੀ ਗੱਲ-ਬਾਤ ਹੋਈ। ਇਨ੍ਹਾਂ ਦੋਹਾਂ ਨੂੰ ਗ੍ਰਿਫਤਾਰ ਕੀਤਾ ਤੇ ਮਗਰੋਂ ਰਿਹਾ ਕੀਤਾ ਗਿਆ।

ਬਰਗਾੜੀ ਤੋਂ ਜਥਾ ਸ਼ਬਦ ਪੜ੍ਹਦਾ ਗੁਰਦੁਆਰਾ ਟਿੱਬੀ ਸਾਹਿਬ ਵੱਲ ਵਧਿਆ। ਅੱਗੋਂ ਰਿਆਸਤ ਨਾਭਾ ਦੇ ਅੰਗਰੇਜ਼ ਪ੍ਰਬੰਧਕ ਨੇ ਜਥੇ ਨੂੰ ਹੁਕਮ

ਸੁਣਾਇਆ ਕਿ ਤੁਸੀਂ ਅੱਗੇ ਨਹੀਂ ਜਾ ਸਕਦੇ। ਸਾਰਿਆਂ ਨੂੰ ਖਿੰਡ-ਪੁੰਡ ਜਾਣ ਲਈ ਕਿਹਾ ਗਿਆ, ਪਰ ਕਿਸੇ ਨੇ ਹੁਕਮ ਦੀ ਪਰਵਾਹ ਨਾ ਕੀਤੀ। ਇਸ ਮਗਰੋਂ ਰਸਾਲੇ ਦੇ ਸਿਪਾਹੀਆਂ ਨੇ ਬੰਦੂਕਾਂ ਦੇ ਫਾਇਰ ਕੀਤੇ। ਮਸ਼ੀਨਗੰਨ ਵੀ ਚਲਾਈ ਗਈ। ਧੜਾ-ਧੜ ਲਾਸ਼ਾਂ ਡਿਗਣ ਲੱਗ ਪਈਆਂ, ਪਰ ਜਥਾ ਪੂਰਨ ਸ਼ਾਂਤਮਈ ਤੇ ਸਹਿਜ ਅਵਸਥਾ ਵਿਚ ਅੱਗੇ ਵਧਦਾ ਗਿਆ। ਜਥੇ ਦੇ ਨਾਲ ਬਹੁਤ ਸਾਰੀ ਸੰਗਤ ਵੀ ਅਗਾਂਹ ਵਧੀ। ਇਕ ਬੀਬੀ ਦੇ ਕੁਛੜਲੇ ਦੁੱਧ ਚੁੰਘਦੇ ਬੱਚੇ ਨੂੰ ਗੋਲੀ ਲੱਗੀ ਤੇ ਉਹ ਸ਼ਹੀਦ ਹੋ ਗਿਆ। ਉਸ ਗੁਰੂ ਪਿਆਰੀ ਬੀਬੀ ਨੇ ਕਮਾਲ ਦੇ ਜੇਰੇ ਤੇ ਧੀਰਜ ਨਾਲ ਆਪਣੇ ਜਿਗਰ ਦੇ ਟੋਟੇ ਪਿਆਰੇ ਪੁੱਤਰ ਨੂੰ ਰੇਤ ਉੱਪਰ ਧਰ ਦਿੱਤਾ ਅਤੇ ਆਪ ਜਥੇ ਦੇ ਨਾਲ ਦੌੜੀ ਗਈ।

ਗੋਲੀ ਚਲਦੀ ਗਈ ਤੇ ਜਥਾ ਗੁਰਦੁਆਰਾ ਟਿੱਬੀ ਸਾਹਿਬ ਵੱਲ ਦੁੜੰਗਾ ਲਾਈ ਵਧਦਾ ਗਿਆ ਤੇ ਅੰਤ ਨੂੰ ਟਿੱਬੀ ਸਾਹਿਬ ਜਾ ਪੁੱਜਾ। ਇਸ ਮਗਰੋਂ ਜਥੇ ਦੇ ਰਹਿੰਦੇ ਮੈਂਬਰਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਜਥੇਦਾਰ ਤੇ ਇਕ ਹੋਰ ਸਿੰਘ ਨੂੰ ਸੱਤ-ਸੱਤ ਸਾਲ ਦੀ ਸਜ਼ਾ ਹੋਈ। ਦੋ ਹੋਰ ਸਿੰਘਾਂ ਤੇ ਇਕ ਬੀਬੀ ਨੂੰ ਜਥੇ ਦੀ ਸੇਵਾ ਕਰਨ ਦੇ ਦੋਸ਼ ਵਿਚ ਦਸ-ਦਸ ਸਾਲ ਦੀ ਕੈਦ ਬੋਲੀ ਗਈ।

ਗੋਲੀ ਚੱਲਣ ਨਾਲ ਘਟੋ ਘਟ ੪੦-੫੦ ਸਿੰਘ ਜ਼ਖ਼ਮੀ ਹੋਏ। ਸ਼ਹੀਦ ਹੋਇਆਂ ਦੀ ਗਿਣਤੀ ਦਾ ਠੀਕ ਪਤਾ ਨਹੀਂ ਲੱਗ ਸਕਿਆ, ਪਰ ਸ਼੍ਰੋਮਣੀ ਕਮੇਟੀ ਨੂੰ ੧੪ ਸ਼ਹੀਦਾਂ ਦੇ ਨਾਂ ਪਤੇ ਮਿਲ ਸਕੇ, ਜਿਨ੍ਹਾਂ ਦੇ ਨਾਵਾਂ ਦੀ ਸਿਲ ਮਗਰੋਂ ਟਿੱਬੀ ਸਾਹਿਬ ਲਾਈ ਗਈ।

ਇਸ ਤੋਂ ਮਗਰੋਂ ੧੬ ਸ਼ਹੀਦੀ-ਜਥੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਰਵਾਨਾ ਕੀਤੇ ਗਏ। ਸਰਕਾਰ ਨੇ ਇਕ ਜਥੇ ਤੋਂ ਬਿਨਾਂ ਬਾਕੀ ਸਭ ਨੂੰ ਗ੍ਰਿਫ਼ਤਾਰ ਕਰ ਲਿਆ। ਕੈਦ ਵਿਚ ਇਨ੍ਹਾਂ ਸਿੰਘਾਂ ਉੱਪਰ ਬਹੁਤ ਬੇਰਹਿਮੀ ਭਰੀ ਸਖਤੀ ਤੇ ਮਾਰ-ਕੁਟਾਈ ਕੀਤੀ ਗਈ। ਬਹੁਤ ਸਾਰੇ ਸਿੰਘ ਜੇਲ੍ਹਾਂ ਵਿਚ ਹੀ ਸ਼ਹੀਦ ਹੋ ਗਏ। ਕਈਆਂ ਦੇ ਅੰਗ ਮਾਰੇ ਗਏ, ਪਰ ਕਿਸੇ ਵੀ ਗੁਰੂ ਦੇ

ਲਾਲ ਨੇ ਹਾਰ ਨਾ ਮੰਨੀ ਤੇ ਮਾਫੀ ਨਾ ਮੰਗੀ। ਇਨ੍ਹਾਂ ਸ਼ਾਂਤਮਈ ਧਰਮੀ ਸੂਰਬੀਰਾਂ ਨੇ ਜੋ ਦੁੱਖ ਭੁੱਖ ਤੇ ਕਸ਼ਟ ਝੱਲੇ ਉਨ੍ਹਾਂ ਦੀ ਮਿਸਾਲ ਮਿਲਣੀ ਮੁਸ਼ਕਲ ਹੈ। ਇਨ੍ਹਾਂ ਸ਼ਹੀਦੀ ਜਥਿਆਂ 'ਚ ਇਕ ਜਥਾ ਸਾਰੇ ਦਾ ਸਾਰਾ ਫੌਜੀ ਪੈਨਸ਼ਨੀਆਂ ਦਾ ਸੀ। ਇਸ ਸ਼ਹੀਦੀ ਜੰਗ ਵਿਚ ਪੰਜਾਬੋਂ ਬਾਹਰੋਂ ਕੈਨੇਡਾ, ਸਮਾਟਰਾ, ਹਾਂਗਕਾਂਗ, ਦਿੱਲੀ ਤੇ ਬੰਗਾਲ ਦੇ ਜਥੇ ਵੀ ਪੁੱਜੇ।

ਇਸ ਸਾਕੇ ਨੂੰ ਸੁਣ ਕੇ ਪੰਡਤ ਮਦਨ ਮੋਹਨ ਮਾਲਵੀਆ ਤੇ ਅਸੈਂਬਲੀ ਦੇ ਹੋਰ ਮੈਂਬਰ ਵੀ ਪੁੱਜੇ। ਪੰਡਤ ਜਵਾਹਰ ਲਾਲ ਜੀ ਨਹਿਰੂ ਵੀ ਉਥੇ ਪੁੱਜੇ। ਇਨ੍ਹਾਂ ਨੂੰ ਗ੍ਰਿਫਤਾਰ ਕਰ ਕੇ ਕੁਝ ਚਿਰ ਬੜੀ ਭੈੜੀ ਜਗ੍ਹਾ ਰੱਖਿਆ ਗਿਆ ਤੇ ਫਿਰ ਛੱਡ ਦਿੱਤਾ ਗਿਆ।

ਇੰਨੇ ਚਿਰ ਨੂੰ ਗੁਰਦੁਆਰਾ ਕਾਨੂੰਨ ਬਣ ਗਿਆ। ਸੁਧਾਰਕਾਂ ਦਾ ਮਨੋਰਥ ਪੂਰਾ ਹੋਇਆ। ਉਧਰੋਂ ਸਰਕਾਰ ਨੇ ੨੨ ਜੁਲਾਈ ੧੯੨੫ ਨੂੰ ਜੈਤੋ ਦੇ ਕੈਦੀ ਛੱਡ ਦਿੱਤੇ। ਸਾਰੇ ਜਥੇ ਜੈਤੋ ਵਿਚ ਇਕੱਠੇ ਹੋਏ। ਖੰਡਤ ਅਖੰਡ ਪਾਠ ਜਾਰੀ ਕੀਤੇ ਗਏ। ੧੦੧ ਅਖੰਡ ਪਾਠਾਂ ਦਾ ਭੋਗ ਪਾਇਆ ਗਿਆ। ਉਸ ਤੋਂ ਮਗਰੋਂ ਸਭ ਜਥੇ ਵਾਪਸ ਆ ਗਏ ਤੇ ਤਰਨ ਤਾਰਨ ਆ ਟਿਕੇ। ਫਿਰ ਉਹ ਅੰਮ੍ਰਿਤਸਰ ਗਏ ਜਿਥੇ ਉਨ੍ਹਾਂ ਦਾ ਬਹੁਤ ਭਾਰੀ ਤੇ ਸ਼ਾਨਦਾਰ ਜਲੂਸ ਕਢਿਆ ਗਿਆ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਉਨ੍ਹਾਂ ਨੂੰ ਸਿਰੋਪਾ ਦਿੱਤੇ ਗਏ।

# ਗੁਰਦੁਆਰਾ ਕਾਨੂੰਨ

ਗੁਰਦੁਆਰਾ- ਪ੍ਰਬੰਧ ਸੁਧਾਰ ਲਹਿਰ ਦੀ ਤੇਜ਼ੀ ਤੇ ਸਿੱਖਾਂ ਵਿਚ ਵਧ ਰਹੇ ਜੋਸ਼ ਨੂੰ ਵੇਖ ਕੇ ਸਰਕਾਰ ਨੇ ਪ੍ਰਤੀਤ ਕੀਤਾ ਕਿ ਗੁਰਦੁਆਰਿਆਂ ਦੇ ਪ੍ਰਬੰਧ ਲਈ ਸਿੱਖਾਂ ਦੀ ਮਰਜ਼ੀ ਮੂਜਬ ਕੋਈ ਵਿਉਂਤ ਤਿਆਰ ਕਰਨੀ ਚਾਹੀਦੀ ਹੈ। ਇਸ ਆਸ਼ੇ ਨੂੰ ਮੁੱਖ ਰੱਖ ਕੇ ਸਰਕਾਰ ਨੇ ੧੬ ਫਰਵਰੀ ਸੰਨ ੧੯੨੧ ਨੂੰ ਇਕ ਪੜਤਾਲੀਆ ਕਮੇਟੀ ਬਣਾਉਣ ਦਾ ਐਲਾਨ ਕੀਤਾ ਅਤੇ ਫੈਸਲਾ ਹੋਇਆ

ਕਿ ਸ਼੍ਰੋਮਣੀ ਗੁਰਦੁਆਰਾ ਕਮੇਟੀ ਦੇ ਪ੍ਰਤੀਨਿਧਾਂ ਤੇ ਮਹੰਤਾਂ ਦੀ ਇਕ ਕਾਨਫਰੰਸ ਕੀਤੀ ਜਾਵੇ, ਪਰ ਇਹ ਸਕੀਮ ਸਿਰੇ ਨਾ ਚੜ੍ਹ ਸਕੀ। ਫਿਰ ੧੪ ਮਾਰਚ ਸੰਨ ੧੯੨੧ ਨੂੰ ਪੰਜਾਬ ਕੌਂਸਲ ਵਿਚ ਇਕ ਮਤਾ ਪੇਸ਼ ਕੀਤਾ ਗਿਆ ਕਿ ਧਰਮ ਅਸਥਾਨਾਂ ਦੇ ਪ੍ਰਬੰਧ ਨੂੰ ਠੀਕ ਕਰਨ ਲਈ ਇਕ ਕਾਨੂੰਨ ਬਣਨਾ ਚਾਹੀਦਾ ਹੈ। ਨਾਲ ਹੀ ਫੈਸਲਾ ਹੋਇਆ ਕਿ ਅਜਿਹੇ ਕਾਨੂੰਨ ਦੇ ਬਣਨ ਤੀਕ ਤਿੰਨਾ ਮੈਂਬਰਾਂ ਦਾ ਇਕ ਗੁਰਦੁਆਰਾ ਕਮਿਸ਼ਨ ਨਿਯਤ ਕੀਤਾ ਜਾਵੇ, ਪਰ ਮਗਰੋਂ ਸਰਕਾਰ ਨੇ ਗੁਰਦੁਆਰਾ ਕਮਿਸ਼ਨ ਦਾ ਸਵਾਲ ਛੱਡ ਕੇ ਗੁਰਦੁਆਰਾ ਬਿਲ ੧੫ ਅਪ੍ਰੈਲ ਨੂੰ ਪੇਸ਼ ਕਰਨ ਦਾ ਫੈਸਲਾ ਕੀਤਾ, ਪਰ ਇਹ ਕਾਰਵਾਈ ਵੀ ਸਫਲ ਨਾ ਹੋਈ। ਅੰਤ ਨੂੰ ਚੋਖੀ ਬਹਿਸ ਮਗਰੋਂ ਗੁਰਦੁਆਰਾ ਕਾਨੂੰਨ ਨੰਬਰ ੮, ੧੯੨੫ ਤੋਂ (The Sikh Gurdwaras Act. 1925 Punjab Act. No VIII of 1925) ਪਾਸ ਹੋਇਆ।

ਗਵਰਨਰ ਜਨਰਲ ਨੇ ਇਸ ਦੀ ਮਨਜ਼ੂਰੀ ੨੮ ਜੁਲਾਈ ੧੯੨੫ ਨੂੰ ਦਿੱਤੀ ਅਤੇ ੧ ਨਵੰਬਰ ੧੯੨੫ ਤੋਂ ਉਸ ਉੱਪਰ ਕਾਰਵਾਈ ਆਰੰਭ ਹੋਈ।

ਇਸ ਕਾਨੂੰਨ ਦੇ ਅਧੀਨ ਗੁਰਦੁਆਰਾ ਸੈਂਟਰਲ ਬੋਰਡ ਦੀ ਚੋਣ ਹੋਈ। ਇਨ੍ਹਾਂ ਚੁਣੇ ਹੋਏ ਮੈਂਬਰਾਂ ਦੀ ਪਹਿਲੀ ਇਕੱਤਰਤਾ ੪ ਸਤੰਬਰ ੧੯੨੬ ਨੂੰ ਅੰਮ੍ਰਿਤਸਰ ਦੇ ਟਾਊਨ ਹਾਲ ਵਿਚ ਹੋਈ ਅਤੇ ਕਾਨੂੰਨ ਦੀ ਮਨਸ਼ਾ ਮੁਜਬ ੧੪ ਮੈਂਬਰ ਨਾਮਜ਼ਦ ਕੀਤੇ ਗਏ। ਇਸ ਤਰ੍ਹਾਂ ਬੋਰਡ ਮੁਕੰਮਲ ਹੋਇਆ। ਇਸ ਮੁਕੰਮਲ ਹੋ ਚੁੱਕੇ ਬੋਰਡ ਦੀ ਪਹਿਲੀ ਮੀਟਿੰਗ ੨ ਅਕਤੂਬਰ ਸੰਨ ੧੯੨੬ ਨੂੰ ਟਾਊਨ ਹਾਲ ਵਿਚ ਹੋਈ। ਇਸ ਵਿਚ ਅਹੁਦੇਦਾਰਾਂ ਤੇ ਅੰਤਰਿੰਗ ਕਮੇਟੀ ਦੀ ਚੋਣ ਹੋਈ, ਨਾਲ ਹੀ ਪਾਸ ਹੋਇਆ ਕਿ ਸੈਂਟਰਲ ਬੋਰਡ ਦਾ ਨਾਂ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ' ਰੱਖਿਆ ਜਾਵੇ। ਸਰਕਾਰ ਨੇ ਇਹ ਨਾਂ ਪਰਵਾਨ ਕਰ ਲਿਆ। ਪੁਰਾਣੀ ਸ਼੍ਰੋਮਣੀ ਕਮੇਟੀ ਨੇ ਨਵੀਂ ਬਣੀ ਕਮੇਟੀ ਨੂੰ ੨੬ ਨਵੰਬਰ ਸੰਨ ੧੯੨੬ ਨੂੰ ਚਾਰਜ ਦੇਣਾ ਸ਼ੁਰੂ ਕੀਤਾ ਅਤੇ ੪ ਦਸੰਬਰ ਤੀਕ ਮੁਕੰਮਲ ਚਾਰਜ ਦੇ ਕੇ ਆਪਣੇ ਆਪ ਨੂੰ ਉਸ ਵਿਚ ਲੀਨ ਕਰ ਦਿੱਤਾ।

***ਸ਼੍ਰੋਮਣੀ ਕਮੇਟੀ ਦੀ ਰਿਹਾਈ ਤੇ ਸ਼ਹੀਦੀਆਂ***– ਇਧਰ ਗੁਰਦੁਆਰਾ ਕਾਨੂੰਨ ਪਾਸ ਕਰਨ ਦੇ ਤੇ ਇਸ ਬੇਚੈਨੀ ਨੂੰ ਦੂਰ ਕਰਨ ਦੇ ਯਤਨ ਹੋ ਰਹੇ ਸਨ, ਉਧਰ ਸ਼੍ਰੋਮਣੀ ਕਮੇਟੀ ਦੇ ਪਹਿਲੇ ਜਥੇ ਉੱਪਰ ਲਾਹੌਰ ਦੇ ਕਿਲ੍ਹੇ ਵਿਚ ਮੁਕੱਦਮਾ ਚਲ ਰਿਹਾ ਸੀ। ਇਕ ਸਮੇਂ ਉਨ੍ਹਾਂ ਨੂੰ ਇਹ ਵੀ ਕਿਹਾ ਗਿਆ ਕਿ ਤੁਸੀਂ ਆਪਣੀ ਮਨ-ਮਰਜ਼ੀ ਦਾ ਗੁਰਦੁਆਰਾ ਕਾਨੂੰਨ ਬਣਾ ਲਵੋ, ਪਰ ਇਹ ਤਜਵੀਜ਼ ਸਫਲ ਨਾ ਹੋ ਸਕੀ। ਮੁਕੱਦਮੇ ਦੇ ਵਿਚ ਹੀ ੧੭ ਜੁਲਾਈ ਸੰਨ ੧੯੨੬ ਨੂੰ ਸਰਦਾਰ ਤੇਜਾ ਸਿੰਘ ਜੀ ਸਮੁੰਦਰੀ ਕਿਲ੍ਹੇ ਵਿਚ ਹੀ ਸ਼ਹੀਦ ਹੋ ਗਏ। ਗੁਰਦੁਆਰਾ ਕਾਨੂੰਨ ਪਾਸ ਹੋ ਕੇ ਚਾਲੂ ਹੋ ਜਾਣ ਦੇ ਕੁਝ ਚਿਰ ਮਗਰੋਂ ਸਰਕਾਰ ਨੇ ਇਹ ਕਾਨੂੰਨ ਮੰਨਣ ਲਈ ਕੁਝ ਸ਼ਰਤਾਂ ਜੇਲ੍ਹਾਂ ਵਿਚ ਡੱਕੇ ਸਿੰਘਾਂ ਨੂੰ ਭੇਜੀਆਂ। ਸਭ ਨੇ ਸ਼ਰਤਾਂ ਮੰਨ ਕੇ ਰਿਹਾ ਹੋਣੋਂ ਨਾਂਹ ਕਰ ਦਿੱਤੀ, ਪਰ ਸ਼੍ਰੋਮਣੀ ਕਮੇਟੀ ਦੇ ਪਹਿਲੇ ਜਥੇ ਦੇ ਕੁਝ ਮੈਂਬਰਾਂ ਨੇ ਇਹ ਸ਼ਰਤਾਂ ਮੰਨ ਲਈਆਂ ਤੇ ਉਨ੍ਹਾਂ ਨੂੰ ਰਿਹਾ ਕੀਤਾ ਗਿਆ। ਜਿਸ ਦੇ ਕਾਰਨ ਪੰਥ ਵਿਚ ਧੜੇ ਬਣ ਗਏ। ਕੁਝ ਚਿਰ ਮਗਰੋਂ ਸਰਕਾਰ ਨੇ ਮੁਕੱਦਮਾ ਵਾਪਸ ਲੈ ਲਿਆ ਤੇ ਸ਼੍ਰੋਮਣੀ ਕਮੇਟੀ ਦੇ ਬਾਕੀ ਮੈਂਬਰਾਂ ਨੂੰ ਸ਼ਰਤਾਂ ਤੋਂ ਬਿਨਾਂ ਰਿਹਾ ਕਰ ਦਿੱਤਾ।

ਸ੍ਰ: ਤੇਜਾ ਸਿੰਘ ਜੀ ਸਮੁੰਦਰੀ ਬਹੁਤ ਹੀ ਉੱਚੇ ਦਰਜੇ ਦੇ ਨਿਸ਼ਕਾਮ ਤੇ ਨਿਰਮਾਣ ਪੰਥ ਸੇਵਕ ਸਨ। ਸਰਦਾਰ ਤੇਜਾ ਸਿੰਘ ਜੀ ਦੀ ਯਾਦ ਵਿਚ ਸ਼੍ਰੋਮਣੀ ਗੁਰਦੁਆਰਾ ਕਮੇਟੀ ਨੇ ਅੰਮ੍ਰਿਤਸਰ ਵਿਚ ਤੇਜਾ ਸਿੰਘ ਸਮੁੰਦਰੀ ਹਾਲ (ਦਫਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਬਣਾਇਆ।

***ਗੁਰਦੁਆਰੇ ਪੰਥਕ ਪ੍ਰਬੰਧ ਹੇਠ***– ਗੁਰਦੁਆਰੇ ਕਾਨੂੰਨ ਉੱਪਰ ਵਰਤੋਂ ਹੋਣੀ ਅਰੰਭ ਹੋ ਗਈ। ਸਹਿਜੇ-ਸਹਿਜੇ ਸਾਰੇ ਇਤਿਹਾਸਕ ਗੁਰਦੁਆਰੇ ਪੰਥ ਦੀ ਚੁਣੀ ਹੋਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਹੇਠ ਆ ਗਏ, ਕੁਝ ਗੁਰਦੁਆਰੇ ਸ੍ਰੀ ਦਰਬਾਰ ਸਾਹਿਬ ਤੇ ਅੰਮ੍ਰਿਤਸਰ ਦੇ ਹੋਰ ਗੁਰਦੁਆਰੇ ਸ੍ਰੀ ਤਰਨ ਤਾਰਨ, ਸ੍ਰੀ ਨਨਕਾਣਾ ਸਾਹਿਬ ਸਿੱਧੇ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਹੇਠ ਹਨ। ਹੋਰਨਾਂ ਗੁਰਦੁਆਰਿਆਂ ਦੇ ਪ੍ਰਬੰਧ ਲਈ

ਸਥਾਨਕ ਗੁਰਦੁਆਰਾ ਕਮੇਟੀਆਂ ਹਨ। ਉਹਨਾਂ ਦੀ ਵੀ ਚੋਣ ਹੁੰਦੀ ਹੈ। ਉਹ ਸ਼੍ਰੋਮਣੀ ਕਮੇਟੀ ਦੀ ਨਿਗਰਾਨੀ ਹੇਠ ਕੰਮ ਕਰਦੀਆਂ ਹਨ।

ਹੁਣ ਗੁਰਦੁਆਰਿਆਂ ਵਿਚ ਉਹ ਕੁਰੀਤੀਆਂ ਤੇ ਗੁਰਮਤਿ ਵਿਰੁੱਧ ਕਾਰਵਾਈਆਂ ਨਹੀਂ ਹੁੰਦੀਆਂ। ਜਿਹੜੀਆਂ ਮਹੰਤਾਂ ਤੇ ਪੁਜਾਰੀਆਂ ਵੇਲੇ ਹੁੰਦੀਆਂ ਸਨ।

ਹੁਣ ਗੁਰਦੁਆਰਿਆਂ ਦੀ ਆਮਦਨ ਮੰਦੇ ਕੰਮਾਂ 'ਤੇ ਐਸ਼ਾਂ ਵੈਲਾਂ ਲਈ ਨਹੀਂ ਵਰਤੀ ਜਾਂਦੀ, ਸਗੋਂ ਸਾਂਝੇ ਪੰਥਕ ਭਲਾਈ ਦੇ ਕਾਰਜਾਂ ਅਤੇ ਧਰਮ ਪ੍ਰਚਾਰ ਉੱਤੇ ਖਰਚ ਹੁੰਦੀ ਤੇ ਗੁਰੂ ਲੇਖੇ ਲੱਗਦੀ ਹੈ।

ਹੁਣ ਗੁਰਦੁਆਰਿਆਂ ਦਾ ਪ੍ਰਬੰਧ ਪੰਥ ਦੇ ਚੁਣੇ ਹੋਏ ਬੰਦਿਆਂ ਦੇ ਹੱਥ ਹੈ। ਇਨ੍ਹਾਂ ਪ੍ਰਤੀਨਿਧਾਂ ਦੀ ਹਰ ਪੰਜੀ ਸਾਲੀਂ ਚੋਣ ਹੁੰਦੀ ਹੈ। ਇਸ ਲਈ ਗੁਰਦੁਆਰਾ ਪ੍ਰਬੰਧ ਇਸ ਵੇਲੇ ਦੀ ਮਰਜ਼ੀ ਮੁਜਬ ਚਲ ਸਕਦਾ ਹੈ ਤੇ ਚਲ ਰਿਹਾ ਹੈ। ਜੋ ਪੰਥ ਇਹ ਪ੍ਰਤੀਤ ਕਰੇ ਕਿ ਉਸ ਦੀ ਮਰਜ਼ੀ ਮੁਜਬ ਪ੍ਰਬੰਧ ਨਹੀਂ ਹੋ ਰਿਹਾ, ਤਾਂ ਉਹ ਇਸ ਨੂੰ ਸੋਧਣ ਅਤੇ ਠੀਕ ਲੀਹਾਂ ਉੱਤੇ ਤੋਰਨ ਦੀ ਸਮਰੱਥਾ ਰੱਖਦਾ ਹੈ।



# ਧਰਮ ਪੋਥੀਆਂ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਿੱਖ ਬੱਚਿਆਂ ਨੂੰ ਧਾਰਮਿਕ ਵਿਦਿਆ ਦੇਣ ਹਿਤ, ਵੱਖ-ਵੱਖ ਜਮਾਤਾਂ ਦੇ ਵਿਦਿਆਰਥੀਆਂ ਲਈ ਧਰਮ ਪੋਥੀਆਂ ਲਿਖਵਾ ਕੇ ਆਪਣੇ ਪ੍ਰੈਸ ਵਿਚ ਛਪਵਾਈਆਂ ਹਨ। ਇਹ ਪੋਥੀਆਂ ਪਹਿਲੀ ਜਮਾਤ ਤੋਂ ਛੇਵੀਂ ਜਮਾਤ ਤਕ ਦੇ ਵਿਦਿਆਰਥੀਆਂ ਲਈ ਨੰ: ੧ ਤੋਂ ੬ ਤਕ ਲਾਗਤ ਕੀਮਤ 'ਤੇ ਥੋਹੜੇ ਪੈਸਿਆਂ ਤੋਂ ਕ੍ਰਮ ਅਨੁਸਾਰ ਮਿਲ ਸਕਦੀਆਂ ਹਨ।

ਇਸ ਤੋਂ ਇਲਾਵਾ ਸ਼੍ਰੋਮਣੀ ਕਮੇਟੀ ਵਲੋਂ ਧਾਰਮਿਕ ਪ੍ਰੀਖਿਆ ਲੈ ਕੇ ਵਜ਼ੀਫੇ ਦੇਣ ਦੀ ਸਕੀਮ ਅਨੁਸਾਰ ਪਹਿਲੇ ਦਰਜੇ (ਅੱਠਵੀਂ ਸ਼੍ਰੇਣੀ ਤਕ) ਅਤੇ ਦੂਜੇ ਦਰਜੇ (ਨਾਵੀਂ, ਦਸਵੀਂ ਤੇ ਹ: ਸੈਕੰਡਰੀ) ਦੇ ਵਿਦਿਆਰਥੀਆਂ ਦੇ ਲਾਭ ਹਿਤ ਧਰਮ ਪੋਥੀਆਂ ਨਿਯਤ ਸਲੇਬਸ ਮੁਤਾਬਿਕ ਛਪੀਆਂ ਹਨ। ਲੋੜਵੰਦ ਸੱਜਣ ਮੰਗਵਾ ਕੇ ਲਾਭ ਉਠਾਉਣ।

ਇਸ ਤੋਂ ਬਿਨਾਂ ਹਰ ਪ੍ਰਕਾਰ ਦੇ ਗੁਰਬਾਣੀ ਦੇ ਗੁਟਕੇ ਅਤੇ ਪੋਥੀਆਂ ਆਦਿ ਭੀ ਸ਼੍ਰੋਮਣੀ ਕਮੇਟੀ ਵਲੋਂ ਛਪੀਆਂ ਹਨ। ਪੱਤਰ ਲਿਖ ਕੇ ਸੂਚੀ ਪੱਤਰ ਮੁਫਤ ਮੰਗਾਓ।

**ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।**